صلوا كما رأيتموني أصلي

# ਹਜ਼ਰਤ ਮੁਹੰਮਦ (ਸ.) ਦੀ ਨਮਾਜ਼

## ਸਹੀ ਹਦੀਸਾਂ ਦੀ ਰੋਸ਼ਨੀ ਵਿੱਚ

ਮੂਲ ਉਰਦੂ ਲੇਖਕ -
ਡਾ. ਸ਼ਫ਼ੀਕ-ਉਰ-ਰਹਿਮਾਨ

صَلُّوا كَمَا رَأَيْتُمُونِي أُصَلِّي

(ਸਹੀ ਬੁਖ਼ਾਰੀ)

ਨਮਾਜ਼ ਇੰਝ ਪੜ੍ਹੋ ਜਿਵੇਂ ਮੈਨੂੰ ਪੜ੍ਹਦੇ ਦੇਖਦੇ ਹੋ

# ਹਜ਼ਰਤ ਮੁਹੰਮਦ (ਸ.) ਦੀ ਨਮਾਜ਼

## ਸਹੀ ਹਦੀਸਾਂ ਦੀ ਰੋਸ਼ਨੀ ਵਿੱਚ

ਮੂਲ ਉਰਦੂ ਲੇਖਕ :
ਡਾਕਟਰ ਸ਼ਫ਼ੀਕ-ਉਰ-ਰਹਿਮਾਨ

ਪੰਜਾਬੀ ਅਨੁਵਾਦ :
ਮੁਹੰਮਦ ਕਫ਼ੀਲ

# ਵਿਸ਼ਾ ਸੂਚੀ


ਆਰੰਭਿਕ 13
ਮੁੱਖਬੰਧ 19
ਸਾਰੇ ਸੰਸਾਰਾਂ ਲਈ ਰਹਿਮਤ ਹਜ਼ਰਤ ਮੁਹੰਮਦ (ਸ.) ਦਾ ਸੰਬੋਧਨ 21
ਕਿਤਾਬ-ਵ-ਸੁੰਨਤ ਦੇ ਅਨੁਸਰਣ (ਪੈਰਵੀ) ਦਾ ਆਦੇਸ਼ 23

**ਤਹਾਰਤ (ਪਵਿੱਤਰਤਾ) ਦਾ ਵਰਨਣ**

ਪਾਣੀ ਬਾਰੇ ਹੁਕਮ 29
ਪਿਸ਼ਾਬ ਪਾਖ਼ਾਨਾ ਕਰਨ ਦੇ ਤਰੀਕੇ 30
ਪਿਸ਼ਾਬ ਦੇ ਛਿੱਟਿਆਂ ਤੋਂ ਬਚਣ ਦੀ ਸਖ਼ਤ ਚਿਤਾਵਨੀ 33

**ਗੰਦਗੀ ਸਾਫ਼ ਕਰਨ ਦੇ ਤਰੀਕੇ**

ਮਾਹਵਾਰੀ (ਹੈਜ਼) ਦੇ ਖ਼ੂਨ ਨਾਲ ਭਿੱਜਿਆ ਹੋਇਆ ਕੱਪੜਾ 34
ਵੀਰਜ ਦਾ ਧੋਣਾ 34
ਦੁੱਧ ਪੀਂਦੇ ਬੱਚੇ ਦਾ ਪਿਸ਼ਾਬ 34
ਕੁੱਤੇ ਦਾ ਜੂਠਾ 35
ਮੁਰਦਾਰ (ਆਪਣੀ ਮੌਤ ਮਰਿਆ ਹੋਇਆ ਜਾਨਵਰ) ਦਾ ਚਮੜਾ 35
ਬਿੱਲੀ ਦਾ ਜੂਠਾ 36

**ਜਨਾਬਤ (ਸੰਭੋਗ) ਦੇ ਆਦੇਸ਼**

ਜਨਾਬਤ (ਸੰਭੋਗ) ਦਾ ਗ਼ੁਸਲ 37
ਔਰਤ ਨੂੰ ਵੀ ਸੁਪਨਦੋਸ਼ ਹੁੰਦਾ ਹੈ 38
ਜਨਬੀ (ਸੰਭੋਗੀ) ਔਰਤ ਦੇ ਵਾਲਾਂ ਦੇ ਮਸਲੇ 38
ਜਨਬੀ (ਸੰਭੋਗੀ) ਦੇ ਨਾਲ ਮਿਲਣਾ-ਜੁਲਣਾ ਅਤੇ ਮੁਸਾਫ਼ਹਾ ਕਰਨਾ 39
ਹੈਜ਼ (ਮਹਾਵਾਰੀ) ਦੇ ਮਸਲੇ 41
ਹੈਜ਼ ਅਤੇ ਨਫ਼ਾਸ ਦੇ ਦਿਨਾਂ ਵਿੱਚ ਮਨਾਹੀ ਵਾਲੇ ਕੰਮ (ਅਮਲ) 41
ਹੈਜ਼ ਅਤੇ ਨਫ਼ਾਸ ਦੌਰਾਨ ਜਾਇਜ਼ ਕੰਮ 43
ਹਾਇਜ਼ਾ ਨੂੰ ਛੂਹਣਾ ਅਤੇ ਉਸਦੇ ਨਾਲ ਖਾਣਾ ਜਾਇਜ਼ ਹੈ 43
ਹਾਇਜ਼ਾ ਦਾ ਕੁਰਆਨ ਪੜ੍ਹਨਾ ਅਤੇ ਅੱਲਾਹ ਦੀ ਬੰਦਗੀ ਹਿਤ ਕੁੱਝ ਪੜ੍ਹਨਾ 43
ਇਸਤਹਾਜ਼ਾ ਦਾ ਮਸਲਾ 45
ਨਫ਼ਾਸ ਦੇ ਆਦੇਸ਼ 47

**ਗ਼ੁਸਲ ਦਾ ਵਰਨਣ**

ਜਨਾਬਤ ਦੇ ਗ਼ੁਸਲ ਦਾ ਤਰੀਕਾ 48
ਇੱਕ ਹੀ ਬਰਤਨ ਵਿੱਚ ਪਤੀ ਪਤਨੀ ਦਾ ਇਕੱਠੇ ਗ਼ੁਸਲ ਕਰਨਾ 49
ਜਨਾਬਤ ਦੇ ਗ਼ੁਸਲ ਦਾ ਵਜ਼ੂ ਹੀ ਕਾਫ਼ੀ ਹੈ 49
ਜੁਮਾ ਦੇ ਦਿਨ ਗ਼ੁਸਲ 49
ਮ੍ਰਿਤਕ ਨੂੰ ਗ਼ੁਸਲ ਦੇਣ ਵਾਲਾ ਗ਼ੁਸਲ ਕਰੇ 50
ਨਵਾਂ ਬਣਿਆ ਮੁਸਲਮਾਨ ਗ਼ੁਸਲ ਕਰੇ 50
ਦੋਵਾਂ ਈਦਾਂ ਵਾਲੇ ਦਿਨ ਗ਼ੁਸਲ 50

ਅਹਿਰਾਮ ਦਾ ਗ਼ੁਸਲ 51
ਮਿਸਵਾਕ ਦਾ ਵਰਨਣ 52

**ਵਜ਼ੂ ਦਾ ਧਿਆਨ (ਵਰਨਣ)**

ਮਸਨੂਨ ਵਜ਼ੂ ਨਾਲ ਗੁਨਾਹਾਂ ਦੀ ਮੁਆਫ਼ੀ 53
ਨੀਂਦ ਤੋਂ ਜਾਗਕੇ ਪਹਿਲਾਂ ਹੱਥ ਧੋਣਾ 54
ਤਿੰਨ ਵਾਰ ਨੱਕ ਛਿਣਕਣਾ 54
ਮਸਨੂਨ ਵਜ਼ੂ ਦੀ ਮੁਕੰਮਲ ਤਰਤੀਬ 55
ਵਜ਼ੂ ਤੋਂ ਬਾਦ ਦੀਆਂ ਦੁਆਵਾਂ 57
ਵਜ਼ੂ ਦੇ ਹੋਰ ਮਸਲੇ 58
ਖ਼ੁਸ਼ਕ ਅੱਡੀਆਂ ਨੂੰ ਅਜ਼ਾਬ 59
ਤਹੱਯਾਤੁਲ ਵਜ਼ੂ ਪੜ੍ਹਣ ਦੀ ਮਹੱਤਤਾ 59
ਇੱਕ ਵਜ਼ੂ ਨਾਲ ਕਈ ਨਮਾਜ਼ਾਂ 60
ਦੁੱਧ ਪੀਣ ਨਾਲ ਕੁਰਲੀ ਕਰਨਾ 60
ਮੋਜ਼ਿਆਂ ਉੱਤੇ ਮਸਹ ਕਰਨ ਦਾ ਵਰਨਣ 61
ਜੁਰਾਬਾਂ ਉੱਤੇ ਮਸਹ ਕਰਨ ਦਾ ਵਰਨਣ 62
ਪਗੜੀ ਉੱਤੇ ਮਸਹ 63

**ਵਜ਼ੂ ਤੋੜਣ ਵਾਲੀਆਂ ਚੀਜ਼ਾਂ**

ਸ਼ਰਮਗਾਹ ਨੂੰ ਹੱਥ ਲਗਾਉਣ ਨਾਲ ਵਜ਼ੂ 64
ਨੀਂਦ ਨਾਲ ਵਜ਼ੂ 64
ਪੇਟ ਤੋਂ ਹਵਾ (ਪੱਦ) ਨਿਕਲਣ ਕਾਰਨ ਵਜ਼ੂ 64
ਉਲਟੀ, ਨਕਸੀਰ ਅਤੇ ਵਜ਼ੂ 65
ਜਿਹੜੇ ਕੰਮਾਂ ਲਈ ਵਜ਼ੂ ਕਰਨਾ ਜ਼ਰੂਰੀ ਹੈ ਉਹਨਾਂ ਦਾ ਵਰਨਣ 65
ਜਿਹੜੇ ਕੰਮਾਂ ਲਈ ਵਜ਼ੂ ਕਰਨਾ ਸੁੰਨਤ ਹੈ ਉਹਨਾਂ ਦਾ ਵਰਨਣ 66

**ਤਯੱਮੁਮ ਦਾ ਵਰਨਣ**

ਜਨਾਬਤ ਦੀ ਹਾਲਤ ਵਿੱਚ ਤਯੱਮੁਮ 69
ਜ਼ਖ਼ਮੀ ਜਾਂ ਮਰੀਜ਼ ਦਾ ਤਯੱਮੁਮ 69
ਤਯੱਮੁਮ ਕਰਨ ਦਾ ਤਰੀਕਾ 69

**ਨਮਾਜ਼: ਫ਼ਰਜ਼ੀਅਤ, ਉੱਤਮਤਾ ਅਤੇ ਮਹੱਤਵ**

ਸੰਤਾਨ ਨੂੰ ਨਮਾਜ਼ ਸਿਖਾਉਣ ਦਾ ਆਦੇਸ਼ 72
ਨਮਾਜ਼ ਛੱਡਣਾ, ਕੁਫ਼ਰ ਦਾ ਐਲਾਨ ਹੈ 73
ਨਮਾਜ਼ ਦੀ ਉੱਤਮਤਾ 74
ਨਮਾਜ਼ੀ ਅਤੇ ਸ਼ਹੀਦ 76
ਨਮਾਜ਼ ਦੀ ਮਹੱਤਤਾ 78
ਨਮਾਜ਼ ਵਿੱਚ ਨਿਮਰਤਾ ਅਤੇ ਰੱਬ ਪ੍ਰਤੀ ਸਮਰਪਣ (ਖ਼ੁਸ਼ੂਅ ਅਤੇ ਖ਼ੁਜ਼ੂਅ) 82

**ਨਮਾਜ਼ਾਂ ਦੇ ਸਮੇਂ**

ਪੰਜ ਨਮਾਜ਼ਾਂ ਦੇ ਸਮੇਂ 87
ਮਸਜਿਦਾਂ ਦੇ ਇਮਾਮਾਂ ਨੂੰ ਨਮਾਜ਼ ਪਹਿਲੇ ਸਮਿਆਂ (ਅੱਵਲ ਵਕਤ) ਤੇ ਪੜ੍ਹਾਉਣੀ ਚਾਹੀਦੀ ਹੈ 90
ਨਮਾਜ਼ ਦੇ ਮਨਾਹੀ ਵਾਲੇ ਸਮੇਂ 91

ਛੁੱਟੀਆਂ ਹੋਈਆਂ ਨਮਾਜ਼ਾਂ 93
ਜਿੱਥੇ ਦਿਨ ਅਤੇ ਰਾਤ ਬਹੁਤ ਵੱਡੇ ਹੋਣ ਉੱਥੇ ਨਮਾਜ਼ ਦੇ ਸਮੇਂ 94
ਨਮਾਜ਼ਾਂ ਕਿਸੇ ਮਜਬੂਰੀ ਕਰਕੇ ਛੁੱਟ ਜਾਣ ਤਾਂ ਕਿਵੇਂ ਪੜ੍ਹੀਏ? 94
ਨਮਾਜ਼ੀ ਦਾ ਲਿਬਾਸ 95


## ਅਜ਼ਾਨ ਅਤੇ ਇਕਾਮਤ


ਅਜ਼ਾਨ ਦਾ ਅਰੰਭ (ਸ਼ੁਰੂਆਤ) 99
ਅਜ਼ਾਨ ਦੇ ਜਿਸਤ ਵਾਕ ਅਤੇ ਤਕਬੀਰ ਦੇ ਟਾਂਕ ਵਾਕ 99
ਦੋਹਰੀ ਅਜ਼ਾਨ ਅਤੇ ਦੋਹਰੀ ਇਕਾਮਤ 101
ਫ਼ਜਰ ਦੀ ਅਜ਼ਾਨ ਵਿੱਚ ਵਾਧਾ 102
ਅਜ਼ਾਨ ਅਤੇ ਅਜ਼ਾਨ ਦੇਣ ਵਾਲੇ ਦੀਆਂ ਵਿਸ਼ੇਸ਼ਤਾਵਾਂ 102
ਅਜ਼ਾਨ ਦਾ ਜਵਾਬ 103
ਅਜ਼ਾਨ ਤੋਂ ਬਾਦ ਦੀਆ ਦੁਆਵਾਂ 104
ਵਸੀਲੇ ਦੀ ਵਿਸਥਾਰ ਪੂਰਵਕ ਵਿਆਖਿਆ 106
ਅਜ਼ਾਨ ਅਤੇ ਇਕਾਮਤ ਦੇ ਹੋਰ ਮਸਲੇ 107
ਕਿਬਲਾ ਦੇ ਆਦੇਸ਼ 111
ਸੁਤਰਾ ਦਾ ਵਰਨਣ 113
ਨਮਾਜ਼ੀ ਦੇ ਅੱਗਿਓਂ ਲੰਘਣ ਦਾ ਗੁਨਾਹ 113


## ਨਬੀ (ਸ.) ਦੀ ਨਮਾਜ਼ : ਤਕਬੀਰ-ਏ-ਊਲਾ (ਪਹਿਲੀ ਤਕਬੀਰ) ਤੋਂ ਲੈ ਕੇ ਸਲਾਮ ਤੱਕ


ਨਮਾਜ਼ ਦੀ ਨੀਅਤ 116
ਕਿਆਮ (ਖੜ੍ਹਾ ਹੋਣਾ) 118
ਤਕਬੀਰ-ਏ-ਊਲਾ (ਪਹਿਲੀ ਤਕਬੀਰ) 119
ਸੀਨੇ ਉੱਤੇ ਹੱਥ ਬੰਨ੍ਹਣਾ 120
ਔਰਤਾਂ ਅਤੇ ਮਰਦਾਂ ਦੀ ਨਮਾਜ਼ ਵਿੱਚ ਕੋਈ ਅੰਤਰ ਨਹੀਂ 121
ਸਨਾ 121
ਸੂਰਤ ਫ਼ਾਤਿਹਾ 123
ਆੱਮੀਨ ਦਾ ਮਸਲਾ 125
ਤਿਲਾਵਤ ਦੀ ਮਰਯਾਦਾ 127
ਨਮਾਜ਼ ਦੀ ਮਸਨੂਨ ਕਿਰਅਤ 128
ਸੂਰਤ ਇਖ਼ਲਾਸ ਦੀ ਮਹੱਤਤਾ 128
ਵਿਭਿੰਨ ਆਇਤਾਂ ਦਾ ਜਵਾਬ 133
ਨਮਾਜ਼ ਵਿੱਚ ਖ਼ਿਆਲ ਆਉਣਾ (ਸ਼ੈਤਾਨੀ ਵਸਵਸਾ ਆਉਣਾ) 134
ਰਫ਼ਆ-ਯਦੈਨ 135
ਰਫ਼ਆ-ਯਦੈਨ ਨਾ ਕਰਨ ਵਾਲੇ (ਲੋਕਾਂ) ਦੀਆਂ ਦਲੀਲਾਂ ਦਾ ਵਿਸ਼ਲੇਸ਼ਣ 137
ਰੁਕੂਅ ਦਾ ਵਰਨਣ 143
ਸੰਤੁਸ਼ਟੀ ਨਮਾਜ਼ ਦਾ ਰੁਕਨ (ਥੰਮ੍ਹ) ਹੈ 144
ਕੌਮੇ ਦਾ ਵਰਨਣ 146
ਸਿਜਦੇ ਦੇ ਆਦੇਸ਼ 149
ਔਰਤਾਂ ਸਿਜਦੇ ਵਿੱਚ ਬਾਂਹਵਾਂ ਨਾ ਵਿਛਾਉਣ 151

ਸਿਜਦਾ ਅੱਲਾਹ ਦੀ ਨੇੜਤਾ ਦਾ ਉੱਚਤਮ ਦਰਜਾ 152
ਸਿਜਦੇ ਦੀਆਂ ਦੁਆਵਾਂ 154
ਤਿਲਾਵਤ ਦਾ ਸਿਜਦਾ 154
ਸਿਜਦਾ-ਏ-ਸ਼ੁਕਰ 155
ਜਲਸਾ: (ਦੋ ਸਿਜਦਿਆਂ ਦੇ ਵਿਚਾਲੇ ਬੈਠਣਾ) 155
ਜਲਸੇ ਦੀਆਂ ਮਸਨੂਨ ਦੁਆਵਾਂ 156
ਜਲਸਾ-ਏ-ਇਸਤਰਾਹਤ 156
ਤਸ਼ਾਹੁਦ (ਦੋ ਰਕਾਅਤਾਂ ਤੋਂ ਬਾਦ ਬੈਠਣਾ) 157
ਸਬਾਬਾ (ਸ਼ਹਾਦਤ) ਦੀ ਉਂਗਲ ਨੂੰ ਹਿਲਾਉਣ ਦਾ ਮਸਲਾ 157
ਆਖ਼ਰੀ ਕਾਅਦਾ (ਤਸ਼ਾਹੁਦ):ਚਾਰ ਰਕਾਅਤਾਂ ਵਾਲੀ ਨਮਾਜ਼ ਵਿੱਚ 160
ਦਰੂਦ ਤੋਂ ਬਾਦ ਦੀਆਂ ਦੁਆਵਾਂ 163
ਨਮਾਜ਼ ਦੀ ਸਮਾਪਤੀ 166
ਜਿਹੜੇ ਕੰਮ ਨਮਾਜ਼ ਵਿੱਚ ਕਰਨੇ ਜਾਇਜ਼ ਹਨ ਉਹਨਾਂ ਦਾ ਵਰਨਣ 167
ਨਮਾਜ਼ ਦੇ ਮਕਰੂਹ ਹੋਣ ਦਾ ਵਰਨਣ 169

**ਸਿਜਦਾ-ਏ-ਸਹਵ (ਨਮਾਜ਼ ਵਿੱਚ ਕੁੱਝ ਭੁੱਲ ਜਾਣ ਉੱਤੇ ਸਿਜਦਾ) ਦਾ ਵਰਨਣ**

ਤਿੰਨ ਜਾਂ ਚਾਰ ਰਕਾਅਤਾਂ ਦੇ ਸ਼ੱਕ 'ਤੇ ਸਿਜਦਾ 170
ਪਹਿਲੇ ਕਾਅਦਾ ਨੂੰ ਛੱਡੇ ਜਾਣ 'ਤੇ ਸਿਜਦਾ 171
ਨਮਾਜ਼ ਤੋਂ ਵਿਹਲੇ ਹੋਕੇ ਗੱਲਾਂ ਕਰਨ ਤੋਂ ਬਾਦ ਸਿਜਦਾ 171
ਚਾਰ ਦੀ ਥਾਂ ਪੰਜ ਰਕਾਅਤਾਂ ਪੜ੍ਹਨ 'ਤੇ ਸਿਜਦਾ 172
ਨਮਾਜ਼ ਤੋਂ ਬਾਦ ਦੇ ਮਸਨੂਨ ਅਜ਼ਕਾਰ (ਦੁਆਵਾਂ ਅਤੇ ਵਜ਼ੀਫ਼ੇ) 173
ਫ਼ਰਜ਼ ਨਮਾਜ਼ ਮਗਰੋਂ ਸਮੂਹਿਕ ਦੁਆ 178

**ਜਮਾਅਤ ਦੇ ਨਾਲ ਨਮਾਜ਼**

ਮਹੱਤਤਾ 184
ਔਰਤਾਂ ਨੂੰ ਮਸਜਿਦ ਵਿੱਚ ਜਾਣ ਦੀ ਆਗਿਆ 185
ਸਤਰਾਂ ਵਿੱਚ ਮਿਲਕੇ ਖੜ੍ਹੇ ਹੋਣ ਦਾ ਆਦੇਸ਼ 186
ਸਤਰਾਂ ਦਾ ਕ੍ਰਮ 188
ਸਤਰ ਦੇ ਪਿੱਛੇ ਇਕੱਲੇ ਨਮਾਜ਼ ਪੜ੍ਹਨਾ 189
ਸਤਰਾਂ ਦੇ ਦਰਜੇ 190
ਇਮਾਮਤ ਦਾ ਵਰਨਣ 191
ਲੰਬੀ ਨਮਾਜ਼ ਉੱਤੇ ਨਬੀ ਕਰੀਮ (ਸ.) ਦਾ ਗ਼ੁੱਸਾ 192
ਨਮਾਜ਼ ਵੱਲ ਸ਼ਾਂਤੀ ਨਾਲ ਆਉਣਾ 193
ਇਮਾਮਾਂ 'ਤੇ ਵਬਾਲ (ਸਜ਼ਾ) 193
ਫ਼ਾਸਿਕ (ਗੁਨੇਹਗਾਰ/ਬਦਕਾਰ) ਨੂੰ ਇਮਾਮਤ ਤੋਂ ਹਟਾਉਣਾ 194
ਨਮਾਜ਼ ਪੜ੍ਹਾ ਕੇ ਇਮਾਮ ਮੁਕਤਦੀਆਂ ਵੱਲ ਮੂੰਹ ਫੇਰੇ 195
ਇਮਾਮ ਦੀ ਪੈਰਵੀ ਕਰਨ ਦੇ ਆਦੇਸ਼ 196
ਔਰਤ ਦੀ ਇਮਾਮਤ 197
ਇਮਾਮਤ ਦੇ ਕੁੱਝ ਮਸਲੇ 198
ਦੋ ਆਦਮੀਆਂ ਦੀ ਜਮਾਅਤ 199

ਮਸਜਿਦਾਂ ਦੇ ਆਦੇਸ਼

ਮਸਜਿਦ ਦੀ ਮਹੱਤਤਾ 201
ਕੁੱਝ ਮਸਜਿਦਾਂ ਵਿੱਚ ਨਮਾਜ਼ਾਂ ਦਾ ਸਵਾਬ 202
ਤਹੀਆਤੁਲ ਮਸਜਿਦ (ਮਸਜਿਦ ਦਾ ਤੋਹਫ਼ਾ) 202
ਪਿਆਜ਼ ਅਤੇ ਲਸਣ ਖਾਕੇ ਮਸਜਿਦ ਵਿੱਚ ਨਾ ਆਓ 203
ਮਸਜਿਦ ਵਿੱਚ ਥੁੱਕਣਾ 204
ਮਸਜਿਦ ਵਿੱਚ ਇੱਕ ਹੱਥ ਦੀ ਉਂਗਲ ਦੂਸਰੇ ਹੱਥ ਦੀਆਂ ਉਂਗਲਾਂ ਵਿੱਚ ਪਾਉਣਾ 205
ਮਸਜਿਦ ਵਿੱਚ ਉੱਚੀ ਅਵਾਜ਼ ਕਰਨਾ ਮਨ੍ਹਾਂ ਹੈ 205
ਮਸਜਿਦ ਵਿੱਚ ਸੌਣਾ 206
ਮਸਜਿਦ ਵਿੱਚ ਮੁਸ਼ਰਿਕ (ਸ਼ਿਰਕ ਕਰਨ ਵਾਲਾ) ਦਾਖ਼ਲ ਹੋ ਸਕਦਾ ਹੈ 206
ਮਸਜਿਦ ਵਿੱਚ ਸ਼ੇਅਰ ਪੜ੍ਹਨਾ 206
ਮਸਜਿਦ ਵਿੱਚ ਗੱਲ-ਬਾਤ ਕਰਨਾ 206
ਮਸਜਿਦ ਜਾਣ ਦੀ ਮਹੱਤਤਾ 207
ਕਬਰਸਤਾਨ ਅਤੇ ਇਸ਼ਨਾਨ ਘਰਾਂ ਵਿੱਚ ਨਮਾਜ਼ ਦੀ ਮਨਾਹੀ 209
ਮਸਜਿਦ ਵਿੱਚ ਦਾਖ਼ਲ ਹੁੰਦੇ ਸਮੇਂ ਅਤੇ ਨਿਕਲਦੇ ਸਮੇਂ ਦੀ ਦੁਆ 209

ਨਮਾਜ਼ ਦੀਆਂ ਸੁੰਨਤਾਂ ਦਾ ਵਰਨਣ

ਨਫ਼ਲ ਅਤੇ ਸੁੰਨਤਾਂ ਘਰ ਵਿੱਚ ਪੜ੍ਹਨਾ ਉੱਤਮ ਹੈ 210
ਮੁਅੱਕਿਦਾ ਸੁੰਨਤਾਂ:ਜੰਨਤ ਵਿੱਚ ਘਰ 211
ਅਸਰ ਤੋਂ ਪਹਿਲਾਂ ਚਾਰ ਰਕਾਅਤਾਂ 212
ਮਗਰਿਬ ਤੋਂ ਪਹਿਲਾਂ ਦੋ ਰਕਾਅਤਾਂ 212
ਜੁਮੇ ਤੋਂ ਬਾਦ ਸੁੰਨਤਾਂ 212
ਫ਼ਜਰ ਦੀਆਂ ਸੁੰਨਤਾਂ ਦੀ ਮਹੱਤਤਾ 213
ਸੁੰਨਤਾਂ ਦੀ ਕਜ਼ਾ 213
ਫ਼ਜਰ ਦੀਆਂ ਸੁੰਨਤਾਂ ਫ਼ਰਜ਼ਾਂ ਤੋਂ ਬਾਦ ਪੜ੍ਹ ਸਕਦੇ ਹਾਂ 214

ਤਹੱਜੁਦ ਅਤੇ ਵਿਤਰ

ਮਹੱਤਤਾ 216
ਨੀਂਦ ਤੋਂ ਜਾਗਣ ਸਮੇਂ ਦੀ ਦੁਆ 217
ਤਹੱਜੁਦ ਦੀ ਆਰੰਭਿਕ ਦੁਆ 221
ਰਸੂਲੱਲਾਹ (ਸ.) ਦੀ ਤਹੱਜੁਦ ਦੀ ਹਾਲਤ 222
ਤਾਕਤ ਤੋਂ ਵੱਧ ਕੇ ਮਿਹਨਤ ਕਰਨ ਦੀ ਮਨਾਹੀ 223
ਆਪ (ਸ.) ਦੀਆਂ ਤਿੰਨ ਦੁਆਵਾਂ 224
ਤਹੱਜੁਦ ਵਿੱਚ ਕਿਰਅਤ 225
ਕਿਆਮ-ਉਲ-ਲੈਲ ਦਾ ਤਰੀਕਾ 226
ਪੰਜ, ਤਿੰਨ ਅਤੇ ਇੱਕ ਵਿਤਰ 227
ਤਿੰਨ ਵਿਤਰਾਂ ਦੀ ਕਿਰਅਤ 227
ਵਿਤਰ ਦੀਆਂ ਨੌਂ ਰਕਾਅਤਾਂ 228
ਵਿਤਰਾਂ ਦੇ ਸਲਾਮ ਤੋਂ ਬਾਦ ਜ਼ਿਕਰ 229
ਵਿਤਰ ਦੀ ਕਜ਼ਾ 230
ਦੁਆ-ਏ-ਕੁਨੂਤ 230
ਕੁਨੂਤ-ਏ-ਨਾਜ਼ਿਲਾ 232

## ਰਮਜ਼ਾਨ ਵਿੱਚ ਕਿਆਮ (ਤਰਾਵੀਹ)


ਰਸੂਲੱਲਾਹ (ਸ.) ਨੇ ਤਿੰਨ ਰਾਤ ਰਮਜ਼ਾਨ ਦਾ ਕਿਆਮ ਕੀਤਾ (ਤਰਾਵੀਹ ਪੜ੍ਹੀ) 233
ਕਿਆਮ-ਏ-ਰਮਜ਼ਾਨ (ਤਰਾਵੀਹ): ਗਿਆਰਾਂ ਰਕਾਅਤਾਂ 235
ਸਹਿਰੀ ਅਤੇ ਫ਼ਜਰ ਦੀ ਨਮਾਜ਼ ਦੇ ਵਿਚਕਾਰ ਦਾ ਸਮਾਂ 235


## ਨਮਾਜ਼-ਏ-ਜੁਮਾ


ਜੁਮਾ ਦੀ ਫ਼ਰਜ਼ੀਅਤ 236
ਜੁਮੇ ਦੀ ਮਹੱਤਤਾ 237
ਜੁਮੇ ਦੇ ਹੋਰ ਦੂਜੇ ਮਸਲੇ 239
ਖ਼ੁਤਬੇ ਦੌਰਾਨ ਦੋ ਰਕਾਅਤਾਂ ਪੜ੍ਹਕੇ ਬੈਠੋ 241
ਗਰਦਨਾਂ ਉੱਪਰੋਂ ਦੀ ਛਲਾਂਗਾਂ ਨਾ ਮਾਰੋ 241
ਜੁਮੇ ਦੇ ਖ਼ੁਤਬੇ ਦੇ ਮਸਲੇ 242
ਜ਼ੁਹਰ ਅਹਿਤਿਯਾਤੀ ਦੀ ਬਿਦਅਤ 245
(ਮਾਤਰ) ਜੁਮੇ ਦੇ ਦਿਨ ਰੋਜ਼ਾ ਰੱਖਣਾ 245
ਜੁਮੇ ਦੇ ਦਿਨ ਦਰੂਦ ਸ਼ਰੀਫ਼ ਦੀ ਕਸਰਤ 245
ਜੁਮੇ ਦੀ ਅਜ਼ਾਨ 245


## ਨਮਾਜ਼ੇ ਈਦੈਨ (ਦੋਵੇਂ ਈਦਾਂ ਦੀ ਨਮਾਜ਼)


ਮਸਲੇ ਅਤੇ ਆਦੇਸ਼ 248
ਈਦਗਾਹ ਵਿੱਚ ਔਰਤਾਂ 250
ਈਦ ਦੀਆਂ ਤਕਬੀਰਾਂ 250
ਈਦ ਦੀ ਨਮਾਜ਼ ਦਾ ਤਰੀਕਾ 251


## ਸਫ਼ਰ ਦੀ ਨਮਾਜ਼


ਸਫ਼ਰ ਦੀ ਦੂਰੀ 253
ਮੁਸਾਫ਼ਿਰ ਬਿਨਾਂ ਡਰ ਦੇ ਕਸਰ ਕਰੇ 253
ਕਸਰ ਦੀ ਹੱਦ 254
ਸਫ਼ਰ ਵਿੱਚ ਅਜ਼ਾਨ ਅਤੇ ਜਮਾਅਤ 255
ਸਫ਼ਰ ਵਿੱਚ ਦੋ ਨਮਾਜ਼ਾਂ ਜਮ੍ਹਾ ਕਰਨਾ 255
ਸਫ਼ਰ ਵਿੱਚ ਸੁੰਨਤਾਂ ਦਾ ਵਰਨਣ 256
ਦੋ ਨਮਾਜ਼ਾਂ ਦਾ ਜਮ੍ਹਾ ਕਰਨਾ 257
ਨਮਾਜ਼ੇ ਇਸਤਖ਼ਾਰਾ ਦਾ ਬਿਆਨ 259
ਨਮਾਜ਼ੇ ਕਸੂਫ਼: ਸੂਰਜ ਅਤੇ ਚੰਦ ਗ੍ਰਹਿਣ ਦੀ ਨਮਾਜ਼ 261
ਨਮਾਜ਼ੇ ਇਸਤਿਸਕਾ 264
ਨਮਾਜ਼ੇ ਇਸ਼ਰਾਕ ਅਤੇ ਚਾਸ਼ਤ (ਜ਼ੁਹਾ) 268
ਫ਼ਜਰ ਦੀ ਨਮਾਜ਼ ਤੋਂ ਬਾਦ ਮਸਜਿਦ ਵਿੱਚ ਬੈਠਣਾ ਅਤੇ ਸੂਰਜ ਨਿਕਲਣ ਤੋਂ ਬਾਦ ਦੋ ਰਕਾਅਤਾਂ ਪੜ੍ਹਨਾ 269
ਸਲਾਤੁਲ ਤੌਬਾ ਦੀ ਨਮਾਜ਼ 271
ਲੈਲਾਤੁਲ ਕਦਰ ਦੇ ਨਫ਼ਲ (ਸ਼ਬੇ ਕਦਰ) 271
ਪੰਦਰਵੀਂ ਸ਼ਾਬਾਨ ਦੇ ਨਫ਼ਲ 271

## ਜਨਾਜ਼ੇ ਦੇ ਆਦੇਸ਼


ਬਿਮਾਰ ਦਾ ਹਾਲ ਪੁੱਛਣਾ 272
ਮਰੀਜ਼ ਦੇ ਲਈ ਦੁਆਵਾਂ 273
ਕਫ਼ਨ ਅਤੇ ਦਫ਼ਨ 277
ਅੰਤਿਮ ਸਾਹਾਂ ਵਿਚ ਨਸੀਹਤ 277
ਮੱਕਾ ਜਾਂ ਮਦੀਨਾ ਵਿੱਚ ਮਰਨ ਦੀ ਇੱਛਾ ਕਰਨਾ 278
ਮੌਤ ਦੀ ਇੱਛਾ ਦੀ ਮਨਾਹੀ 278
ਆਤਮਹੱਤਿਆ ਸਖ਼ਤ ਗੁਨਾਹ ਹੈ 278
ਮ੍ਰਿਤਕ ਨੂੰ ਚੁੰਮਣਾ 279
ਮ੍ਰਿਤਕ 'ਤੇ ਚਾਦਰ ਪਾਉਣਾ 279
ਮਰਨ ਵਾਲੇ ਦੇ ਦੋਸਤਾਂ ਅਤੇ ਰਿਸ਼ਤੇਦਾਰਾਂ ਨੂੰ ਉਸਦੇ ਮਰਨ ਦੀ ਇਤਲਾਹ ਦੇਣਾ 279
ਮ੍ਰਿਤਕ ਦੀਆਂ ਅੱਖਾਂ ਬੰਦ ਕਰਨਾ 280
ਮ੍ਰਿਤਕ ਨੂੰ ਜਲਦੀ ਦਫ਼ਨ ਕਰਨਾ 280
ਮ੍ਰਿਤਕ ਦਾ ਗ਼ੁਸਲ 280
ਮ੍ਰਿਤਕ ਦਾ ਕਫ਼ਨ 282
ਮਰਨ ਤੋਂ ਪਹਿਲਾਂ ਆਪਣਾ ਕਫ਼ਨ ਤਿਆਰ ਕਰਨਾ ਜਾਇਜ਼ ਹੈ 282
ਮ੍ਰਿਤਕ ਦਾ ਸੋਗ 283
ਮ੍ਰਿਤਕ ਉੱਤੇ ਰੋਣਾ 283
ਅਚਾਨਕ ਮੌਤ 285
ਮੌਤ ਦੇ ਸਮੇਂ ਮੱਥੇ ਉੱਪਰ ਪਸੀਨਾ 285
ਸੋਗ ਦੇ ਮਸਨੂਨ ਸ਼ਬਦ 286
ਨਮਾਜ਼ੇ ਜਨਾਜ਼ਾ (ਜਨਾਜ਼ੇ ਦੀ ਨਮਾਜ਼) 287
ਜਨਾਜ਼ੇ ਵਿੱਚ ਸੂਰਤ ਫ਼ਾਤਿਹਾ 288
ਜਨਾਜ਼ੇ ਦੇ ਮਸਲੇ 290
ਗ਼ਾਇਬਾਨਾ ਨਮਾਜ਼ੇ ਜਨਾਜ਼ਾ 292
ਕਬਰ ਉੱਤੇ ਨਮਾਜ਼ੇ ਜਨਾਜ਼ਾ 293
ਤਦਫ਼ੀਨ ਅਤੇ ਜ਼ਿਆਰਤ (ਅੰਤਿਮ ਸੰਸਕਾਰ ਅਤੇ ਦਰਸ਼ਨ) 293
ਮ੍ਰਿਤਕ ਨੂੰ ਕਬਰ ਵਿੱਚ ਰੱਖਦੇ ਸਮੇਂ ਦੀ ਦੁਆ 294
ਕਬਰ ਉੱਤੇ ਨਿਸ਼ਾਨੀ ਦੇ ਤੌਰ ਤੇ ਪੱਥਰ ਲਗਾਉਣਾ 294
ਕਬਰ ਉੱਤੇ ਮਿੱਟੀ ਪਾਉਣਾ 295
ਕਬਰਾਂ ਨੂੰ ਪੱਕਾ ਬਣਾਉਣ ਦੀ ਮਨਾਹੀ 295
ਕਬਰਾਂ ਦੀ ਜ਼ਿਆਰਤ 296
ਕਬਰਾਂ ਵਾਲਿਆਂ ਦੇ ਲਈ ਦੁਆ ਕਰਦੇ ਸਮੇਂ ਹੱਥ ਚੁੱਕਣਾ 297
ਸਵਾਬ ਪਹੁੰਚਾਉਣ ਦੇ ਤਰੀਕੇ 297

# ਸੰਖੇਪ ਰੂਪਾਂ ਬਾਰੇ ਜਾਣਕਾਰੀ

ਇਸਲਾਮੀ ਜਗਤ ਵਿੱਚ ਹਜ਼ਰਤ ਮੁਹੰਮਦ (ਸ.) ਦੇ ਨਾਮ ਤੋਂ ਬਾਅਦ ਸਤਕਿਾਰ ਅਤੇ ਦੁਆ ਵਜੋਂ ਅਰਬੀ ਵਾਕ 'ਸੱਲ-ਲੱਲਾਹੁ ਅਲੈਹਿ-ਵਸੱਲਮ' (ਭਾਵ ਆਪ 'ਤੇ ਦਰੂਦ ਅਤੇ ਸਲਾਮ ਹੋਵੇ) ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਪੁਸਤਕ ਵਿੱਚ ਇਸ ਅਰਬੀ ਵਾਕ ਲਈ ਸੰਖੇਪ ਰੂਪ (ਸ.) ਦਾ ਪ੍ਰਯੋਗ ਕੀਤਾ ਗਿਆ ਹੈ। ਹਜ਼ਰਤ ਮੁਹੰਮਦ (ਸ.) ਤੋਂ ਪਹਿਲਾਂ ਹੋਏ ਦੂਸਰੇ ਪੈਗ਼ੰਬਰਾਂ ਅਤੇ ਪ੍ਰਸਿੱਧ ਫ਼ਰਿਸ਼ਤਿਆਂ ਦੇ ਨਾਮ ਤੋਂ ਬਾਅਦ 'ਅਲੈ-ਹਿੱਸ-ਸਲਾਮ' (ਭਾਵ ਉਹਨਾਂ 'ਤੇ ਅੱਲਾਹ ਦੀ ਸਲਾਮਤੀ ਹੋਵੇ) ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਅਰਬੀ ਵਾਕ ਲਈ ਸੰਖੇਪ ਰੂਪ (ਅਲੈ.) ਦਾ ਪ੍ਰਯੋਗ ਕੀਤਾ ਗਿਆ ਹੈ। ਹਜ਼ਰਤ ਮੁਹੰਮਦ (ਸ.) ਦੇ ਸਾਥੀਆਂ (ਸਹਾਬਾ ਕਿਰਾਮ) ਦੇ ਨਾਮ ਤੋਂ ਬਾਅਦ 'ਰਜ਼ੀ-ਅੱਲਾਹ ਤਆਲਾ ਅਨਹੁ' ਅਤੇ ਸਹਾਬੀਅਤ ਲਈ 'ਰਜ਼ੀ-ਅੱਲਾਹ ਤਾਅਲਾ ਅਨਹਾ' (ਭਾਵ ਉਹਨਾਂ ਤੋਂ ਅੱਲਾਹ ਰਾਜ਼ੀ ਹੋਵੇ) ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਨ੍ਹਾਂ ਦੋਵੇਂ ਅਰਬੀ ਵਾਕਾਂ ਲਈ ਸੰਖ਼ੇਪ ਰੂਪ (ਰਜ਼ੀ.) ਦਾ ਪ੍ਰਯੋਗ ਕੀਤਾ ਗਿਆ ਹੈ। ਪ੍ਰਸਿੱਧ ਇਸਲਾਮੀ ਵਿਦਵਾਨਾਂ, ਔਲੀਆ ਕਿਰਾਮ ਅਤੇ ਬਹੁਤ ਨੇਕ ਲੋਕਾਂ ਦੇ ਨਾਮ ਤੋਂ ਬਾਅਦ ਸਤਿਕਾਰ ਤੇ ਦੁਆ ਵਜੋਂ 'ਰਹਿਮ-ਤੁੱਲਾਹ ਅਲੈਹਿ' (ਭਾਵ ਉਹਨਾਂ 'ਤੇ ਅੱਲਾਹ ਰਹਿਮ ਫ਼ਰਮਾਏ) ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਅਰਬੀ ਵਾਕ ਲਈ ਸੰਖੇਪ ਰੂਪ (ਰਹਿ.) ਦਾ ਪ੍ਰਯੋਗ ਕੀਤਾ ਗਿਆ ਹੈ।

بسم الله الرحمن الرحيم

## نحمده ونصلى على رسوله الكريم امابعد.

ਪਿਛਲੇ ਦਸ ਸਾਲਾਂ ਵਿੱਚ ਪੁਸਤਕ ਨਮਾਜ਼-ਏ-ਨਬਵੀ ਨੂੰ ਜਿਹੜੀ ਲੋਕ ਪ੍ਰਿਅਤਾ ਮਿਲੀ ਹੈ, ਜਿਵੇਂ ਕਿ ਆਮ ਮੁਸਲਮਾਨਾਂ ਨੇ ਇਸ ਤੋਂ ਲਾਭ ਲੈਕੇ ਆਪਣੀਆਂ ਨਮਾਜ਼ਾਂ ਨੂੰ ਸਹੀ ਕੀਤਾ ਹੈ। ਪਾਕਿਸਤਾਨ, ਹਿੰਦੁਸਤਾਨ,ਸਾਊਦੀ ਅਰਬ ਸਗੋਂ ਦੁਨੀਆ ਦੇ ਜ਼ਿਆਦਾਤਰ ਹਿੱਸਿਆਂ ਵਿੱਚ ਜਿਵੇਂ ਇਹ ਪ੍ਰਕਾਸ਼ਿਤ ਹੋਈ ਹੈ,ਇਹ ਕੇਵਲ ਅੱਲਾਹ ਤਆਲਾ ਦਾ ਹੀ ਫ਼ਜ਼ਲ 'ਤੇ ਕਰਮ ਹੈ ਅਤੇ ਮੇਰੇ ਮਾਤਾ-ਪਿਤਾ ਦੀਆਂ ਦੁਆਵਾਂ ਦਾ ਨਤੀਜਾ ਹੈ।

ਅੱਜ ਨਮਾਜ਼ ਦੇ ਵਿਸ਼ੇ ਤੇ ਹਰ ਭਾਸ਼ਾ ਵਿੱਚ ਬਹੁਤ ਸਾਰੀਆਂ ਕਿਤਾਬਾਂ ਮੌਜੂਦ ਹਨ,ਹਰ ਇੱਕ ਕਿਤਾਬ ਦੇ ਲੇਖਕ ਨੇ ਇਹੋ ਦਾਅਵਾ ਕੀਤਾ ਹੈ ਕਿ ਇਸ ਕਿਤਾਬ ਵਿੱਚ ਅੱਲਾਹ ਦੇ ਨਬੀ (ਸ.) ਦੇ ਤਰੀਕੇ ਦੇ ਅਨੁਸਾਰ ਨਮਾਜ਼ ਦਾ ਵਰਨਣ ਕੀਤਾ ਗਿਆ ਹੈ।ਪ੍ਰੰਤੂ ਇਹਨਾਂ ਕਿਤਾਬਾਂ ਦੇ ਪੜ੍ਹਨ ਤੇ ਇਹ ਕੌੜਾ-ਸੱਚ ਸਾਹਮਣੇ ਆਇਆ ਹੈ ਕਿ ਇਹਨਾਂ ਕਿਤਾਬਾਂ ਦੇ ਰਾਹੀਂ ਆਪਣੇ-ਆਪਣੇ ਮਸਲਕ ਦਾ ਪ੍ਰਚਾਰ ਕੀਤਾ ਗਿਆ ਹੈ।ਇਹਨਾਂ ਵਿੱਚ ਜ਼ਈਫ਼ ਸਗੋਂ ਮਨ ਘੜ੍ਹਤ ਮੌਜ਼ੂਅ ਹਦੀਸਾਂ ਦਾ ਵਰਣਨ ਕੀਤਾ ਗਿਆ ਹੈ।

ਪੁਸਤਕ ਨਮਾਜ਼-ਏ-ਨਬਵੀ ਦੀ ਸਭ ਤੋਂ ਖਾਸ ਗੱਲ ਇਹ ਹੈ ਕਿ ਇਸ ਵਿੱਚ ਕੇਵਲ ਸਹੀ ਹਦੀਸਾਂ ਦਾ ਹੀ ਲਾਜ਼ਮੀ ਤੌਰਤੇ ਵੇਰਵਾ ਦਿੱਤਾ ਗਿਆ ਹੈ।ਦਲੀਲ ਦੇ ਤੌਰ ਤੇ ਹਦੀਸ ਦੇ ਹਵਾਲੇ ਦੇ ਨਾਲ ਉਸ ਇਮਾਮ ਦਾ ਜ਼ਿਕਰ ਵੀ ਕੀਤਾ ਗਿਆ ਹੈ ਜਿਹਨਾਂ ਨੇ ਇਸਨੂੰ ਸਹੀ ਕਿਹਾ ਹੈ।ਇਸ ਕਿਤਾਬ ਵਿੱਚ ਕੇਵਲ ਉਨ੍ਹਾਂ ਹਦੀਸਾਂ ਨੂੰ ਲਿਖਿਆ ਗਿਆ ਹੈ ਜਿਹਨਾਂ ਨੂੰ ਅੱਜ ਦੇ ਹਦੀਸਾਂ ਦੇ ਮਹਾਨ ਮਾਹਿਰ ਅਸ਼-ਸ਼ੈਖ਼ ਮੁਹੰਮਦ ਨਾਸਰ-ਉਦ-ਦੀਨ ਅਲਬਾਨੀ (ਰਹਿ.),ਅਸ਼-ਸ਼ੈਖ਼ ਅਬਦੁਰ ਰਊਫ਼ ਸੰਧੂ ਹਫ਼ਿਜ਼ਹੁੱਲਾਹ (ਫ਼ਾਜ਼ਿਲ ਮਦੀਨਾ ਯੂਨੀਵਰਸਿਟੀ) ਅਤੇ ਅਸ਼-ਸ਼ੈਖ਼ ਜ਼ੁਬੈਰ ਅਲੀ ਜ਼ਈ ਹਫ਼ਿਜ਼ਹੁੱਲਾਹ ਨੇ ਸਹੀ ਕਰਾਰ ਦਿੱਤਾ ਹੈ।

ਅੱਲਾਹ ਤਆਲਾ ਦੀ ਖ਼ਾਸ ਮਿਹਰਬਾਨੀ ਹੈ ਕਿ ਇਸ ਐਡੀਸ਼ਨ ਤੋਂ ਬਹੁਤ ਜ਼ਿਆਦਾ ਲਾਭ ਦੇਖਣ ਨੂੰ ਮਿਲ ਰਿਹਾ ਹੈ। ਇਸ ਕਿਤਾਬ ਦਾ ਅੰਗਰੇਜ਼ੀ

ਅਨੁਵਾਦ ਫਰਓਇਰੋ ਡੌ ਹਓਮਮਓਦ ਦੇ ਨਾਮ ਨਾਲ ਪ੍ਰਕਾਸ਼ਿਤ ਹੋ ਚੁੱਕਿਆ ਹੈ।
ਅਲ ਹਮਦੂ ਲਿੱਲਾਹ।

ਅੱਲਾਹ ਤਆਲਾ ਨੂੰ ਦੁਆ ਹੈ ਕਿ ਅੱਲਾਹ ਤਆਲਾ ਮੈਨੂੰ,ਮੇਰੇ ਮਾਤਾ ਪਿਤਾ,ਮੇਰੇ ਅਧਿਆਪਕ,ਇਸ ਕਿਤਾਬ ਨੂੰ ਪ੍ਰਕਾਸ਼ਿਤ ਕਰਨ ਵਾਲੇ ਉਲਮਾ ਕਿਰਾਮ ਨੂੰ ਅਜਰੋ ਸਵਾਬ ਵਿੱਚ ਸ਼ਾਮਿਲ ਫ਼ਰਮਾਵੇ ਅਤੇ ਇਸ ਕਿਤਾਬ ਨੂੰ ਸਾਡੇ ਸਾਰਿਆਂ ਦੇ ਲਈ ਪਰਲੋਕ ਦਾ ਭੰਡਾਰ ਬਣਾਵੇ।

ਆੱਮੀਨ ਯਾ ਰੱਬੁਲ ਆਲਾਮੀਨ

**ਸੱਯਦ ਸ਼ਫ਼ੀਕ ਉਰ ਰਹਿਮਾਨ**
9/ਰਬੀ ਉਲ ਅੱਵਲ/1426 ਹਿਜਰੀ
(18/ਅਪ੍ਰੈਲ/2005 ਈ:)

بسم الله الرحمن الرحيم

# ਆਰੰਭਿਕ

ਸਾਰੀਆਂ ਪ੍ਰਸੰਸਾਵਾਂ ਉਸ ਅੱਲਾਹ ਦੇ ਲਈ ਹਨ ਜਿਸਨੇ ਆਪਣੇ ਬੰਦਿਆਂ 'ਤੇ ਨਮਾਜ਼ ਫ਼ਰਜ਼ ਕੀਤੀ, ਉਸ ਦਾ ਪਾਬੰਦ ਰਹਿਣ ਅਤੇ ਚੰਗੇ ਤਰੀਕੇ ਨਾਲ ਪੜ੍ਹਨ ਦਾ ਆਦੇਸ਼ ਦਿੱਤਾ, ਇਸਦੀ ਪ੍ਰਵਾਨਗੀ ਨੂੰ ਨਿਮਰਤਾ ਅਤੇ ਰੱਬ ਪ੍ਰਤੀ ਸਮਪਰਣ (ਖ਼ੁਸ਼ੂਅ ਅਤੇ ਖ਼ੁਜ਼ੂਅ) 'ਤੇ ਨਿਰਭਰ ਕੀਤਾ, ਇਸਨੂੰ ਈਮਾਨ ਅਤੇ ਕੁਫ਼ਰ ਦੇ ਵਿਚਾਲੇ ਪਹਿਚਾਣ ਦੀ ਨਿਸ਼ਾਨੀ ਅਤੇ ਅਸ਼ਲੀਲ ਅਤੇ ਬੁਰੇ ਕੰਮਾਂ ਤੋਂ ਰੋਕਣ ਦਾ ਸਾਧਨ ਬਣਾਇਆ।

ਅੱਲਾਹ ਦੀ ਪ੍ਰਸੰਸਾ ਅਤੇ ਗੁਣਗਾਨ ਤੋਂ ਬਾਦ ਰਸੂਲੱਲਾਹ (ਸ.) 'ਤੇ ਸਲਾਮਤੀ ਹੋਵੇ, ਜਿਹਨਾਂ ਨੂੰ ਅੱਲਾਹ ਤਆਲਾ ਨੇ ਸੰਬੋਧਨ ਕਰਦੇ ਹੋਏ ਕਿਹਾ:

﴿وَأَنْزَلْنَا إِلَيْكَ الذِّكْرَ لِتُبَيِّنَ لِلنَّاسِ مَا نُزِّلَ إِلَيْهِمْ وَلَعَلَّهُمْ يَتَفَكَّرُونَ﴾

"ਅਤੇ ਮੈਂ ਤੁਹਾਡੇ ਤੇ ਜ਼ਿਕਰ (ਕੁਰਆਨ) ਨਾਜ਼ਲ ਕੀਤਾ ਹੈ ਤਾਂ ਕਿ ਜਿਹੜੇ (ਫ਼ਰਮਾਨ) ਲੋਕਾਂ ਲਈ ਨਾਜ਼ਲ ਕੀਤੇ ਗਏ ਹਨ, ਤੁਸੀਂ ਉਹਨਾਂ ਦਾ ਸਪੱਸ਼ਟੀਕਰਨ ਅਤੇ ਵਿਆਖਿਆ ਕਰ ਦਿਓ।"

(ਅਲ-ਨਹਲ-44)

ਇਸ ਕਰਕੇ ਆਪ (ਸ.) ਅੱਲਾਹ ਦੇ ਆਦੇਸ਼ ਨੂੰ ਪੂਰਾ ਕਰਨ ਲਈ ਤਿਆਰ ਹੋ ਗਏ ਅਤੇ ਜਿਹੜੀ ਸ਼ਰੀਅਤ ਆਪ ਤੇ ਨਾਜ਼ਲ ਹੋਈ ਆਪ ਨੇ ਉਸ ਦੀ ਸਾਧਾਰਨਤਾ ਨੂੰ ਪੂਰੇ ਸਪੱਸ਼ਟੀਕਰਨ ਦੇ ਨਾਲ ਲੋਕਾਂ ਦੇ ਸਾਹਮਣੇ ਰੱਖ ਦਿੱਤਾ ਫਿਰ ਵੀ ਨਮਾਜ਼ ਦੀ ਮਹੱਤਤਾ ਨੂੰ ਦੇਖਦੇ ਹੋਏ ਉਸ ਨੂੰ ਹੋਰ ਵੱਧ ਸਪੱਸ਼ਟ ਰੂਪ ਨਾਲ ਪੇਸ਼ ਕੀਤਾ ਅਤੇ ਆਪਣੀ ਕਰਨੀ ਅਤੇ ਕਥਨੀ ਨਾਲ ਉਸਦਾ ਪ੍ਰਚਾਰ ਕੀਤਾ। ਇੱਥੋਂ ਤੱਕ ਕਿ ਇੱਕ ਵਾਰ ਨਬੀ (ਸ.) ਨੇ ਮਿੰਬਰ ਉੱਤੇ ਨਮਾਜ਼ ਦੀ ਇਮਾਮਤ ਕੀਤੀ, ਕਿਆਮ ਅਤੇ ਰੁਕੂਅ ਮਿੰਬਰ ਉੱਤੇ ਕੀਤਾ, ਹੇਠਾਂ ਉੱਤਰੇ ਸਿਜਦਾ ਕੀਤਾ ਫਿਰ ਮਿੰਬਰ ਤੇ ਚੜ੍ਹ ਗਏ ਅਤੇ ਜਦੋਂ ਨਮਾਜ਼ ਤੋਂ ਵਿਹਲੇ ਹੋਏ ਤਾਂ ਫ਼ਰਮਾਇਆ: "ਮੈਂ ਇਹ ਕੰਮ ਇਸ ਲਈ ਕੀਤਾ ਹੈ ਤਾਂ ਜੋ ਤੁਸੀਂ ਨਮਾਜ਼ ਪੜ੍ਹਨ ਵਿੱਚ ਮੇਰੀ ਪੈਰਵੀ ਕਰ ਸਕੋ ਅਤੇ ਮੇਰੀ ਨਮਾਜ਼ ਪ੍ਰਤੀ ਜਾਣਕਾਰੀ ਪ੍ਰਾਪਤ ਕਰ ਸਕੋ।"

(ਬੁਖ਼ਾਰੀ-917 ਅਤੇ ਮੁਸਲਿਮ-544)

ਇਸ ਤੋਂ ਵੀ ਜ਼ੋਰਦਾਰ, ਸ਼ਬਦਾਂ ਵਿੱਚ ਆਪਣੀ ਪੈਰਵੀ ਕਰਨ ਨੂੰ ਵਾਜਿਬ ਦੱਸਦੇ ਹੋਏ ਫ਼ਰਮਾਇਆ: "صَلُّوا كَمَا رَأَيْتُمُونِي أُصَلِّي" "ਨਮਾਜ਼ ਇੰਝ ਪੜ੍ਹੋ ਜਿਵੇਂ ਤੁਸੀਂ

ਮੈਨੂੰ ਪੜ੍ਹਦੇ ਦੇਖਦੇ ਹੋ।"

(ਬੁਖ਼ਾਰੀ-631)

ਅੱਗੇ ਦੱਸਿਆ:"ਅੱਲਾਹ ਨੇ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ ਜਿਹੜਾ ਵਿਅਕਤੀ ਚੰਗੀ ਤਰ੍ਹਾਂ ਵਜ਼ੂ ਕਰੇ,ਸਮੇਂ ਤੇ ਨਮਾਜ਼ ਪੜ੍ਹੇ ਅਤੇ ਮੁਕੰਮਲ ਸਹੀ ਰੁਕੂਅ ਕਰੇ ਅਤੇ ਅੱਲਾਹ ਤੋਂ ਡਰਦੇ ਹੋਏ ਪੂਰੇ ਧਿਆਨ ਨਾਲ ਨਮਾਜ਼ ਅਦਾ ਕਰੇ ਤਾਂ ਉਸਦੇ ਗੁਨਾਹ ਮੁਆਫ਼ ਕਰਨਾ ਅੱਲਾਹ ਦੀ ਜ਼ਿੰਮੇਵਾਰੀ ਹੈ ਅਤੇ ਜਿਹੜਾ ਇਹਨਾਂ ਗੱਲਾਂ ਵੱਲ ਧਿਆਨ ਨਾ ਰੱਖੇ ਉਸ ਲਈ ਅੱਲਾਹ ਦੀ ਕੋਈ ਜ਼ਿੰਮੇਵਾਰੀ ਨਹੀਂ ਹੈ,ਭਾਵੇਂ ਉਸਨੂੰ ਮੁਆਫ਼ ਕਰੇ ਚਾਹੇ ਅਜ਼ਾਬ ਦੇਵੇ।"

(ਸੁਨਨ ਅਬੀ ਦਾਊਦ-425,1420,ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਨਬੀ ਅਕਰਮ (ਸ.) 'ਤੇ ਸਲਾਮ ਅਤੇ ਸਲਾਤ ਤੋਂ ਬਾਦ ਉਹਨਾਂ ਦੇ (ਨਬੀ ਦੇ) ਘਰ ਵਾਲਿਆਂ ਅਤੇ ਸਹਾਬਾ ਕਿਰਾਮ (ਰਜ਼ੀ.) ਤੇ ਵੀ ਸਲਾਮ ਅਤੇ ਸਲਾਤ ਹੋਵੇ ਜਿਹੜੇ ਨੇਕੀਆਂ ਕਰਨ ਵਾਲੇ ਅਤੇ ਪਰਹੇਜ਼ਗਾਰ ਸਨ। ਜਿਹਨਾਂ ਨੇ ਨਬੀ ਅਕਰਮ (ਸ.) ਦੀ ਇਬਾਦਤ, ਨਮਾਜ਼, ਕਰਨੀ ਅਤੇ ਕਥਨੀ ਦੀ ਨਕਲ ਕਰਕੇ ਉੱਮਤ ਤੱਕ ਪੁੱਜਦਾ ਕੀਤਾ ਅਤੇ ਕੇਵਲ ਆਪ ਦੇ ਭਾਸ਼ਣਾਂ ਨੂੰ ਹੀ ਅਸਲ ਦੀਨ ਅਤੇ ਮੰਨਣ ਯੋਗ ਦੱਸਿਆ।

ਇਸ ਤੋਂ ਵੀ ਵੱਧ ਉਹਨਾਂ ਨੇਕ ਵਿਅਕਤੀਆਂ ਤੇ ਸਲਾਤ ਅਤੇ ਸਲਾਮ ਹੋਵੇ ਜੋ ਉਹਨਾਂ ਦੇ ਦੱਸੇ ਹੋਏ ਰਾਸਤੇ ਤੇ ਚੱਲਦੇ ਹਨ ਅਤੇ ਚੱਲਦੇ ਰਹਿਣਗੇ।

ਇਸ ਤੋਂ ਬਾਦ ਇਸਲਾਮ ਵਿੱਚ ਨਮਾਜ਼ ਦਾ ਅਤਿ ਵਿਸ਼ੇਸ਼ ਦਰਜਾ ਹੈ ਅਤੇ ਜਿਹੜਾ ਵਿਅਕਤੀ ਇਸਨੂੰ ਕਾਇਮ ਕਰਦਾ ਹੈ,ਇਸਦੀ ਅਦਾਇਗੀ ਵਿੱਚ ਕੁਤਾਹੀ ਨਹੀਂ ਕਰਦਾ ਤਾਂ ਉਹ ਅਜਰੋ ਸਵਾਬ,ਵਡਿਆਈ ਅਤੇ ਸਤਿਕਾਰ ਦਾ ਹੱਕਦਾਰ ਹੈ। ਅਜਰੋ ਸਵਾਬ ਵਿੱਚ ਵਾਧ-ਘਾਟ ਦਾ ਪੈਮਾਨਾ ਇਹ ਹੈ ਕਿ ਇਹ ਹੈ ਕਿ ਜਿੰਨੀ ਕਿਸੇ ਵਿਅਕਤੀ ਦੀ ਨਮਾਜ਼ ਰਸੂਲੱਲਾਹ (ਸ.) ਦੀ ਨਮਾਜ਼ ਦੇ ਵੱਧ ਕਰੀਬ ਹੋਵੇਗੀ ਉਹ ਉੱਨਾ ਹੀ ਅਜਰੋ ਸਵਾਬ ਦਾ ਵੱਧ ਹੱਕਦਾਰ ਹੋਵੇਗਾ। ਜਿੰਨੀ ਉਸਦੀ ਨਮਾਜ਼ ਨਬੀ (ਸ.) ਦੀ ਨਮਾਜ਼ ਤੋਂ ਵੱਖ ਹੋਵੇਗੀ ਉੱਨਾ ਹੀ ਘੱਟ ਅਜਰ ਅਤੇ ਸਵਾਬ ਪ੍ਰਾਪਤ ਕਰੇਗਾ। ਰਸੂਲੱਲਾਹ (ਸ.) ਨੇ ਫ਼ਰਮਾਇਆ:"ਨਿਰਸੰਦੇਹ ਬੰਦਾ ਨਮਾਜ਼ ਅਦਾ ਕਰਦਾ ਹੈ ਪ੍ਰੰਤੂ ਉਸਦੇ ਨਾਮਾ-ਏ-ਅਮਾਲ (ਕਰਮ ਪੱਤਰ) ਵਿੱਚ ਉਸ (ਨਮਾਜ਼) ਦਾ ਦਸਵਾਂ, ਨੌਵਾਂ, ਅੱਠਵਾਂ, ਸੱਤਵਾਂ, ਛੇਵਾਂ, ਪੰਜਵਾਂ, ਚੌਥਾ, ਤੀਸਰਾ ਜਾਂ ਅੱਧਾ ਹਿੱਸਾ ਹੀ ਲਿਖਿਆ ਜਾਂਦਾ ਹੈ।"

(ਸੁਨਨ ਅਬੀ ਦਾਊਦ-796,ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

**ਸ਼ੈਖ਼ ਨਾਸਿਰ-ਉਦ-ਦੀਨ ਅਲਬਾਨੀ (ਰਹਿ:) ਫ਼ਰਮਾਉਂਦੇ ਹਨ:**

"ਸਾਡੇ ਲਈ ਰਸੂਲੱਲਾਹ (ਸ.) ਦੀ ਤਰ੍ਹਾਂ ਨਮਾਜ਼ ਪੜ੍ਹਨਾ ਉਸ ਸਮੇਂ ਹੀ ਸੰਭਵ ਹੈ ਜਦੋਂ ਸਾਨੂੰ ਵਿਸਥਾਰ ਨਾਲ ਆਪ (ਸ.) ਦੀ ਨਮਾਜ਼ ਦੀ ਦਸ਼ਾ ਦਾ ਪਤਾ ਲੱਗ ਜਾਵੇ ਅਤੇ ਨਮਾਜ਼ ਦੀਆਂ ਜ਼ਰੂਰੀ ਗੱਲਾਂ (ਵਾਜਬਾਤ),ਮਰਯਾਦਾ,ਆਦਾਬ ਅਤੇ ਸ਼ਕਲ

ਸੂਰਤ,ਦੁਆਵਾਂ ਅਤੇ ਅਜ਼ਕਾਰਾਂ ਦੀ ਜਾਣਕਾਰੀ ਹੋਵੇ। ਫਿਰ ਉਸ ਦੇ ਅਨੁਸਾਰ ਨਮਾਜ਼ ਪੜ੍ਹਨ ਦੀ ਕੋਸ਼ਿਸ਼ ਵੀ ਕਰੀਏ ਤਾਂ ਅਸੀਂ ਉਮੀਦ ਰੱਖਦੇ ਹਾਂ ਕਿ ਸਾਡੀ ਨਮਾਜ਼ ਵੀ ਉਸੇ ਕਿਸਮ ਦੀ ਹੋਵੇਗੀ ਜਿਹੜੀ ਅਸ਼ਲੀਲਤਾ ਅਤੇ ਬੁਰੀਆਂ ਗੱਲਾਂ ਤੋਂ ਰੋਕਦੀ ਹੈ ਅਤੇ ਸਾਡੇ ਕਰਮ ਪੱਤਰ ਵਿੱਚ ਉਹ ਅਜਰ ਅਤੇ ਸਵਾਬ ਲਿਖਿਆ ਜਾਵੇਗਾ ਜਿਸਦਾ ਵਾਅਦਾ ਕੀਤਾ ਗਿਆ ਹੈ। ”

(صفة صلوٰة النبی ﷺ)

ਇੱਥੇ ਇਹ ਦੱਸਣਾ ਵੀ ਅਤਿਅੰਤ ਜ਼ਰੂਰੀ ਹੈ ਕਿ ਅੱਲਾਹ ਨੂੰ ਉਸਦੀ ਜ਼ਾਤ ਅਤੇ ਸਿਫ਼ਤਾਂ ਵਿੱਚ ਇੱਕੋ ਇੱਕ ਮੰਨਣਾ ਨੇਕ ਅਮਲਾਂ ਦਾ ਮੂਲ ਹੈ। ਜੇਕਰ ਅੱਲਾਹ ਨੂੰ ਇੱਕੋ ਇੱਕ ਨਹੀਂ ਮੰਨਦਾ ਤਾਂ ਸਾਰੇ ਅਮਲ ਬੇਕਾਰ,ਵਿਅਰਥ ਅਤੇ ਬਿਨਾਂ ਲਾਭ ਵਾਲੇ ਹਨ। ਅੱਲਾਹ 'ਤੇ ਸਹੀ ਈਮਾਨ ਦਾ ਅਰਥ ਇਹ ਹੈ ਕਿ ਅੱਲਾਹ ਤਆਲਾ ਨੂੰ ਇਕੱਲਾ,ਅਦੁੱਤੀ ਅਤੇ ਬੇ-ਮਿਸਾਲ ਮੰਨਿਆ ਜਾਵੇ। ਤੌਹੀਦ ਅਤੇ ਸ਼ਿਰਕ ਇੱਕ ਦੂਜੇ ਦੇ ਉਲਟ ਹਨ। ਜਿਵੇਂ ਤੌਹੀਦ ਤੋਂ ਬਿਨਾਂ ਗੁਨਾਹ ਮੁਆਫ਼ ਹੋਣਾ ਸੰਭਵ ਨਹੀਂ ਉਸੇ ਤਰ੍ਹਾਂ ਸ਼ਿਰਕ ਦੇ ਕਾਰਨ ਗੁਨਾਹ ਮੁਆਫ਼ ਹੋਣੇ ਅਸੰਭਵ ਹਨ। ਅੱਲਾਹ ਫ਼ਰਮਾਉਂਦਾ ਹੈ:ਨਿਰਸੰਦੇਹ ਅੱਲਾਹ ਸ਼ਿਰਕ ਮੁਆਫ਼ ਨਹੀਂ ਕਰੇਗਾ। ਇਸ ਤੋਂ ਛੁੱਟ ਜਿਸ ਗੁਨਾਹ ਨੂੰ ਜਿਸ ਲਈ ਚਾਹੇਗਾ ਬਖ਼ਸ਼ ਦੇਵੇਗਾ। ਜੋ ਵਿਅਕਤੀ ਅੱਲਾਹ ਨਾਲ ਸ਼ਰੀਕ ਖੜਾ ਕਰੇਗਾ,ਉਹ ਵੱਡੇ ਗੁਨਾਹ ਦਾ ਭਾਗੀ ਹੈ।

(ਅਲ ਨਿਸਾ-48)

ਅਤੇ ਅੱਲਾਹ ਇਹ ਵੀ ਫ਼ਰਮਾਉਂਦਾ ਹੈ:

﴿اَلَّذِيْنَ اٰمَنُوْا وَلَمْ يَلْبِسُوْٓا اِيْمَانَهُمْ بِظُلْمٍ اُولٰٓئِكَ لَهُمُ الْاَمْنُ وَهُمْ مُّهْتَدُوْنَ﴾

“ਜਿਹੜੇ ਲੋਕ ਈਮਾਨ ਲੈ ਆਏ ਅਤੇ ਉਹਨਾਂ ਨੇ ਆਪਣੇ ਈਮਾਨ ਨੂੰ ਜ਼ੁਲਮ ਨਾਲ ਨਾਪਾਕ ਨਹੀਂ ਕੀਤਾ ਤਾਂ ਅਜਿਹੇ ਲੋਕਾਂ ਦੇ ਲਈ ਹੀ ਸਲਾਮਤੀ ਹੈ ਅਤੇ ਇਹੋ ਲੋਕ ਹੀ ਸੱਚੇ ਰਾਸਤੇ ਉੱਤੇ ਚੱਲਣ ਵਾਲੇ ਹਨ। ”

(ਸੂਰਤ ਅਨਆਮ-82)

ਰਸੂਲੱਲਾਹ (ਸ.) ਦੇ ਫ਼ਰਮਾਨ ਦੇ ਅਨੁਸਾਰ (ਆਇਤ ਵਿੱਚ) ਜ਼ੁਲਮ ਤੋਂ ਭਾਵ ਸ਼ਿਰਕ ਹੈ।

(ਬੁਖ਼ਾਰੀ-32,ਮੁਸਲਿਮ-124)

ਇਸ ਹਦੀਸ ਤੋਂ ਸਿੱਧ ਹੁੰਦਾ ਹੈ ਕਿ ਕੁੱਝ ਲੋਕ ਈਮਾਨ ਲਿਆਉਣ ਮਗਰੋਂ ਵੀ ਸ਼ਿਰਕ ਕਰਦੇ ਹਨ ਜਿਵੇਂ ਕਿ ਦੂਸਰੀ ਜਗ੍ਹਾ ਫ਼ਰਮਾਇਆ:

﴿وَمَا يُؤْمِنُ اَكْثَرُهُمْ بِاللّٰهِ اِلَّا وَهُمْ مُّشْرِكُوْنَ﴾

(ਸੂਰਤ ਯੂਸਫ਼-102)

“ਅਤੇ ਬਹੁਤ ਸਾਰੇ ਲੋਕ ਅੱਲਾਹ 'ਤੇ ਈਮਾਨ ਲਿਆਉਣ ਦੇ ਬਾਵਜੂਦ ਵੀ ਸ਼ਿਰਕ ਕਰਦੇ ਹਨ। ”

ਇਸ ਕਰਕੇ ਨਮਾਜ਼ ਦੀ ਸਵੀਕਾਰਤਾ ਲਈ ਪਹਿਲੀ ਸ਼ਰਤ ਇਹ ਹੈ ਕਿ ਅੱਲਾਹ ਤਆਲਾ ਨੂੰ ਉਸਦੀ ਜ਼ਾਤ ਅਤੇ ਸਿਫਤਾਂ ਵਿੱਚ ਇੱਕ ਮੰਨਿਆ ਜਾਵੇ ਅਤੇ ਇਹ ਮੰਨਿਆ ਜਾਵੇ ਕਿ ਅੱਲਾਹ ਦੀ ਨਾ ਪਤਨੀ ਹੈ ਅਤੇ ਨਾ ਹੀ ਸੰਤਾਨ। ਕੋਈ ਅੱਲਾਹ ਦੇ ਨੂਰ ਦਾ ਟੁਕੜਾ "ਨੂਰੁਮ ਮਿਨ ਨੂਰਿੱਲਾਹ" ਨਹੀਂ ਹੈ। ਅੱਲਾਹ ਦਾ ਕਿਸੇ ਵਿਅਕਤੀ ਦੇ ਅੰਦਰ ਉੱਤਰ ਜਾਣ ਦਾ ਅਕੀਦਾ,ਹੁਲੂਲ (ਇੱਕ ਚੀਜ਼ ਦਾ ਦੂਸਰੀ ਚੀਜ਼ ਵਿੱਚ ਇਸ ਤਰ੍ਹਾਂ ਸਮਾ ਜਾਣਾ ਕਿ ਦੋਵਾਂ ਵਿੱਚ ਫ਼ਰਕ ਨਾ ਦਿਖੇ),ਵਾਹਦ-ਤੁਲ-ਵਜੂਦ (ਆਪਣੇ ਵਿੱਚ ਅੱਲਾਹ ਦੀ ਮੌਜੂਦਗੀ ਸਮਝਣਾ) ਅਤੇ ਵਾਹਦ-ਤੁਲ-ਸ਼ਹੂਦ (ਸਾਰੀਆਂ ਚੀਜ਼ਾਂ ਵਿੱਚ ਅੱਲਾਹ ਦੀ ਮੌਜੂਦਗੀ ਸਮਝਣਾ) ਖੁੱਲ੍ਹਾ ਸ਼ਿਰਕ ਹੈ। ਇਹ ਵੀ ਮੰਨਿਆ ਜਾਵੇ ਕਿ ਸ੍ਰਿਸ਼ਟੀ ਦੇ ਸਾਰੇ ਮਾਮਲੇ ਕੇਵਲ ਅੱਲਾਹ ਦੇ ਕਬਜ਼ੇ ਅਤੇ ਉਸਦੇ ਅਸੀਮ ਅਧਿਕਾਰ ਵਿੱਚ ਹਨ। ਮਾਨ ਅਤੇ ਅਪਮਾਨ ਉਸੇ ਦੇ ਕੋਲ ਹੈ। ਹਰ ਚੰਗੇ ਅਤੇ ਮਾੜੇ ਦਾ ਉਹੀ ਦੁੱਖ ਨਿਵਾਰਕ ਅਤੇ ਲੋੜਾਂ ਪੂਰੀਆਂ ਕਰਨ ਵਾਲਾ ਹੈ,ਲਾਭ ਅਤੇ ਨੁਕਸਾਨ ਦਾ ਮਾਲਿਕ ਵੀ ਉਹੀ ਹੈ ਅਤੇ ਅੱਲਾਹ ਦੇ ਮੁਕਾਬਲੇ ਵਿੱਚ ਕਿਸੇ ਨੂੰ ਥੋੜ੍ਹਾ ਜਿਹਾ ਵੀ ਅਧਿਕਾਰ ਨਹੀਂ। ਹਰ ਚੀਜ਼ 'ਤੇ ਉਸ ਦੀ ਹੀ ਹਕੂਮਤ ਹੈ ਅਤੇ ਕੋਈ ਅੱਲਾਹ ਦੇ ਮੁਕਾਬਲੇ ਕਿਸੇ ਨੂੰ ਪਨਾਹ (ਸ਼ਰਨ) ਨਹੀਂ ਦੇ ਸਕਦਾ। ਕੇਵਲ ਅੱਲਾਹ ਤਆਲਾ ਹੀ ਹਮੇਸ਼ਾ ਤੋਂ ਹੈ ਅਤੇ ਹਮੇਸ਼ਾ-ਹਮੇਸ਼ਾ ਰਹੇਗਾ। ਉਸ ਤੋਂ ਇਲਾਵਾ ਹਰ ਚੀਜ਼ ਨੂੰ ਖ਼ਤਮ ਹੋਣਾ ਹੈ। ਇਹ ਹੱਕ (ਅਧਿਕਾਰ) ਵੀ ਕੇਵਲ ਅੱਲਾਹ ਤਆਲਾ ਦਾ ਹੈ ਕਿ ਉਹ ਲੋਕਾਂ ਦੇ ਵਿਅਕਤੀਗਤ ਅਤੇ ਸਮੂਹਿਕ ਜੀਵਨ ਬਿਤਾਉਣ ਦਾ ਢੰਗ ਭਾਵ ਦੀਨ ਨਾਜ਼ਲ ਕਰੇ ਕਿਉਂਕਿ ਹਲਾਲ ਅਤੇ ਹਰਾਮ ਦਾ ਨਿਰਧਾਰਨ ਕਰਨਾ ਅਤੇ ਕਾਨੂੰਨ ਬਣਾਉਣਾ ਉਸੇ ਦਾ ਅਧਿਕਾਰ ਹੈ ਅਤੇ ਵਾਸਤਵਿਕ ਆਗਿਆਪਾਲਣ ਕੇਵਲ ਅੱਲਾਹ ਦੇ ਹੀ ਲਈ ਹੈ ਕਿਉਂਕਿ ਅੱਲਾਹ ਤਆਲਾ ਨੇ ਇਹ ਦੀਨ ਮੁਹੰਮਦ (ਸ.) ਰਾਹੀਂ ਸਾਡੇ ਕੋਲ ਭੇਜਿਆ ਹੈ ਸੋ ਅੱਜ ਅੱਲਾਹ ਤਆਲਾ ਦੇ ਆਗਿਆਪਾਲਣ ਦਾ ਇੱਕ ਮਾਤਰ ਸਾਧਨ ਉਹ ਆਦੇਸ਼ ਹਨ ਜਿਹੜੇ ਨਬੀ ਅਕਰਮ (ਸ.) ਨੇ ਸਹਾਬਾ ਕਿਰਾਮ ਅਤੇ ਉਹਨਾਂ ਦੇ ਰਾਹੀਂ ਪੂਰੀ ਉੱਮਤ ਤੱਕ ਪੁੱਜਦੇ ਕੀਤੇ ਅਤੇ ਹਦੀਸਾਂ ਦੇ ਇਮਾਮਾਂ (ਰਹਿ.) ਨੇ ਉਹਨਾਂ ਆਦੇਸ਼ਾਂ ਨੂੰ ਹਦੀਸਾਂ ਦੀਆਂ ਕਿਤਾਬਾਂ ਵਿੱਚ ਇੱਕਠਾ ਕਰ ਦਿੱਤਾ।

ਕੁਰਆਨ ਅਤੇ ਹਦੀਸ ਦੀ ਬਜਾਏ ਕਿਸੇ ਮੁਰਸ਼ਿਦ,ਪੀਰ ਜਾਂ ਇਮਾਮ ਦੇ ਨਾਮ ਤੇ ਗਿਰੋਹਬੰਦੀ ਦੀ ਇਸਲਾਮ ਵਿੱਚ ਕੋਈ ਗੁੰਜ਼ਾਇਸ਼ ਨਹੀਂ ਹੈ ਅਤੇ ਕਿਸੇ ਪਾਰਲੀਮੈਂਟ ਨੂੰ ਵੀ ਇਹ ਅਧਿਕਾਰ ਨਹੀਂ ਹੈ ਕਿ ਮੁਸਲਮਾਨਾਂ ਦੀ ਜ਼ਿੰਦਗੀ ਅਤੇ ਮੌਤ ਦੇ ਮਾਮਲਿਆਂ ਉੱਤੇ ਅਧਾਰਿਤ ਇਹੋ ਜਿਹੇ ਸਜ਼ਾ ਦੇਣ ਵਾਲੇ, ਵਿੱਤੀ, ਰਾਜਨੀਤਿਕ,ਆਰਥਿਕ,ਸਮਾਜਿਕ ਅਤੇ ਅੰਤਰ ਰਾਸ਼ਟਰੀ ਕਾਨੂੰਨ ਬਣਾਵੇ ਜਿਹੜੇ ਅੱਲਾਹ ਦੇ ਨਾਜ਼ਲ ਕੀਤੇ ਹੋਏ ਹੁਕਮਾਂ ਦੇ ਅਨੁਸਾਰ ਨਾ ਹੋਣ। ਨਮਾਜ਼ ਪੜ੍ਹਨ ਤੋਂ ਪਹਿਲਾਂ ਇਹਨਾਂ ਅਕੀਦਿਆਂ ਤੇ ਈਮਾਨ ਲਿਆਉਣਾ ਜ਼ਰੂਰੀ ਹੈ। ਕਿਉਂਕਿ ਅੱਲਾਹ ਦੀ ਬਾਰਗਾਹ ਵਿੱਚ ਕਿਸੇ ਅਮਲ ਦੀ ਸਵੀਕਾਰਤਾ ਕ੍ਰਮਵਾਰ ਤਿੰਨ ਚੀਜ਼ਾਂ ਤੇ ਨਿਰਭਰ ਹੈ:

(1) ਅਕੀਦੇ ਦੀ ਦਰੁਸਤੀ

(2) ਨੀਅਤ ਦੀ ਦਰੁਸਤੀ

(3) ਅਮਲ ਦੀ ਦਰੁਸਤੀ

ਇਹਨਾਂ ਚੋਂ ਕਿਸੇ ਇੱਕ ਵਿੱਚ ਵਿਘਨ ਪੈਣ ਨਾਲ ਸਾਰਾ ਅਮਲ ਮਰਦੂਦ ਹੋ ਜਾਂਦਾ ਹੈ ਅਤੇ ਯਾਦ ਰਹੇ ਕਿ ਅੱਲਾਹ ਦੀ ਕਿਤਾਬ, ਰਸੂਲ ਦੀ ਸੁੰਨਤ, ਸਹਾਬਾ ਕਿਰਾਮ (ਰਜ਼ੀ.) ਦਾ ਵਿਵਹਾਰ ਅਤੇ ਉੱਮਤ ਦੀ ਸਹਿਮਤੀ (ਇਜਮਾਅ) ਹੀ ਉਹ ਕਸੌਟੀ ਹੈ ਜਿਸ ਨਾਲ ਕਿਸੇ ਵੀ ਅਕੀਦੇ ਜਾਂ ਅਮਲ ਦੀ ਮਜ਼ਬੂਤੀ ਨੂੰ ਪਰਖਿਆ ਜਾ ਸਕਦਾ ਹੈ। ਹੋਰ ਵਧੇਰੇ ਜਾਣਕਾਰੀ ਲਈ "ਤਜਦੀਦ-ਏ-ਈਮਾਨ" ਨੂੰ ਪੜ੍ਹੋ ਜਿਸ ਵਿੱਚ ਮੈਂ ਅਕੀਦਿਆਂ ਦੇ ਸੰਬੰਧ ਵਿੱਚ ਆਇਤਾਂ ਅਤੇ ਹਦੀਸਾਂ ਇੱਕਠੀਆਂ ਕੀਤੀਆਂ ਹਨ।

ਅਲਹਮਦੁ ਲਿਲ-ਲਾਹ ਨਮਾਜ਼-ਏ-ਨਬਵੀ ਨੂੰ ਤਰਤੀਬ ਦਿੰਦੇ ਸਮੇਂ ਇਸ ਗੱਲ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਸਹੀ ਹਦੀਸਾਂ ਤੋਂ ਮਦਦ ਲਈ ਜਾਵੇ। ਇਸ ਸਿਲਸਿਲੇ ਵਿੱਚ

"القول المقبول فی تخریج صلاة الرسول ﷺ"

ਤੋਂ ਵੀ ਲਾਭ ਲਿਆ ਗਿਆ ਹੈ। ਇਹ ਮੌਲਾਨਾ ਅਬਦੁਰ ਰਊਫ਼ ਸੰਧੂ ਹਫ਼ਿਜ਼ਹੁੱਲਾਹ (ਫ਼ਾਜ਼ਿਲ ਮਦੀਨਾ ਯੂਨੀਵਰਸਿਟੀ) ਦੀ ਲਿਖੀ ਹੋਈ ਹੈ ਅਤੇ ਹਕੀਮ ਮੁਹੰਮਦ ਸਾਦਿਕ ਸਿਆਲਕੋਟੀ (ਰਹਿ.) ਦੀ ਕਿਤਾਬ "صلوٰۃ الرسول" ਵਿੱਚ ਉਲੇਖਿਤ ਹਦੀਸਾਂ ਅਤੇ ਆਸਾਰ ਦੀ ਤਹਿਕੀਕ ਅਤੇ ਤਖਰੀਜ ਉੱਤੇ ਅਧਾਰਿਤ ਹੈ। ਅੱਲਾਹ ਤਆਲਾ ਤੋਂ ਦੁਆ ਹੈ ਕਿ ਉਹ ਇਸ ਕਿਤਾਬ ਨੂੰ ਲੋਕਾਂ ਵਿੱਚ ਸਵੀਕ੍ਰਿਤੀ (ਮਕਬੂਲੀਅਤ) ਬਖ਼ਸ਼ੇ ਅਤੇ ਜਿਹੜੇ ਮਿੱਤਰਾਂ ਨੇ ਇਸ ਕਿਤਾਬ ਦੇ ਸੰਕਲਨ ਅਤੇ ਸੁੰਦਰ ਬਣਾਉਣ ਵਿੱਚ ਸਹਾਇਤਾ ਕੀਤੀ ਹੈ ਉਹਨਾਂ ਸਾਰਿਆਂ ਸਹਿਯੋਗੀਆਂ ਦੀ ਪ੍ਰਲੋਕ ਵਿੱਚ ਨਿਜਾਤ ਦਾ ਸਾਧਨ ਬਣਾਵੇ। ਵਿਸ਼ੇਸ਼ ਤੌਰਤੇ ਅਬਦੁਰ ਰਸ਼ੀਦ ਸਾਹਿਬ (ਨਾਜ਼ਿਮ ਇਦਾਰਾ ਉਲੂਮ ਇਸਲਾਮੀਆ, ਸਮਨਾਬਾਦ, ਝੰਗ) ਨੂੰ ਅੱਲਾਹ ਤਆਲਾ ਬਿਹਤਰ ਬਦਲਾ ਦੇਵੇ ਜਿਹਨਾਂ ਨੇ ਆਪਣੇ ਕੀਮਤੀ ਸਮੇਂ ਵਿੱਚੋਂ ਸਮਾਂ ਕੱਢ ਕੇ ਪੂਰੀ ਕਿਤਾਬ ਦਾ ਅਧਿਐਨ ਕੀਤਾ ਅਤੇ ਕੁੱਝ ਥਾਂਵਾਂ ਤੇ ਸੁਧਾਈ ਕੀਤੀ। (ਆੱਮੀਨ)

ਅੱਲਾਹ ਤਆਲਾ ਦਾ ਲੱਖ-ਲੱਖ ਧੰਨਵਾਦ ਹੈ ਕਿ ਇਸ ਐਡੀਸ਼ਨ ਦਾ ਮੋਹਤਰਮ ਜ਼ੁਬੈਰ ਅਲੀ ਜ਼ਈ ਨੇ ਅਧਿਐਨ ਕੀਤਾ ਹੈ। ਜ਼ੁਬੈਰ ਅਲੀ ਜ਼ਈ ਸਾਹਿਬ ਅਹਿਲੇ ਹਦੀਸਾਂ ਦੇ ਉੱਚ ਕੋਟੀ ਦੇ ਵਿਦਵਾਨ ਹਨ। ਉਹਨਾਂ ਨੂੰ ਰਵਾਇਤਾਂ ਪ੍ਰਤੀ ਖਾਸ ਤੌਰ ਤੇ ਮੁਹਾਰਤ ਹੈ। ਉਹਨਾਂ ਨੇ ਇਸ ਐਡੀਸ਼ਨ ਵਿੱਚ ਮੌਜੂਦ ਹਦੀਸਾਂ ਦੇ ਸਹੀ ਹੋਣ ਦੀ ਜ਼ਿੰਮੇਵਾਰੀ ਪ੍ਰਵਾਨ ਕੀਤੀ ਹੈ। ਅੱਲਾਹ ਤਆਲਾ ਉਹਨਾਂ ਨੂੰ ਬਿਹਤਰ ਬਦਲਾ ਦੇਵੇ।

ਮੈਂ ਹਾਫ਼ਿਜ਼ ਅਬਦੁੱਲ ਅਜ਼ੀਮ ਅਸਦ ਦਾਰੁੱਸਸਲਾਮ ਲਾਹੌਰ ਦਾ ਖ਼ਾਸ ਤੌਰਤੇ ਧੰਨਵਾਦੀ ਹਾਂ ਜਿਹਨਾਂ ਨੇ ਜ਼ੁਬੈਰ ਅਲੀ ਜ਼ਈ ਸਾਹਿਬ ਅਤੇ ਸ਼ੈਖ਼ ਅਬਦੁੱਸ ਸਮਦ ਰਫ਼ੀਕੀ ਸਮੇਤ ਉਲਮਾ ਕਿਰਾਮ ਦੀ ਇੱਕ ਜਮਾਅਤ ਤੋਂ ਸੁਧਾਈ ਕਰਵਾਈ। ਉਹਨਾਂ

ਦੀ ਕੀਮਤੀ ਵਿਆਖਿਆ ਤੋਂ ਕਿਤਾਬ ਬਹੁਤ ਜ਼ਿਆਦਾ ਲਾਭਦਾਇਕ ਹੋ ਗਈ ਹੈ। ਅੱਲਾਹ ਤਆਲਾ ਉਹਨਾਂ ਉਲਮਾ-ਏ-ਕਿਰਾਮ ਨੂੰ ਵੀ ਬਿਹਤਰ ਬਦਲਾ ਦੇਵੇ। ਆਮੀਨ

ਉਹਨਾਂ ਸਾਰੇ ਮਿੱਤਰਾਂ ਨੂੰ ਜਿਹਨਾਂ ਨੇ ਇਸ ਕਿਤਾਬ ਦੇ ਪ੍ਰਕਾਸ਼ਨ ਵਿੱਚ ਮਦਦ ਕੀਤੀ ਹੈ,ਅੱਲਾਹ ਤਆਲਾ ਉਹਨਾਂ ਨੂੰ ਦੀਨ ਅਤੇ ਦੁਨੀਆ ਵਿੱਚ ਨੇਕੀਆਂ ਦੇਵੇ। ਉਹਨਾਂ ਨੂੰ ਬਿਹਤਰ ਬਦਲਾ ਦੇਵੇ ਅਤੇ ਉਹਨਾਂ ਦੀ ਮਿਹਨਤ ਪ੍ਰਵਾਨ ਕਰੇ ਅਤੇ ਸਾਨੂੰ ਸਾਰਿਆਂ ਨੂੰ ਸਹੀ ਅਕੀਦਾ ਅਪਨਾਉਣ ਅਤੇ ਸੁੰਨਤ ਦੇ ਅਨੁਸਾਰ ਅਮਲ ਕਰਨ ਦੀ ਸ਼ਕਤੀ ਦੇਵੇ। ਆਮੀਨ

**ਨੋਟ:** ਹਦੀਸ ਨੰਬਰ ਮਕਤਬਾ ਦਾਰੁੱਸਸਲਾਮ ਅਤੇ ਬੈਤੁਲ-ਅਫਕਾਰ ਅਲ ਦੋਲੀਆ ਦੀ ਪ੍ਰਕਾਸ਼ਿਤ ਹਦੀਸਾਂ ਦੀ ਕਿਤਾਬ ਦੇ ਅਨੁਸਾਰ ਹਨ।

رَبَّنَا تَقَبَّلْ مِنَّا إِنَّكَ أَنْتَ السَّمِيْعُ الْعَلِيْمُ

-ਸੱਯਦ ਸ਼ਫ਼ੀਕ-ਉਰ ਰਹਿਮਾਨ

****

بسم الله الرحمن الرحيم

# ਮੁੱਖਬੰਧ

ਸਤਿਕਾਰਯੋਗ ਪਾਠਕੋ!

ਨਮਾਜ਼, ਦੀਨ ਦਾ ਅਤਿਅੰਤ ਮਹੱਤਵਪੂਰਨ ਰੁਕਨ (ਨੀਵ) ਹੈ। ਇਸਦੀ ਫ਼ਰਜ਼ੀਅਤ ਕੁਰਆਨ ਮਜੀਦ ਅਤੇ ਹਦੀਸਾਂ ਤੋਂ ਸਾਬਤ ਹੁੰਦੀ ਹੈ। ਸਾਰੇ ਮੁਸਲਮਾਨਾਂ ਦੀ ਨਮਾਜ਼ ਦੇ ਫ਼ਰਜ਼ (ਅਤਿ ਜ਼ਰੂਰੀ) ਹੋਣ ਤੇ ਸਹਿਮਤੀ ਹੈ। ਰਸੂਲੱਲਾਹ (ਸ.) ਨੇ ਜਦੋਂ ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ:) ਨੂੰ ਯਮਨ ਭੇਜਿਆ ਤਾਂ ਫ਼ਰਮਾਇਆ:"ਫਿਰ ਉਹਨਾਂ ਨੂੰ ਦੱਸੋ ਕਿ ਅੱਲਾਹ ਤਆਲਾ ਨੇ ਉਹਨਾਂ 'ਤੇ ਦਿਨ-ਰਾਤ ਵਿੱਚ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ।"

(ਬੁਖ਼ਾਰੀ-1395,ਮੁਸਲਿਮ-19)

ਇਹ ਵੀ ਫ਼ਰਮਾਇਆ:"ਤੁਸੀਂ ਇੰਝ ਨਮਾਜ਼ ਪੜ੍ਹੋ ਜਿਵੇਂ ਮੈਨੂੰ ਨਮਾਜ਼ ਪੜ੍ਹਦੇ ਦੇਖਦੇ ਹੋ।"

(ਬੁਖ਼ਾਰੀ-631)

ਨਮਾਜ਼ ਦੇ ਇਸੀ ਮਹੱਤਤਾ ਨੂੰ ਦੇਖਦੇ ਹੋਏ ਬਹੁਤ ਸਾਰੇ ਇਮਾਮਾਂ ਨੇ ਨਮਾਜ਼ ਦੇ ਵਿਸ਼ੇ ਤੇ ਅਨੇਕ ਕਿਤਾਬਾਂ ਲਿਖੀਆਂ ਹਨ। ਜਿਵੇਂ ਕਿ ਅਬੂ ਨਈਮ ਫ਼ਜ਼ਲ ਬਿਨ ਦਕੀਨ (ਰਹਿ.) (ਮੌਤ-218 ਹਿ:)। ਇਸ ਤੋਂ ਇਲਾਵਾ ਵਰਤਮਾਨ ਸਮੇਂ ਵਿੱਚ ਉਰਦੂ ਅਤੇ ਖੇਤਰੀ ਭਾਸ਼ਾਵਾਂ ਵਿੱਚ ਵੀ ਅਨੇਕ ਕਿਤਾਬਾਂ ਪ੍ਰਕਾਸ਼ਿਤ ਹੋਈਆਂ ਹਨ। ਪ੍ਰੰਤੂ ਉਹਨਾਂ ਵਿੱਚੋਂ ਜ਼ਿਆਦਾਤਰ ਕਿਤਾਬਾਂ ਝੂਠੀਆਂ ਹਦੀਸਾਂ,ਜ਼ਈਫ਼ ਅਤੇ ਮਰਦੂਦ ਰਿਵਾਇਤਾਂ,ਪਰਸਪਰ ਵਿਰੋਧੀ ਅਤੇ ਇਲਮੀ ਗ਼ਲਤੀਆਂ ਤੇ ਅਧਾਰਿਤ ਹਨ।

ਜਨਾਬ ਡਾਕਟਰ ਸੱਯਦ ਸ਼ਫ਼ੀਕ-ਉਰ-ਰਹਿਮਾਨ ਸਾਹਿਬ ਨੇ ਆਮ ਅਤੇ ਖਾਸ ਲੋਕਾਂ ਦੇ ਲਈ ਸਰਲ ਉਰਦੂ ਵਿੱਚ "ਨਮਾਜ਼-ਏ-ਨਬਵੀ"ਦੇ ਨਾਮ ਨਾਲ ਪੁਸਤਕ ਨੂੰ ਤਰਤੀਬ ਦਿੱਤੀ ਹੈ। ਜਿਸ ਵਿੱਚ ਉਹਨਾਂ ਨੇ ਕੋਸ਼ਿਸ਼ ਕੀਤੀ ਹੈ ਕਿ ਕੋਈ ਜ਼ਈਫ਼ ਹਦੀਸ ਸ਼ਾਮਲ ਨਾ ਹੋ ਜਾਵੇ। ਮੈਂ ਵੀ ਜਾਂਚ ਦੇ ਦੌਰਾਨ ਇਸ ਗੱਲ ਦੀ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਸ ਵਿੱਚ ਕੇਵਲ ਮਕਬੂਲ ਹਦੀਸਾਂ ਨੂੰ ਹੀ ਲਿਆ ਜਾਵੇ। ਮੇਰੀ ਜਾਣਕਾਰੀ ਦੇ ਅਨੁਸਾਰ ਇਸ ਵਿੱਚ ਕੋਈ ਜ਼ਈਫ਼ ਰਵਾਇਤ ਨਹੀਂ ਹੈ। ਪ੍ਰੰਤੂ ਕਿਉਂਕਿ

ਇਨਸਾਨ ਗ਼ਲਤੀਆਂ ਦਾ ਪੁਤਲਾ ਹੈ ਇਸ ਕਰਕੇ ਵਿਦਵਾਨਾਂ ਨੂੰ ਬੇਨਤੀ ਹੈ ਕਿ ਜੇਕਰ ਕਿਸੇ ਹਦੀਸ ਸੰਬੰਧੀ ਇੱਲਤ (ਕਮਜ਼ੋਰ) ਹੋਣ ਦਾ ਪਤਾ ਚੱਲੇ ਤਾਂ ਮੈਨੂੰ ਸੂਚਿਤ ਕਰਨ ਤਾਂ ਜੋ ਆਉਣ ਵਾਲੇ ਐਡੀਸ਼ਨਾਂ ਵਿੱਚ ਉਸਦੀ ਸੁਧਾਈ ਕੀਤੀ ਜਾ ਸਕੇ।

ਅਬੂ ਤਾਹਿਰ ਹਾਫ਼ਿਜ਼ ਜ਼ੁਬੈਰ ਅਲੀ ਜ਼ਈ ਮੁਹੰਮਦੀ
ਫ਼ਾਰਗ਼ ਜਾਮੀਆ ਮੁਹੰਦੀਆ ਗੁਜਰਾਂਵਾਲਾ,
ਵਫ਼ਾਕੁਲ ਮਦਾਰਿਸ ਅਸ-ਸਲਫ਼ੀਆ ਫ਼ੈਸਲਾਬਾਦ
ਐਮ.ਏ.(ਅਰਬੀ,ਇਸਲਾਮੀਆਤ),(ਪੰਜਾਬ ਯੂਨੀਵਰਸਿਟੀ)

ਸੰਪਰਕ:
ਹਾਫ਼ਿਜ਼ ਜ਼ੁਬੈਰ ਅਲੀ ਜ਼ਈ ਸਥਾਨ ਹਜ਼ਰੂ ਜਿਲ੍ਹਾ ਅਟਕ

# ਸਾਰੇ ਸੰਸਾਰਾਂ ਲਈ ਰਹਿਮਤ ਹਜ਼ਰਤ ਮੁਹੰਮਦ (ਸ.) ਦਾ ਸੰਬੋਧਨ

إِنَّ الْحَمْدَ لِلّٰهِ نَحْمَدُهُ وَنَسْتَعِينُهُ نَسْتَغْفِرُهُ وَنَعُوذُ بِاللّٰهِ مِنْ شُرُورِ أَنْفُسِنَا وَسَيِّئَاتِ
أَعْمَالِنَا مَنْ يَهْدِهِ اللّٰهُ فَلَا مُضِلَّ لَهُ وَمَنْ يُضْلِلْ فَلَا هَادِيَ لَهُ وَأَشْهَدُ أَنْ لَا إِلٰهَ إِلَّا
اللّٰهُ وَحْدَهُ لَا شَرِيكَ لَهُ وَأَشْهَدُ أَنَّ مُحَمَّداً عَبْدُهُ وَرَسُولُهُ، أَمَّا بَعْدُ.
فَإِنَّ خَيْرَ الْحَدِيثِ كِتَابُ اللّٰهِ وَخَيْرَ الْهَدْيِ هَدْيُ مُحَمَّدٍ ﷺ وَشَرَّ الْأُمُورِ
مُحْدَثَاتُهَا وَكُلُّ بِدْعَةٍ ضَلَالَةٌ

(ਮੁਸਲਿਮ-867 'ਤੇ 868)

ਰੇਖਾਂਕਿਤ ਸ਼ਬਦ ਜਾਮੇ ਤਿਰਮਿਜ਼ੀ ਦੇ ਹਨ।

يَا أَيُّهَا النَّاسُ اتَّقُوا رَبَّكُمُ الَّذِي خَلَقَكُمْ مِنْ نَفْسٍ وَاحِدَةٍ وَخَلَقَ مِنْهَا زَوْجَهَا وَبَثَّ
مِنْهُمَا رِجَالًا كَثِيرًا وَنِسَاءً وَاتَّقُوا اللّٰهَ الَّذِي تَسَاءَلُونَ بِهِ وَالْأَ
رْحَامَ إِنَّ اللّٰهَ كَانَ عَلَيْكُمْ رَقِيبًا ۝ (النساء:١)

(3:102) (4:1)

﴿يَا أَيُّهَا الَّذِينَ آمَنُوا اتَّقُوا اللّٰهَ حَقَّ تُقَاتِهِ وَلَا تَمُوتُنَّ إِلَّا وَأَنْتُمْ مُسْلِمُونَ﴾ (آل عمران:١٠٢)

﴿يَا أَيُّهَا الَّذِينَ آمَنُوا اتَّقُوا اللّٰهَ وَقُولُوا قَوْلًا سَدِيدًا ۝ يُصْلِحْ لَكُمْ أَعْمَالَكُمْ وَيَغْفِرْ
لَكُمْ ذُنُوبَكُمْ وَمَنْ يُطِعِ اللّٰهَ وَرَسُولَهُ فَقَدْ فَازَ فَوْزًا عَظِيمًا﴾ (الأحزاب:٧٠، ٧١)

33:70-71

(ਤਿਰਮਿਜ਼ੀ-1105,ਤਿਰਮਿਜ਼ੀ ਨੇ ਹਸਨ ਕਿਹਾ ਹੈ,ਅਬੂ ਦਾਊਦ-2118,ਇਬਨੇ ਮਾਜਾ-1892)

"ਨਿਰਸੰਦੇਹ ਸਾਰੀਆਂ ਪ੍ਰਸੰਸਾਵਾਂ ਅੱਲਾਹ ਦੇ ਲਈ ਹਨ।ਅਸੀਂ ਉਸ ਦੀ ਪ੍ਰਸੰਸਾ ਕਰਦੇ ਹਾਂ,ਉਸ ਤੋਂ ਹੀ ਮਦਦ ਮੰਗਦੇ ਹਾਂ ਅਤੇ ਅਸੀਂ ਉਸ ਤੋਂ ਆਪਣੇ ਗੁਨਾਹਾਂ ਦੀ ਬਖ਼ਸ਼ਿਸ਼ ਚਾਹੁੰਦੇ ਹਾਂ,ਅਸੀਂ ਆਪਣੇ ਆਪ ਦੇ ਗੁਨਾਹਾਂ ਅਤੇ ਨਫ਼ਸ ਦੀਆਂ ਬੁਰਾਈਆਂ ਤੋਂ ਅੱਲਾਹ ਦੀ ਪਨਾਹ (ਸ਼ਰਨ) ਚਾਹੁੰਦੇ ਹਾਂ,ਜਿਸਨੂੰ ਅੱਲਾਹ ਰਾਹ ਦਿਖਾਵੇ ਉਸ ਨੂੰ ਕੋਈ ਗੁਮਰਾਹ ਨਹੀਂ ਕਰ ਸਕਦਾ ਅਤੇ ਜਿਸ ਨੂੰ ਅੱਲਾਹ ਆਪਣੇ ਦਰ ਤੋਂ ਫਿਟਕਾਰ ਦੇਵੇ ਉਸ ਨੂੰ ਕੋਈ ਰਾਸਤਾ ਨਹੀਂ ਦਿਖਾ ਸਕਦਾ,ਮੈਂ ਗਵਾਹੀ ਦਿੰਦਾ ਹਾਂ ਕਿ ਕੇਵਲ ਅੱਲਾਹ ਹੀ ਇਸ਼ਟ (ਸੱਚਾ) ਹੈ,ਉਹ ਇਕੱਲਾ ਹੈ ਉਸਦਾ ਕੋਈ ਸਾਂਝੀ ਨਹੀਂ

ਅਤੇ ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ (ਸ.) ਉਸਦੇ ਬੰਦੇ ਅਤੇ ਰਸੂਲ ਹਨ।"

"ਹਮਦ ਅਤੇ ਸਲਾਤ (ਗੁਣਗਾਨ ਅਤੇ ਦਰੂਦ) ਤੋਂ ਬਾਦ ਨਿਸ਼ਚਿਤ ਹੀ ਸਾਰੀਆਂ ਗੱਲਾਂ ਤੋਂ ਬਿਹਤਰ ਅੱਲਾਹ ਦੀ ਗੱਲ ਹੈ ਅਤੇ ਸਾਰਿਆਂ ਤਰੀਕਿਆਂ ਤੋਂ ਬਿਹਤਰ ਮੁਹੰਮਦ (ਸ.) ਦਾ ਤਰੀਕਾ ਹੈ ਅਤੇ ਸਾਰੇ ਬੁਰੇ ਕੰਮਾਂ ਤੋਂ ਬੁਰਾ ਕੰਮ ਉਹ ਹੈ ਜਿਹੜਾ (ਅੱਲਾਹ ਦੇ ਦੀਨ ਵਿੱਚ) ਆਪਣੇ ਵੱਲੋਂ ਸ਼ੁਰੂ ਕੀਤਾ ਜਾਵੇ (ਬਿਦਅਤ) ਅਤੇ ਹਰ ਬਿਦਅਤ (ਦੀਨ ਵਿੱਚ ਨਵਾਂ ਕੰਮ) ਗੁਮਰਾਹੀ ਹੈ।"

ਹੇ ਲੋਕੋ! ਆਪਣੇ ਰੱਬ ਤੋਂ ਡਰੋ ਜਿਸ ਨੇ ਤੁਹਾਨੂੰ ਇੱਕ ਜਾਨ ਤੋਂ ਪੈਦਾ ਕੀਤਾ ਅਤੇ (ਫੇਰ) ਉਸ ਜਾਨ ਤੋਂ ਉਸਦੀ ਪਤਨੀ ਨੂੰ ਬਣਾਇਆ ਅਤੇ (ਫੇਰ) ਉਹਨਾਂ ਦੋਵਾਂ ਤੋਂ ਬਹੁਤ ਸਾਰੇ ਮਰਦ ਅਤੇ ਔਰਤਾਂ ਪੈਦਾ ਕੀਤੀਆਂ ਅਤੇ ਉਹਨਾਂ ਨੂੰ (ਧਰਤੀ ਤੇ) ਫੈਲਾਇਆ, ਅੱਲਾਹ ਤੋਂ ਡਰਦੇ ਰਹੋ ਜਿਸਦੇ ਰਾਹੀਂ (ਜਿਸਦੇ ਨਾਮ 'ਤੇ) ਤੁਸੀਂ ਇੱਕ ਦੂਜੇ ਤੋਂ ਸਵਾਲ ਕਰਦੇ ਹੋ ਅਤੇ ਰਿਸ਼ਤਿਆਂ (ਨੂੰ ਤੋੜਨ) ਤੋਂ ਡਰੋ। ਨਿਰਸੰਦੇਹ ਅੱਲਾਹ ਤੁਹਾਡੀ ਨਿਗਰਾਨੀ ਕਰ ਰਿਹਾ ਹੈ।"

ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਜਿਵੇਂ ਕਿ ਉਸ ਤੋਂ ਡਰਨ ਦਾ ਹੱਕ ਹੈ ਅਤੇ ਤੁਹਾਨੂੰ ਮੌਤ ਨਾ ਆਵੇ ਪ੍ਰੰਤੂ ਉਸ ਹਾਲ ਵਿੱਚ ਕਿ ਤੁਸੀਂ ਮੁਸਲਮਾਨ ਹੋ।"

ਹੇ ਈਮਾਨ ਵਾਲਿਓ!ਅੱਲਾਹ ਤੋਂ ਡਰੋ ਅਤੇ ਅਜਿਹੀ ਗੱਲ ਕਹੋ ਜਿਹੜੀ ਮਜ਼ਬੂਤ (ਸਿੱਧੀ ਅਤੇ ਸੱਚੀ) ਹੋਵੇ,ਅੱਲਾਹ ਤਆਲਾ ਤੁਹਾਡੇ ਅਮਲਾਂ ਨੂੰ ਸੁਧਾਰੇਗਾ ਅਤੇ ਤੁਹਾਡੇ ਗੁਨਾਹਾਂ ਨੂੰ ਮੁਆਫ਼ ਕਰੇਗਾ ਅਤੇ ਜਿਸ ਵਿਅਕਤੀ ਨੇ ਅੱਲਾਹ ਅਤੇ ਉਸਦੇ ਰਸੂਲ ਦੀ ਆਗਿਆ ਦਾ ਪਾਲਣ ਕੀਤਾ ਉਸਨੇ ਵੱਡੀ ਸਫ਼ਲਤਾ ਪ੍ਰਾਪਤ ਕੀਤੀ।"

## ਚਿਤਾਵਨੀਆਂ:

(1) ਸਹੀ ਮੁਸਲਿਮ, ਸੁਨਨ ਨਿਸਾਈ ਅਤੇ ਮੁਸਨਦ ਅਹਿਮਦ ਵਿੱਚ ਇਬਨੇ ਅੱਬਾਸ (ਰਜ਼ੀ.) ਅਤੇ ਇਬਨੇ ਮਸਊਦ (ਰਜ਼ੀ.) ਦੀ ਹਦੀਸ ਵਿੱਚ ਖ਼ੁਤਬੇ ਦਾ ਆਰੰਭ (إِنَّ الْحَمْدَ لِلَّهِ) ਨਾਲ ਹੈ ਇਸ ਕਰਕੇ ﴿الْحَمْدُ لِلَّهِ﴾ ਦੀ ਬਜਾਏ (إِنَّ الْحَمْدَ لِلَّهِ) ਕਹਿਣਾ ਚਾਹੀਦਾ ਹੈ।

(2) (نُؤْمِنُ بِهِ وَنَتَوَكَّلُ عَلَيْهِ) ਦੇ ਸ਼ਬਦ ਸਹੀ ਹਦੀਸਾਂ ਵਿੱਚ ਮੌਜੂਦ ਨਹੀਂ ਹਨ।

(3) ਸਹੀ ਹਦੀਸਾਂ ਵਿੱਚ (نَشْهَدُ) (ਬਹੁ-ਵਚਨ ਦਾ ਸ਼ਬਦ) ਨਹੀਂ ਹੈ ਸਗੋਂ (أَشْهَدُ) (ਇੱਕ-ਵਚਨ ਦਾ ਸ਼ਬਦ) ਹੈ।

(4) ਇਹ ਖ਼ੁਤਬਾ ਨਿਕਾਹ, ਜੁਮਾ ਅਤੇ ਆਮ ਉਪਦੇਸ਼ ਅਤੇ ਇਰਸ਼ਾਦਾਤ ਜਾਂ ਦਰਸੋ ਤਦਰੀਸ (ਪਠਨ ਪਾਠਨ) ਸਮੇਂ 'ਤੇ ਪੜ੍ਹਿਆ ਜਾਂਦਾ ਹੈ। ਇਸ ਨੂੰ ਖ਼ੁਤਬਾ-ਏ-ਹਾਜਤ ਵੀ ਕਹਿੰਦੇ ਹਨ, ਇਸਨੂੰ ਪੜ੍ਹ ਕੇ ਆਦਮੀ ਆਪਣੀਆਂ ਇੱਛਾਵਾਂ ਅਤੇ ਲੋੜਾਂ ਬਿਆਨ ਕਰੇ।

(ਦਾਰਮੀ-2198)

# ਕਿਤਾਬ-ਵ-ਸੁੰਨਤ ਦੇ ਅਨੁਸਰਣ (ਪੈਰਵੀ) ਦਾ ਆਦੇਸ਼

ਅੱਲਾਹ ਤਆਲਾ ਫ਼ਰਮਾਉਂਦੇ ਹਨ:

﴿اَلْيَوْمَ اَكْمَلْتُ لَكُمْ دِيْنَكُمْ وَاَتْمَمْتُ عَلَيْكُمْ نِعْمَتِيْ وَرَضِيْتُ لَكُمُ الْاِسْلَامَ دِيْنًا﴾

"(ਹੇ ਮੁਸਲਮਾਨੋਂ) ਅੱਜ ਦੇ ਦਿਨ ਮੈਂ ਤੁਹਾਡੇ ਲਈ ਤੁਹਾਡਾ ਦੀਨ ਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ 'ਤੇ ਆਪਣੀ ਬਖ਼ਸ਼ਿਸ਼ ਨੂੰ ਪੂਰਾ ਕਰ ਦਿੱਤਾ ਹੈ ਅਤੇ ਤੁਹਾਡੇ ਲਈ ਇਸਲਾਮ ਨੂੰ (ਬਾਤੌਰ) ਦੀਨ ਪਸੰਦ ਕੀਤਾ ਹੈ।"

(ਅਲਮਾਇਦਾਹ-3:5)

ਇਹ ਆਇਤ 9 ਜ਼ਿਲ ਹਿੱਜਾ 10 ਹਿਜਰੀ ਨੂੰ ਅਰਫ਼ਾਤ ਦੇ ਮੈਦਾਨ ਵਿੱਚ ਉਤਰੀ। ਇਸਦੇ ਨਾਜ਼ਲ ਹੋਣ ਤੋਂ ਤਿੰਨ ਮਹੀਨੇ ਬਾਦ ਰਸੂਲੱਲਾਹ (ਸ.) ਇਹ ਕਾਮਿਲ ਅਤੇ ਸੰਪੂਰਨ ਦੀਨ ਉੱਮਤ ਨੂੰ ਸੌਂਪ ਕੇ ਮੌਤ ਪਾ ਗਏ ਅਤੇ ਵਸੀਅਤ ਕਰਕੇ ਗਏ:ਮੈਂ ਤੁਹਾਡੇ ਵਿਚਕਾਰ ਅਜਿਹੀਆਂ ਦੋ ਚੀਜ਼ਾਂ ਛੱਡ ਕੇ ਜਾ ਰਿਹਾ ਹਾਂ ਜਦੋਂ ਤੱਕ ਤੁਸੀਂ ਇਹਨਾਂ ਨੂੰ ਮਜ਼ਬੂਤੀ ਨਾਲ ਫੜਕੇ ਰੱਖੋਗੇ ਤਾਂ ਕਦੇ ਵੀ ਗੁਮਰਾਹ ਨਹੀਂ ਹੋਵੋਗੇ ਭਾਵ ਅੱਲਾਹ ਦੀ ਕਿਤਾਬ ਅਤੇ ਉਸਦੇ ਨਬੀ (ਸ.) ਦੀ ਸੁੰਨਤ।"

(ਬੈਹਕੀ-2/899,ਇਸਨੂੰ ਹਾਕਿਮ-1/93 ਅਤੇ ਇਬਨੇ ਹਜ਼ਮ ਨੇ ਸਹੀ ਕਿਹਾ ਹੈ)

ਇੱਥੇ ਇਹ ਸਪੱਸ਼ਟ ਹੁੰਦਾ ਹੈ ਕਿ ਇਸਲਾਮ,ਕਿਤਾਬ ਅਤੇ ਸੁੰਨਤ ਵਿੱਚ ਸੀਮਿਤ ਹੈ ਅਤੇ ਇਹ ਵੀ ਸਾਬਤ ਹੋਇਆ ਕਿ ਮਸਲਾ ਅਤੇ ਫ਼ਤਵਾ ਕੇਵਲ ਉਹੀ ਸਹੀ ਅਤੇ ਅਮਲ ਯੋਗ ਹੈ ਜਿਹੜਾ ਕੁਰਆਨ ਅਤੇ ਸੁੰਨਤ ਤੋਂ ਸਾਬਿਤ ਹੋਵੇ।

ਰਸੂਲੱਲਾਹ (ਸ.) ਫ਼ਰਮਾਉਂਦੇ ਹਨ:"ਮੇਰੀ ਸਾਰੀ ਉੱਮਤ ਜੰਨਤ ਵਿੱਚ ਦਾਖ਼ਲ ਹੋਵੇਗੀ ਪ੍ਰੰਤੂ ਉਹਨਾਂ ਤੋਂ ਛੁੱਟ ਜਿਹਨਾਂ ਨੇ ਇਨਕਾਰ ਕੀਤਾ। ਕਿਸੇ ਨੇ ਪੁੱਛਿਆ (ਹੇ ਅੱਲਾਹ ਦੇ ਰਸੂਲ) ਇਨਕਾਰ ਕਰਨ ਵਾਲਾ ਕੌਣ ਹੈ? ਆਪ ਨੇ ਫ਼ਰਮਾਇਆ ਜਿਸਨੇ ਮੇਰੀ ਆਗਿਆ ਦਾ ਪਾਲਣ ਕੀਤਾ ਉਹ ਜੰਨਤ ਵਿੱਚ ਦਾਖ਼ਲ ਹੋਵੇਗਾ ਅਤੇ ਜਿਸਨੇ ਮੇਰੀ ਨਾ-ਫ਼ਰਮਾਨੀ ਕੀਤੀ ਉਸਨੇ ਇਨਕਾਰ ਕੀਤਾ।"

(ਬੁਖ਼ਾਰੀ-7380)

ਹਜ਼ਰਤ ਅਰਬਾਜ਼ ਬਿਨ ਸਾਰਿਯਾ (ਰਜ਼ੀ.) ਰਵਾਇਤ ਕਰਦੇ ਹਨ ਕਿ "ਇੱਕ ਦਿਨ ਰਸੂਲੱਲਾਹ (ਸ.) ਨੇ ਸਾਨੂੰ ਨਮਾਜ਼ ਪੜ੍ਹਾਈ। ਫਿਰ ਆਪ ਨੇ ਸਾਡੇ ਵੱਲ ਧਿਆਨ ਦਿੱਤਾ ਅਤੇ ਪ੍ਰਭਾਵੀ ਨਸੀਹਤ ਕੀਤੀ। ਜਿਸ ਨੂੰ ਸੁਣਕੇ ਸਾਡੀਆਂ ਅੱਖਾਂ

ਵਿੱਚੋਂ ਹੰਝੂ ਜਾਰੀ ਹੋ ਗਏ ਅਤੇ ਦਿਲ ਦਹਿਲ ਗਏ। ਇੱਕ ਵਿਅਕਤੀ ਨੇ ਕਿਹਾ:ਹੇ ਅੱਲਾਹ ਦੇ ਰਸੂਲ! ਇਹ ਉਪਦੇਸ਼ ਤਾਂ ਅਜਿਹਾ ਹੈ ਜਿਵੇਂ ਕਿਸੇ ਜੁਦਾ ਹੋਣ ਵਾਲੇ ਦਾ ਹੋਵੇ। ਇਸ ਲਈ ਸਾਨੂੰ ਕੋਈ ਖ਼ਾਸ ਵਸੀਅਤ ਕਰੋ।ਆਪ ਨੇ ਫ਼ਰਮਾਇਆ: ਮੈਂ ਤੁਹਾਨੂੰ ਵਸੀਅਤ ਕਰਦਾ ਹਾਂ ਕਿ ਅੱਲਾਹ ਤੋਂ ਡਰਦੇ ਰਹਿਣਾ ਅਤੇ ਆਪਣੇ (ਅਮੀਰ ਦੀ ਜਾਇਜ਼ ਗੱਲ) ਸੁਣਨਾ ਅਤੇ ਮੰਨਣਾ ਭਾਵੇ (ਤੁਹਾਡਾ ਅਮੀਰ) ਹਬਸ਼ੀ ਗ਼ੁਲਾਮ ਹੀ ਹੋਵੇ।ਮੇਰੇ ਪਿੱਛੋਂ ਜਿਹੜਾ ਤੁਹਾਡੇ 'ਚੋਂ ਜੀਵਿਤ ਰਹੇਗਾ ਉਹ ਸਖਤ ਮੱਤ-ਭੇਦ ਦੇਖੇਗਾ।ਉਸ ਸਮੇਂ ਤੁਸੀਂ ਮੇਰੀ ਸੁੰਨਤ ਅਤੇ ਚਾਰ ਖ਼ਲੀਫ਼ੀਆਂ ਦਾ ਤਰੀਕਾ ਲਾਜ਼ਮੀ ਫੜਣਾ,ਉਸਨੂੰ ਦੰਦਾਂ ਨਾਲ ਮਜ਼ਬੂਤ ਫੜਕੇ ਰੱਖਣਾ ਅਤੇ (ਦੀਨ ਦੇ ਵਿੱਚ) ਨਵੇਂ-ਨਵੇਂ ਕੰਮਾਂ (ਅਤੇ ਤਰੀਕਿਆਂ) ਤੋਂ ਬਚਣਾ।ਨਿਰਸੰਦੇਹ ਹਰ ਨਵੀਂ ਗੱਲ ਬਿਦਅਤ ਹੈ ਅਤੇ ਹਰ ਬਿਦਅਤ ਗੁਮਰਾਹੀ ਹੈ।"

(ਸੁਨਨ ਅਬੀ ਦਾਊਦ-4607 ਅਤੇ ਸੁਨਨ ਤਿਰਮਿਜ਼ੀ-3676)

ਇਸ ਹਦੀਸ ਤੋਂ ਸਾਬਤ ਹੁੰਦਾ ਹੈ ਕਿ ਹਰ ਬਿਦਅਤ ਗੁਮਰਾਹੀ ਹੈ।ਕੋਈ ਬਿਦਅਤ ਹਸਨਾ (ਚੰਗੀ) ਨਹੀਂ ਹੁੰਦੀ।

ਅਬਦੁੱਲਾਹ ਬਿਨ ਉਮਰ ਫ਼ਰਮਾਉਂਦੇ ਹਨ:"ਹਰ ਬਿਦਅਤ ਗੁਮਰਾਹੀ ਹੈ ਭਾਵੇਂ ਲੋਕ ਉਸਨੂੰ ਨੇਕੀ ਸਮਝਣ।"

("السنة"لمحمد بن نصرالمروزی ص٨٢سرح الاصول للالكائي ٩٢/١)

ਇਮਾਮ ਮਾਲਿਕ (ਰਹਿ.) ਨੇ ਕਿੰਨੇ ਵਧੀਆ ਤਰੀਕੇ ਨਾਲ ਦੱਸਿਆ ਹੈ:"ਜਿਸ ਵਿਅਕਤੀ ਨੇ ਇਸਲਾਮ ਵਿੱਚ ਨੇਕੀ ਸਮਝਕੇ ਕੋਈ ਨਵੀਂ ਚੀਜ਼ ਦੀ ਕਾਢ ਕੀਤੀ ਤਦ ਉਸਨੇ ਗੁਮਾਨ ਕੀਤਾ ਕਿ ਮੁਹੰਮਦ (ਸ.) ਨੇ ਰਿਸਾਲਤ ਦੀ ਤਬਲੀਗ਼ ਵਿੱਚ ਬੇਈਮਾਨੀ ਤੋਂ ਕੰਮ ਲਿਆ (ਨਾ-ਉਜ਼ੂ-ਬਿੱਲਾਹ) ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ ਜਿਹੜੀ ਚੀਜ਼ ਦੀਨ ਨਹੀਂ ਸੀ ਉਹ ਅੱਜ ਵੀ ਦੀਨ ਨਹੀਂ ਬਣ ਸਕਦੀ।"

(ਅਲ ਏਤਸਾਮ ਲਿੱਸ਼ਸ਼ਾਤਿਬੀ 1/49)

## ਹਦੀਸ ਦੇ ਮਾਮਲੇ ਵਿੱਚ ਪੁੱਣ ਛਾਣ ਅਤੇ ਸਾਵਧਾਨੀ:

ਅੱਲਾਹ ਤਆਲਾ ਫ਼ਰਮਾਉਂਦਾ ਹੈ:

﴿وَاَنْزَلْنَا اِلَيْكَ الذِّكْرَ لِتُبَيِّنَ لِلنَّاسِ مَانُزِّلَ اِلَيْهِمْ وَلَعَلَّهُمْ يَتَفَكَّرُوْنَ﴾

(ਅਲ ਨਹਿਲ-16/44)

"ਅਤੇ ਅਸਾਂ ਨੇ ਤੁਹਾਡੇ ਵੱਲ ਜ਼ਿਕਰ (ਕੁਰਆਨ) ਨਾਜ਼ਲ ਕੀਤਾ ਹੈ ਤਾਂ ਜੋ ਤੁਸੀਂ ਲੋਕਾਂ ਨੂੰ ਉਹ ਸਿੱਖਿਆਵਾਂ ਸਪੱਸ਼ਟ ਕਰ ਦਿਓ ਜਿਹੜੀਆਂ ਉਹਨਾਂ ਵੱਲ ਨਾਜ਼ਲ ਕੀਤੀਆਂ ਗਈਆਂ ਹਨ ਤਾਂ ਜੋ ਉਹ ਸੋਚ ਵਿਚਾਰ ਕਰਨ।"

ਰਸੂਲੱਲਾਹ (ਸ.) ਨੇ ਫ਼ਰਮਾਇਆ:"ਯਾਦ ਰੱਖੋ ਮੈਨੂੰ ਕੁਰਆਨ ਮਜੀਦ ਅਤੇ ਉਸਦੇ ਨਾਲ ਉਸੇ ਤਰ੍ਹਾਂ ਦੀ ਇੱਕ ਹੋਰ ਚੀਜ਼ (ਸੁੰਨਤ) ਦਿੱਤੀ ਗਈ ਹੈ।"

(ਅਬੂ ਦਾਊਦ-4604,ਇਸਨੂੰ ਇਬਨੇ ਹੱਬਾਨ:97 ਨੇ ਸਹੀ ਕਿਹਾ ਹੈ)

ਅਤੇ ਜਿਵੇਂ ਅੱਲਾਹ ਤਆਲਾ ਨੇ ਆਪਣੀ ਆਗਿਆ ਦਾ ਪਾਲਣ ਕਰਨ ਨੂੰ ਫ਼ਰਜ਼ ਕੀਤਾ ਹੈ ਉਸੇ ਤਰ੍ਹਾਂ ਰਸੂਲ (ਸ.) ਦੀ ਆਗਿਆ ਦਾ ਪਾਲਣ ਕਰਨ ਨੂੰ ਵੀ ਲਾਜ਼ਮੀ ਕਰਾਰ ਦਿੱਤਾ ਹੈ। ਫ਼ਰਮਾਇਆ:

﴿يَاأَيُّهَا الَّذِينَ آمَنُوا أَطِيعُوا اللَّهَ وَالرَّسُولَ وَلَا تُبْطِلُوا أَعْمَالَكُمْ﴾

"ਹੇ ਈਮਾਨ ਵਾਲਿਓ! ਅੱਲਾਹ ਦੀ ਆਗਿਆ ਦਾ ਪਾਲਣ ਕਰੋ ਅਤੇ (ਉਸਦੇ) ਰਸੂਲ ਦੀ ਆਗਿਆ ਦਾ ਪਾਲਣ ਵੀ ਕਰੋ ਅਤੇ (ਉਸ ਆਗਿਆ ਪਾਲਣ ਤੋਂ ਹੱਟ ਕੇ) ਆਪਣੇ ਅਮਲਾਂ ਨੂੰ ਵਿਅਰਥ ਨਾ ਕਰੋ।"

(ਸੂਰਤ ਮੁਹੰਮਦ:33)

ਇੱਥੋਂ ਇਹ ਪਤਾ ਲੱਗਦਾ ਹੈ ਕਿ ਕੁਰਆਨ ਮਜੀਦ ਦੀ ਤਰ੍ਹਾਂ ਨਬੀ ਦੀ ਹਦੀਸ ਵੀ ਸ਼ਰਈ ਦਲੀਲ ਅਤੇ ਹੁੱਜਤ ਹੈ ਪ੍ਰੰਤੂ ਹਦੀਸ ਤੋਂ ਦਲੀਲ ਲੈਣ ਤੋਂ ਪਹਿਲਾਂ ਇਸ ਗੱਲ ਦਾ ਪਤਾ ਹੋਣਾ ਜ਼ਰੂਰੀ ਹੈ ਕੀ ਉਹ ਹਦੀਸ ਰਸੂਲੱਲਾਹ (ਸ.) ਤੋਂ ਸਾਬਤ ਹੁੰਦੀ ਵੀ ਹੈ ਕਿ ਨਹੀਂ?

ਨਬੀ-ਏ-ਅਕਰਮ (ਸ.) ਨੇ ਫ਼ਰਮਾਇਆ: "ਆਖ਼ਰੀ ਜ਼ਮਾਨੇ ਵਿੱਚ ਦੱਜਾਲ ਅਤੇ ਝੂਠੇ ਲੋਕ ਹੋਣਗੇ ਉਹ ਤੁਹਾਨੂੰ ਇਹੋ ਜਿਹੀਆਂ ਹਦੀਸਾਂ ਸੁਣਾਉਣਗੇ ਜਿਹਨਾਂ ਨੂੰ ਤੁਸੀਂ ਅਤੇ ਤੁਹਾਡੇ ਪੁਰਵਜ਼ਾਂ ਨੇ ਕਦੇ ਸੁਣਿਆ ਨਹੀਂ ਹੋਵੇਗਾ। ਇਸ ਕਰਕੇ ਉਹਨਾਂ ਤੋਂ ਆਪਣੇ ਆਪ ਨੂੰ ਬਚਾਉਣਾ। ਕਿਤੇ ਇਹ ਨਾ ਹੋਵੇ ਕਿ ਉਹ ਤੁਹਾਨੂੰ ਗੁਮਰਾਹ ਕਰ ਦੇਣ ਅਤੇ ਤੁਸੀਂ ਫ਼ਿਤਨੇ ਵਿੱਚ ਪੈ ਜਾਓ।

(ਮੁਸਲਿਮ-7)

ਅੱਗੇ ਫ਼ਰਮਾਇਆ:"ਜੋ ਵਿਅਕਤੀ ਮੇਰੇ ਬਾਰੇ ਜਾਣ-ਬੁੱਝ ਕੇ ਝੂਠ ਬੋਲੇ ਉਸ ਨੂੰ ਚਾਹੀਦਾ ਹੈ ਕਿ ਉਹ ਆਪਣਾ ਠਿਕਾਣਾ ਅੱਗ ਵਿੱਚ ਬਣਾ ਲਵੇ।"

(ਬੁਖ਼ਾਰੀ-108 ਅਤੇ ਮੁਸਲਿਮ-2)

ਇਮਾਮ ਦਾਰ ਕੁਤਨੀ (ਰਹਿ.) ਫ਼ਰਮਾਉਂਦੇ ਹਨ:"ਰਸੂਲੱਲਾਹ (ਸ.) ਨੇ ਆਪਣੇ ਵੱਲੋਂ (ਗੱਲ) ਪਹੁੰਚਾ ਦੇਣ ਦਾ ਆਦੇਸ਼ ਦੇਣ ਤੋਂ ਬਾਦ ਆਪਣੀ ਪਵਿੱਤਰ ਜ਼ਾਤ ਤੇ ਝੂਠ ਬੋਲਣ ਵਾਲੇ ਨੂੰ ਅੱਗ ਦੀ ਖ਼ਬਰ ਸੁਣਾਈ ਇਸ ਲਈ ਇਸ ਵਿੱਚ ਇਸ ਗੱਲ ਦੀ ਦਲੀਲ ਹੈ ਕਿ ਆਪ ਨੇ ਆਪਣੇ ਵੱਲੋਂ ਜ਼ਈਫ਼ ਦੀ ਬਜਾਏ ਸਹੀ ਅਤੇ ਝੂਠ ਦੀ ਬਜਾਏ ਸੱਚ ਨੂੰ ਪਹੁੰਚਾਉਣ ਦਾ ਆਦੇਸ਼ ਦਿੱਤਾ ਹੈ ਨਾ ਕਿ ਹਰ ਉਹ ਚੀਜ਼ ਜਿਸ ਦਾ ਸੰਬੰਧ ਆਪ ਵੱਲ ਕਰ ਦਿੱਤਾ ਗਿਆ। ਇਸ ਕਰਕੇ ਨਬੀ ਅਕਰਮ (ਸ.) ਨੇ ਫ਼ਰਮਾਇਆ: "ਆਦਮੀ ਦੇ ਝੂਠਾ ਹੋਣ ਲਈ ਇਹੋ ਕਾਫ਼ੀ ਹੈ ਕਿ ਉਹ ਹਰ ਸੁਣੀ-ਸੁਣਾਈ ਗੱਲ ਦਾ ਵਰਨਣ ਕਰ ਦੇਵੇ।"

(ਮੁਸਲਿਮ-5)

ਇਮਾਮ ਮੁਹੰਮਦ ਬਿਨ ਇਦਰੀਸ ਸ਼ਾਫ਼ਈ (ਰਹਿ.) ਫ਼ਰਮਾਉਂਦੇ ਹਨ: "ਇਬਨੇ ਸੀਰੀਨ,ਇਬਰਾਹੀਮ ਨਖ਼ਈ,ਤਾਊਸ ਅਤੇ ਹੋਰ ਤਾਬਿਈਨ (ਰਹਿ.) ਦਾ

ਇਹ ਮਜ਼ਬ ਹੈ ਕਿ ਹਦੀਸ ਕੇਵਲ ਭਰੋਸੇਯੋਗ ਵਿਅਕਤੀ ਤੋਂ ਹੀ ਲਈ ਜਾਵੇ ਅਤੇ ਮੁਹੱਦਿਸੀਨ ਵਿੱਚੋਂ ਮੈਂ ਕਿਸੇ ਨੂੰ ਵੀ ਇਸ ਮਜ਼ਬ ਦੇ ਵਿਰੁੱਧ ਨਹੀਂ ਦੇਖਿਆ।"

(ਅਤਤਮਹੀਦ-ਇਬਨੇ ਅਬਦੁਲ ਬੱਰ)

ਅਨੇਕਾਂ ਸਹਾਬਾ ਕਿਰਾਮ (ਰਜ਼ੀ.) ਤੋਂ ਇਹ ਸਾਬਤ ਹੈ ਕਿ ਉਹ ਹਦੀਸ ਦਾ ਵਰਨਣ ਕਰਦੇ ਸਮੇਂ ਅਤਿਅੰਤ ਸਾਵਧਾਨੀ ਵਰਤਿਆ ਕਰਦੇ ਸਨ।

ਇਬਨੇ ਅਦੀ (ਰਹਿ.) ਫ਼ਰਮਾਉਂਦੇ ਹਨ ਕਿ:"ਸਹਾਬਾ (ਰਜ਼ੀ.) ਦੇ ਇੱਕ ਜੱਥੇ ਨੇ ਰਸੂਲੱਲਾਹ (ਸ.) ਤੋਂ ਹਦੀਸ ਬਿਆਨ ਕਰਨ ਤੋਂ ਕੇਵਲ ਇਸ ਕਰਕੇ ਰੁਕ ਗਏ ਤਾਂ ਜੋ ਇੰਝ ਨਾ ਹੋਵੇ ਕਿ ਹਦੀਸ ਵਿੱਚ ਵਾਧ-ਘਾਟ ਹੋ ਜਾਵੇ ਅਤੇ ਆਪ ਦਾ ਉਹ ਫ਼ਰਮਾਨ (ਜਿਹੜਾ ਵਿਅਕਤੀ ਮੇਰੇ ਬਾਰੇ ਜਾਣ-ਬੁੱਝ ਕੇ ਝੂਠ ਬੋਲਦਾ ਹੈ ਉਸਦਾ ਠਿਕਾਣਾ ਅੱਗ ਹੈ) ਸਾਡੇ ਤੇ ਲਾਗੂ ਹੋ ਜਾਵੇ।"

ਇਮਾਮ ਮੁਸਲਿਮ (ਰਹਿ.) ਫ਼ਰਮਾਉਂਦੇ ਹਨ:"ਜਿਹੜਾ ਵਿਅਕਤੀ ਜ਼ਈਫ਼ ਹਦੀਸ ਦੀ ਕਮਜ਼ੋਰੀ ਜਾਣਨ ਦੇ ਬਾਵਜੂਦ ਵੀ ਉਸ ਦੀ ਕਮੀ ਨੂੰ ਬਿਆਨ ਨਾ ਕਰੇ ਤਾਂ ਉਹ ਆਪਣੇ ਇਸ ਕਾਰਜ ਕਾਰਨ ਗੁਨੇਹਗਾਰ ਅਤੇ ਲੋਕਾਂ ਨੂੰ ਧੋਖਾ ਦੇ ਰਿਹਾ ਹੈ ਕਿਉਂਕਿ ਸੰਭਵ ਹੈ ਕਿ ਉਸਦੀਆਂ ਬਿਆਨ ਕੀਤੀਆਂ ਹੋਈਆਂ ਹਦੀਸਾਂ ਵਿੱਚੋਂ ਸੁਣਨ ਵਾਲਾ ਉਹਨਾਂ ਸਾਰੀਆਂ ਤੇ ਜਾਂ ਉਹਨਾਂ ਵਿੱਚੋਂ ਕੁੱਝ 'ਤੇ ਅਮਲ ਕਰੇ ਅਤੇ ਇਹ ਵੀ ਸੰਭਵ ਹੈ ਕਿ ਉਹ ਸਾਰੀਆਂ ਹਦੀਸਾਂ ਜਾਂ ਕੁੱਝ ਹਦੀਸਾਂ ਝੂਠ ਹੋਣ ਅਤੇ ਉਹਨਾਂ ਦੀ ਕੋਈ ਅਸਲ ਨਾ ਹੋਵੇ, ਜਦੋਂ ਕਿ ਸਹੀ ਹਦੀਸਾਂ ਇੰਨੀਆਂ ਹਨ ਕਿ ਉਹਨਾਂ ਦੇ ਹੁੰਦੇ ਹੋਏ ਜ਼ਈਫ਼ ਹਦੀਸਾਂ ਦੀ ਲੋੜ ਹੀ ਨਹੀਂ। ਫਿਰ ਬਹੁਤ ਸਾਰੇ ਲੋਕ ਜਾਣਦੇ ਹੋਏ ਜਾਣ-ਬੁੱਝ ਕੇ ਅਗਿਆਤ ਅਤੇ ਅਪ੍ਰਮਾਣਿਕ ਹਦੀਸਾਂ ਇਸ ਲਈ ਬਿਆਨ ਕਰਦੇ ਹਨ ਕਿ ਆਮ ਲੋਕਾਂ ਵਿੱਚ ਉਹਨਾਂ ਦੀ ਪ੍ਰਸਿੱਧੀ ਹੋਵੇ ਅਤੇ ਇਹ ਕਿਹਾ ਜਾਵੇ ਕਿ "ਉਹਨਾਂ ਦੇ ਕੋਲ ਬਹੁਤ ਹਦੀਸਾਂ ਹਨ ਅਤੇ ਉਸ ਨੇ ਬਹੁਤ ਕਿਤਾਬਾਂ ਸੰਕਲਿਤ ਕੀਤੀਆਂ ਹਨ" ਜਿਹੜਾ ਵਿਅਕਤੀ ਗਿਆਨ ਦੇ ਮਾਮਲੇ ਵਿੱਚ ਇਸ ਤਰੀਕੇ ਨੂੰ ਅਪਣਾਏਗਾ ਉਸਦੇ ਲਈ ਗਿਆਨ ਵਿੱਚ ਕੋਈ ਹਿੱਸਾ ਨਹੀਂ ਉਸ ਨੂੰ ਵਿਦਵਾਨ ਕਹਿਣ ਦੀ ਥਾਂ ਜਾਹਿਲ ਕਹਿਣਾ ਵੱਧ ਢੁਕਵਾਂ ਹੋਵੇਗਾ।" (ਮੁਸਲਿਮ-1/178,179)

ਇਮਾਮ ਇਬਨੇ ਤੈਮੀਆ (ਰਹਿ.) ਫ਼ਰਮਾਉਂਦੇ ਹਨ:"ਇਮਾਮਾਂ ਵਿੱਚੋਂ ਕਿਸੇ ਨੇ ਨਹੀਂ ਕਿਹਾ ਕਿ ਜ਼ਈਫ਼ ਹਦੀਸ ਤੋਂ ਵਾਜਿਬ ਜਾਂ ਮੁਸਤਹਬ (ਅੱਲਾਹ ਦੇ ਨਬੀ ਸ: ਦਾ) ਅਮਲ ਸਾਬਤ ਹੋ ਸਕਦਾ ਹੈ। ਜਿਹੜਾ ਵਿਅਕਤੀ ਇਹ ਕਹਿੰਦਾ ਹੈ ਤਾਂ ਉਸ ਨੇ ਸਾਰੀ ਉੱਮਤ ਦੀ ਸਹਿਮਤੀ ਦੀ ਵਿਰੋਧਤਾ ਕੀਤੀ।

(ਅਲ ਤਵੱਸੁਲ ਵਲ ਵਸੀਲਾ)

ਜਮਾਲੁਦੀਨ ਕਾਸਮੀ ਕਹਿੰਦੇ ਹਨ ਕਿ ਯਹਯਾ ਬਿਨ ਮੁਈਨ,ਇਬਨੇ ਹਜ਼ਮ ਅਤੇ ਅਬੂ ਬਕਰ ਇਬਨੇ ਅਰਬੀ (ਰਹਿ.) ਦੇ ਨੇੜੇ ਅਮਲਾਂ ਦੀ ਮਹੱਤਤਾ ਵਿੱਚ ਕੇਵਲ ਮਕਬੂਲ ਹਦੀਸਾਂ ਹੀ ਤਰਕ ਯੋਗ ਹਨ।

(ਕਵਾਇਦੁਲ ਤਹਿਦੀਸ)

ਸ਼ੈਖ਼ ਅਹਿਮਦ ਸ਼ਾਕਿਰ, ਸ਼ੈਖ਼ ਅਲਬਾਨੀ ਅਤੇ ਸ਼ੈਖ਼ ਮੁਹੰਮਦ ਮਹੀਉੱਦੀਨ, ਅਬਦੁੱਲ ਹਮੀਦ ਅਤੇ ਹੋਰ ਖੋਜਕਾਰਾਂ ਦਾ ਵੀ ਇਹੋ ਮੰਨਣਾ ਹੈ।

ਇਮਾਮ ਨੋਵੀ (ਰਹਿ.) ਫ਼ਰਮਾਉਂਦੇ ਹਨ:"ਹਦੀਸਾਂ ਦੇ ਖੋਜਕਰਤਾ ਅਤੇ ਇਮਾਮਾਂ (ਰਹਿ.) ਦਾ ਕਹਿਣਾ ਹੈ ਕਿ ਜਦੋਂ ਹਦੀਸ ਜ਼ਈਫ਼ ਹੋਵੇ ਤਾਂ ਉਸ ਦੇ ਬਾਰੇ ਇੰਝ ਨਹੀਂ ਕਹਿਣਾ ਚਾਹੀਦਾ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ ਜਾਂ ਆਪ ਨੇ ਕੀਤਾ ਹੈ ਜਾਂ ਆਪ ਨੇ ਕਰਨ ਦਾ ਆਦੇਸ਼ ਦਿੱਤਾ ਹੈ, ਜਾਂ ਮਨ੍ਹਾਂ ਕੀਤਾ ਹੈ ਅਤੇ ਇਹ ਇਸ ਕਰਕੇ ਕਿ ਰਵਾਇਤ ਦੀ ਮਜ਼ਬੂਤੀ ਦਾ ਤਕਾਜ਼ਾ ਇਹ ਹੈ ਕਿ ਹਵਾਲਾ ਦਿੱਤਾ ਜਾਵੇ ਇਸ ਕਰਕੇ ਇਹਨਾਂ ਦੀ ਵਰਤੋਂ ਉਸੇ ਰਵਾਇਤ 'ਤੇ ਕੀਤੀ ਜਾਣੀ ਚਾਹੀਦੀ ਹੈ ਜਿਹੜੀ ਸਾਬਤ ਹੋਵੇ ਨਹੀਂ ਤਾਂ ਇਨਸਾਨ ਨਬੀ (ਸ.) 'ਤੇ ਝੂਠ ਬੋਲਣ ਵਾਲੇ ਜੈਸਾ ਹੋ ਜਾਵੇਗਾ ਪ੍ਰੰਤੂ (ਅਫ਼ਸੋਸ ਕਿ) ਇਸ ਅਸੂਲ ਨੂੰ ਆਮ ਫਕਹਾ (ਵਿਦਵਾਨਾਂ) 'ਤੇ ਹੋਰ ਧਰਮ ਵਿਦਵਾਨਾਂ ਨੇ ਧਿਆਨ ਵਿੱਚ ਨਹੀਂ ਰੱਖਿਆ,ਖੋਜਕਾਰਾਂ,ਹਦੀਸਾਂ ਦੇ ਸੋਧਕਰਤਾ ਤੋਂ ਛੁੱਟ ਇਹ ਬੁਰੀ ਕਿਸਮ ਦੀ ਲਾਪਰਵਾਹੀ ਹੈ ਕਿਉਂਕਿ ਉਹ (ਉਲਮਾ) ਬਹੁਤ ਸਾਰੀਆਂ ਸਹੀ ਰਵਾਇਤਾਂ ਦੇ ਸੰਬੰਧ ਵਿੱਚ ਕਹਿ ਦਿੰਦੇ ਹਨ ਕਿ "ਨਬੀ (ਸ.) ਤੋਂ ਰਵਾਇਤ ਕੀਤੀ ਗਈ ਹੈ" ਅਤੇ ਬਹੁਤ ਸਾਰੀਆਂ ਜ਼ਈਫ਼ ਰਵਾਇਤਾਂ ਦੇ ਸੰਬੰਧ ਵਿੱਚ ਕਹਿੰਦੇ ਹਨ ਕਿ "ਆਪ ਨੇ ਫ਼ਰਮਾਇਆ" "ਇਸ ਨੂੰ ਫ਼ਲਾਂ ਨੇ ਰਵਾਇਤ ਕੀਤਾ ਹੈ" ਅਤੇ ਇਹ ਠੀਕ ਢੰਗ ਤੋਂ ਹੱਟ ਜਾਣਾ ਹੈ।

(ਮੁਕੱਦਮਾ ਤੁਲ ਮਜਮੂਅ)

ਪਤਾ ਲੱਗਿਆ ਕਿ ਸਹੀ ਅਤੇ ਜ਼ਈਫ਼ ਰਵਾਇਤਾਂ ਦੀ ਪਹਿਚਾਣ ਅਤੇ ਫ਼ਰਕ ਕਰਨਾ ਇਸ ਕਰਕੇ ਵੀ ਜ਼ਰੂਰੀ ਹੈ ਕਿ ਰਸੂਲੱਲਾਹ (ਸ.) ਦੇ ਵੱਲੋਂ ਬਿਨਾਂ ਸਾਬਤ ਹੋਈ ਹਦੀਸ ਦੇ ਨਾਲ ਜੋੜਣ ਤੋਂ ਬਚਿਆ ਜਾ ਸਕੇ। ਪ੍ਰੰਤੂ ਜਿਹੜਾ ਕੁੱਝ ਅੱਜ ਹੋ ਰਿਹਾ ਹੈ ਉਹ ਇਸ ਤੋਂ ਕਿਤੇ ਵੱਧ ਖ਼ਤਰਨਾਕ ਹੈ ਸਵਾਰਥੀ ਅਤੇ ਗੁਮਰਾਹ ਉਲਮਾ,ਸਿਰਫ਼ ਫ਼ਜ਼ਾਇਲ ਹੀ ਨਹੀਂ ਸਗੋਂ ਅਕੀਦਿਆਂ ਅਤੇ ਅਮਲਾਂ ਨੂੰ ਵੀ ਮਰਦੂਦ ਸਗੋਂ ਮਨਘੜ੍ਹਤ ਰਵਾਇਤ ਤੋਂ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਲੋਕਾਂ ਨੂੰ ਇਹ ਪ੍ਰਭਾਵ ਦਿੰਦੇ ਹਨ ਕਿ "ਇੱਕ ਤਾਂ ਇਹ ਹਦੀਸਾਂ ਬਿਲਕੁੱਲ ਸਹੀ ਹਨ ਜੇਕਰ ਕੋਈ ਹਦੀਸ ਜ਼ਈਫ਼ ਹੋਈ ਵੀ ਤਾਂ ਕੋਈ ਹਰਜ ਨਹੀਂ ਕਿਉਂਕਿ ਅਮਲਾਂ ਦੀ ਮਹੱਤਤਾ ਵਿੱਚ ਜ਼ਈਫ਼ ਹਦੀਸ ਇਤਫ਼ਾਕ ਨਾਲ ਮੰਨਣ ਯੋਗ ਹੁੰਦੀ ਹੈ।"

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸਲਾਮ ਦੀਨ ਦਾ ਅਸਲ ਰਖਵਾਲਾ ਅੱਲਾਹ ਤਆਲਾ ਹੈ ਇਸ ਕਰਕੇ ਇਹ ਨਹੀਂ ਹੋ ਸਕਦਾ ਕਿ ਅੱਲਾਹ ਦੇ ਦੀਨ ਦੀ ਕੋਈ ਗੱਲ ਰਵਾਇਤ ਨਾ ਹੋਈ ਹੋਵੇ ਜਾਂ ਰਵਾਇਤ ਤਾਂ ਹੋਈ ਹੋਵੇ ਪ੍ਰੰਤੂ ਸਾਰੀਆਂ ਰਵਾਇਤਾਂ ਜ਼ਈਫ਼ (ਹਸਨ ਲਿਗੈਰਿਹਿ ਤੋਂ ਘੱਟ) ਹੋਣ,ਅਤੇ ਇਹ ਵੀ ਨਹੀਂ ਹੋ ਸਕਦਾ ਕਿ ਇੱਕ ਚੀਜ਼ ਰੱਬੀ ਦੀਨ ਨਾ ਹੋਵੇ ਪ੍ਰੰਤੂ ਮਕਬੂਲ ਹਦੀਸਾਂ ਦੇ ਭੰਡਾਰ ਵਿੱਚ ਮੌਜੂਦ ਹੋਵੇ। ਦੂਸਰੇ ਸ਼ਬਦਾਂ ਵਿੱਚ ਜਿਹੜੀਆਂ ਰਵਾਇਤਾਂ ਅਸਲ ਦੀਨ ਹਨ ਉਹ ਮਕਬੂਲ ਰਵਾਇਤਾਂ ਵਿੱਚ ਮੌਜੂਦ ਹਨ। ਜਿਹੜੀਆਂ ਰਵਾਇਤਾਂ ਦੀਨ ਨਹੀਂ ਹਨ ਉਹਨਾਂ ਰਵਾਇਤਾਂ 'ਤੇ ਪ੍ਰਭਾਵੀ

ਬਹਿਸ ਮੌਜੂਦ ਹੈ। ਇਹਨਾਂ ਤੱਥਾਂ ਦੇ ਸਾਹਮਣੇ ਬਿਹਤਰ ਇਹੋ ਹੈ ਕਿ ਜ਼ਈਫ਼ ਹਦੀਸ ਤੋਂ ਤਰਕ ਦਾ ਦਰਵਾਜ਼ਾ ਬੰਦ ਹੀ ਰਹਿਣ ਦਿੱਤਾ ਜਾਵੇ।

ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

***

# ਤਹਾਰਤ (ਪਵਿੱਤਰਤਾ) ਦਾ ਵਰਨਣ

**ਪਾਣੀ ਬਾਰੇ ਹੁਕਮ :**

ਨਮਾਜ਼ ਦੇ ਲਈ ਵਜ਼ੂ ਲਾਜ਼ਮੀ ਹੈ। ਵਜ਼ੂ ਤੋਂ ਬਿਨਾਂ ਨਮਾਜ਼ ਨਹੀਂ ਹੁੰਦੀ। ਇੰਝ ਵਜ਼ੂ ਦੇ ਲਈ ਪਾਣੀ ਦਾ ਪਵਿੱਤਰ ਹੋਣਾ ਜ਼ਰੂਰੀ ਹੈ।

ਹਜ਼ਰਤ ਅਬੂ ਸਯੀਦ ਖ਼ੁਦਰੀ (ਰਜ਼ੀ.) ਫ਼ਰਮਾਉਂਦੇ ਹਨ:ਰਸੂਲੱਲਾਹ (ਸ.) ਤੋਂ ਪ੍ਰਸ਼ਨ ਪੁੱਛਿਆ ਗਿਆ:"ਕੀ ਅਸੀਂ ਬਿਜ਼ਾਆ ਦੇ ਖੂਹ ਤੋਂ ਵਜ਼ੂ ਕਰ ਸਕਦੇ ਹਾਂ?" ਇਹ ਇੱਕ ਅਜਿਹਾ ਖੂਹ ਹੈ ਜਿਸ ਵਿੱਚ ਬਦਬੂਦਾਰ ਚੀਜ਼ਾਂ ਸੁੱਟੀਆਂ ਜਾਂਦੀਆਂ ਹਨ। (ਬਿਜ਼ਾਆ ਦਾ ਖੂਹ ਢਲਾਨ ਤੇ ਸੀ ਅਤੇ ਮੀਂਹ ਦਾ ਪਾਣੀ ਇਹਨਾਂ ਚੀਜ਼ਾਂ ਨੂੰ ਵਹਾ ਕੇ ਖੂਹ ਵਿੱਚ ਲੈ ਜਾਂਦਾ ਸੀ)

ਨਬੀ (ਸ.) ਨੇ ਫ਼ਰਮਾਇਆ: "اَلْمَاءُ طَهُوْرٌ لَا يُنَجِّسُهُ شَيْءٌ"

"ਪਾਣੀ ਪਵਿੱਤਰ ਹੈ (ਅਤੇ ਇਸ ਵਿੱਚ ਦੂਸਰੀਆਂ ਚੀਜ਼ਾਂ ਨੂੰ ਪਵਿੱਤਰ ਕਰਨ ਦੀ ਸਮਰੱਥਾ ਹੈ) ਇਸ ਨੂੰ ਕੋਈ ਚੀਜ਼ ਅਪਵਿੱਤਰ ਨਹੀਂ ਕਰਦੀ।"

(ਅਬੂ ਦਾਊਦ-66 ਅਤੇ ਤਿਰਮਿਜ਼ੀ-66, ਇਸਨੂੰ ਤਿਰਮਿਜ਼ੀ ਨੇ ਹਸਨ ਜਦੋਂ ਕਿ ਇਮਾਮ ਅਹਿਮਦ ਬਿਨ ਹੰਬਲ, ਯਹਯਾ ਬਿਨ ਮੁਈਨ,ਇਬਨੇ ਹਜ਼ਮ,ਨੋਵੀ ਰਹਿ: ਨੇ ਸਹੀ ਕਿਹਾ ਹੈ)

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਖੂਹ ਦਾ ਪਾਣੀ ਪਵਿੱਤਰ ਹੁੰਦਾ ਹੈ।

ਨਬੀ ਅਕਰਮ (ਸ.) ਨੇ ਫ਼ਰਮਾਇਆ:"ਦਰਿਆਈ ਅਤੇ ਸਮੁੰਦਰੀ ਪਾਣੀ ਪਵਿੱਤਰ ਕਰਨ ਵਾਲਾ ਹੈ ਅਤੇ ਉਸਦਾ ਮੁਰਦਾਰ (ਮੱਛੀ) ਹਲਾਲ ਹੈ।"

(ਅਬੂ ਦਾਊਦ-83 ਅਤੇ ਤਿਰਮਿਜ਼ੀ-69,ਇਸ ਹਦੀਸ ਨੂੰ ਤਿਰਮਿਜ਼ੀ,ਹਾਕਿਮ-1/140,141,ਇਮਾਮ ਜ਼ਹਬੀ ਅਤੇ ਨੋਵੀ-1/82 ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ "ਜਨਬੀ (ਉਹ ਆਦਮੀ ਜਿਸਨੇ ਭਾਵੇਂ ਸੰਭੋਗ ਕੀਤਾ ਹੋਵੇ ਜਾਂ ਵੀਰਜ ਨਿਕਲ ਆਵੇ) ਖੜ੍ਹੇ ਪਾਣੀ ਵਿੱਚ ਗ਼ੁਸਲ ਨਾ ਕਰੇ।" ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਪੁੱਛਿਆ ਗਿਆ ਕਿ ਫਿਰ ਉਹ ਕੀ ਕਰੇ? ਫ਼ਰਮਾਇਆ: "ਲੋੜ ਅਨੁਸਾਰ ਪਾਣੀ ਲੈਕੇ (ਬਾਹਰ ਗ਼ੁਸਲ) ਕਰੇ।" (ਮੁਸਲਿਮ-282)

ਨਬੀ (ਸ.) ਨੇ ਖੜ੍ਹੇ ਪਾਣੀ ਵਿੱਚ ਪਿਸ਼ਾਬ ਕਰਨਾ ਅਤੇ ਫਿਰ ਉਸ ਨਾਲ ਗ਼ੁਸਲ ਕਰਨ ਤੋਂ ਮਨ੍ਹਾਂ ਕੀਤਾ ਹੈ।

(ਬੁਖ਼ਾਰੀ-239 ਅਤੇ ਮੁਸਲਿਮ-282)

ਨਬੀ (ਸ.) ਨੇ ਖੜੇ ਪਾਣੀ ਵਿੱਚ ਪਿਸ਼ਾਬ ਕਰਨਾ ਅਤੇ ਫਿਰ ਉਸੇ ਨਾਲ ਵਜ਼ੂ ਕਰਨ ਤੋਂ ਮਨ੍ਹਾਂ ਕੀਤਾ।

(ਤਿਰਮਿਜ਼ੀ-68,ਇਸਨੂੰ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ,ਇਸ ਦੀ ਰਵਾਇਤ ਕਰਨ ਵਾਲੇ ਲੋਕਾਂ ਉੱਤੇ ਬੁਖ਼ਾਰੀ ਅਤੇ ਮੁਸਲਿਮ ਦੀ ਸਹਿਮਤੀ ਹੈ)

# ਪਿਸ਼ਾਬ ਪਾਖ਼ਾਨਾ ਕਰਨ ਦੇ ਤਰੀਕੇ

**ਪਖ਼ਾਨੇ ਵਿੱਚ ਜਾਣ ਸਮੇਂ ਦੀ ਦੁਆ:**

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਜਦੋਂ ਪਿਸ਼ਾਬ-ਪਾਖ਼ਾਨਾ ਕਰਨ ਲਈ ਪਖ਼ਾਨੇ ਵਿੱਚ ਦਾਖ਼ਲ ਹੁੰਦੇ ਤਾਂ ਫ਼ਰਮਾਉਂਦੇ:

(اَللّٰهُمَّ إِنِّىٓ اَعُوْذُبِكَ مِنَ الْخُبُثِ وَالْخَبَائِثِ)

**(ਅੱਲਾ-ਹੁੰਮਾ ਇੰਨੀ ਅਊਜ਼ੁ ਬਿਕਾ ਮਿਨਲ ਖ਼ੁਬੁਸਿ ਵਲ ਖ਼ਬਾਇਸਿ)**

"ਹੇ ਅੱਲਾਹ !ਯਕੀਨਨ ਮੈਂ ਤੇਰੀ ਪਨਾਹ (ਸ਼ਰਨ) ਫੜਦਾ ਹਾਂ ਨਰ ਅਤੇ ਮਾਦਾ ਨਾਪਾਕ ਜਿੰਨਾਂ (ਦੀ ਬੁਰਾਈ) ਤੋਂ।" (ਬੁਖ਼ਾਰੀ-142 ਅਤੇ ਮੁਸਲਿਮ-375)

ਹਜ਼ਰਤ ਜ਼ੈਦ ਬਿਨ ਅਰਕਮ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਪਖ਼ਾਨਾ ਜਿੰਨਾਂ ਅਤੇ ਸ਼ੈਤਾਨਾਂ ਦੇ ਮੌਜੂਦ ਹੋਣ ਦਾ ਸਥਾਨ ਹੈ" ਜਦੋਂ ਤੁਸੀਂ ਪਖ਼ਾਨਾ ਵਿੱਚ ਜਾਓ ਤਾਂ ਬੋਲੋ:

"اَعُوْذُ بِاللّٰهِ مِنَ الْخُبُثِ وَالْخَبَائِثِ"

**"ਅਊਜ਼ੁ ਬਿੱਲਾਹਿ ਮਿਨਲ ਖ਼ੁਬੁਸਿ ਵਲ ਖ਼ਬਾਇਸਿ"।**

"ਮੈਂ ਅੱਲਾਹ ਦੀ ਪਨਾਹ (ਸ਼ਰਨ) ਲੈਂਦਾ ਹਾਂ ਨਰ ਅਤੇ ਮਾਦਾ ਨਾਪਾਕ ਜਿੰਨਾਂ (ਬੁਰਾਈ ਤੋਂ) ਤੋਂ।"

(ਅਬੂ ਦਾਊਦ-6 ਅਤੇ ਇਬਨੇ ਮਾਜਾ-296,ਇਸ ਨੂੰ ਇਬਨੇ ਹੱਬਾਨ,ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ)

**ਪਖ਼ਾਨਾ ਤੋਂ ਬਾਹਰ ਆਉਣ ਸਮੇਂ ਦੀ ਦੁਆ:**

ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਕਰਦੇ ਹਨ: ਜਦੋਂ ਰਸੂਲੱਲਾਹ (ਸ.) ਪਖ਼ਾਨੇ ਚੋਂ ਬਾਹਰ ਨਿਕਲਦੇ ਤਾਂ ਫ਼ਰਮਾਉਂਦੇ :

"غُفْرَانَكَ" "ਗ਼ੁਫ਼ਰਾਨਾਕਾ"

"ਹੇ ਅੱਲਾਹ ਮੈਂ ਤੇਰੇ ਤੋਂ ਬਖ਼ਸ਼ਿਸ਼ ਚਾਹੁੰਦਾ ਹਾਂ।"

(ਅਬੂ ਦਾਊਦ-30,ਤਿਰਮਿਜ਼ੀ-7 ਅਤੇ ਇਬਨੇ ਮਾਜਾ-300,ਇਸਨੂੰ ਹਾਕਿਮ-1/158,ਜ਼ਹਬੀ ਅਤੇ ਨੋਵੀ ਨੇ ਸਹੀ ਕਿਹਾ ਹੈ)

**ਪਖ਼ਾਨਾ ਦੇ ਮਸਲੇ:**

ਹਜ਼ਰਤ ਅਬੂ ਐਯੂਬ (ਰਜ਼ੀ.) ਤੋਂ ਰਵਾਇਤ ਹੈ ਨਬੀ ਅਕਰਮ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਪਾਖ਼ਾਨਾ ਕਰਨ ਲਈ ਆਓ ਤਾਂ ਕਿਬਲੇ (ਉਹ ਦਿਸ਼ਾ ਜਿਸ ਵੱਲ ਮੁਸਲਮਾਨ ਮੂੰਹ ਕਰਕੇ ਨਮਾਜ਼ ਪੜ੍ਹਦੇ ਹਨ) ਵੱਲ ਨਾ ਮੂੰਹ ਕਰੋ ਅਤੇ ਨਾ ਹੀ ਪਿੱਠ।"

(ਬੁਖ਼ਾਰੀ-394 ਅਤੇ ਮੁਸਲਿਮ-260,264)

ਨਬੀ (ਸ.) ਨੇ ਫ਼ਰਮਾਇਆ:"ਦੋ ਲਾਹਨਤਾਂ ਦਾ ਕਾਰਨ ਬਨਣ ਵਾਲੇ ਕੰਮਾਂ ਤੋਂ ਬਚੋ।"

ਸਹਾਬਾ ਕਿਰਾਮ (ਰਜ਼ੀ.) ਨੇ ਪੁੱਛਿਆ ਉਹ ਕੀ ਹਨ? ਆਪ ਨੇ ਫ਼ਰਮਾਇਆ: "ਲੋਕਾਂ ਦੇ ਰਾਸਤੇ ਵਿੱਚ ਅਤੇ ਛਾਂਦਾਰ ਦਰੱਖ਼ਤਾਂ ਦੇ ਹੇਠਾਂ ਪਿਸ਼ਾਬ ਪਾਖ਼ਾਨਾ ਕਰਨਾ।"

(ਮੁਸਲਿਮ-269)

ਹਜ਼ਰਤ ਅਬੂ ਕਤਾਦਾਹ (ਰਜ਼ੀ.) ਤੋਂ ਰਵਾਇਤ ਹੈ ਨਬੀ (ਸ.) ਨੇ ਫ਼ਰਮਾਇਆ:"ਤੁਹਾਡੇ ਵਿੱਚੋਂ ਕੋਈ ਵੀ ਪਿਸ਼ਾਬ ਕਰਦੇ ਸਮੇਂ ਸੱਜੇ ਹੱਥ ਨਾਲ ਆਪਣੀ ਸ਼ਰਮਗਾਹ (ਗੁਪਤ ਅੰਗ) ਨੂੰ ਨਾ ਫੜੇ ਅਤੇ ਨਾ ਹੀ ਸੱਜੇ ਹੱਥ ਨਾਲ ਇਸਨੂੰ ਧੋਵੇ।"

(ਬੁਖ਼ਾਰੀ-103,104 ਅਤੇ ਮੁਸਲਿਮ-267)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਨਬੀ (ਸ.) ਨੇ ਫ਼ਰਮਾਇਆ:"ਜਿਹੜਾ ਕੋਈ ਮਿੱਟੀ ਦੇ ਢੇਲਿਆਂ ਨਾਲ ਸਾਫ਼ (ਇਸਤੰਜਾ) ਕਰੇ ਤਾਂ ਉਹ ਟਾਂਕ (1,3,5....) ਢੇਲੇ ਲਵੇ।"

(ਬੁਖ਼ਾਰੀ-162 ਅਤੇ ਮੁਸਲਿਮ-237)

ਨਬੀ ਅਕਰਮ (ਸ.) ਨੇ ਤਿੰਨ ਢੇਲਿਆਂ ਨਾਲ ਸਾਫ਼ ਕਰਨ ਦਾ ਆਦੇਸ਼ ਦਿੱਤਾ ਹੈ।

(ਅਬੂ ਦਾਊਦ ਅਤੇ ਸੁਨਨ ਨਿਸਾਈ-40,ਇਸ ਨੂੰ ਇਮਾਮ ਦਾਰ ਕੁਤਨੀ ਅਤੇ ਨੋਵੀ ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਤਿੰਨ ਢੇਲਿਆਂ ਤੋਂ ਘੱਟ ਨਾਲ ਸਾਫ਼ ਕਰਨ ਅਤੇ ਗੋਬਰ ਅਤੇ ਹੱਡੀ ਨਾਲ ਸਾਫ਼ ਕਰਨ ਤੋਂ ਮਨ੍ਹਾਂ ਦੱਸਿਆ ਹੈ।

(ਮੁਸਲਿਮ-262)

ਨਬੀ (ਸ.) ਜਦੋਂ ਪਿਸ਼ਾਬ-ਪਾਖ਼ਾਨਾ ਕਰਨ ਜਾਂਦੇ ਤਾਂ (ਇੰਨੀ ਦੂਰ ਜਾਕੇ) ਬੈਠਦੇ ਕਿ ਕੋਈ ਆਪ ਨੂੰ ਦੇਖ ਨਾ ਸਕਦਾ।

(ਅਬੂ ਦਾਊਦ-1,2)

ਰਸੂਲੱਲਾਹ (ਸ.) ਅਕਸਰ ਬੈਠ ਕੇ ਪਿਸ਼ਾਬ ਕਰਦੇ ਸੀ ਜਿਵੇਂ ਕਿ ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ "ਜੋ ਵਿਅਕਤੀ ਤੁਹਾਨੂੰ ਇਹ ਦੱਸੇ ਕਿ ਨਬੀ ਅਕਰਮ (ਸ.) ਖੜ੍ਹੇ ਹੋਕੇ ਪਿਸ਼ਾਬ ਕਰਦੇ ਸੀ ਉਸਨੂੰ ਸੱਚਾ ਨਾ ਸਮਝੋ,ਆਪ ਬੈਠ ਕੇ ਹੀ ਪਿਸ਼ਾਬ ਕਰਦੇ ਸੀ।"

(ਤਿਰਮਿਜ਼ੀ-12)

ਭਾਵੇਂ ਕਿ ਕੋਈ ਮਜਬੂਰੀ ਵਿੱਚ ਖੜ੍ਹੇ ਹੋਕੇ ਪਿਸ਼ਾਬ ਕਰਨ ਦੀ ਗੁੰਜ਼ਾਇਸ਼ ਵੀ ਹੈ।

ਹਜ਼ਰਤ ਹੁਜ਼ੈਫ਼ਾ (ਰਜ਼ੀ.) ਵਰਨਣ ਕਰਦੇ ਹਨ ਕਿ "ਨਬੀ ਅਕਰਮ (ਸ.) ਆਪਣੀ ਕੌਮ ਦੇ ਸੁੱਟੇ ਹੋਏ ਕੂੜੇ-ਕਰਕਟ ਦੀ ਜਗ੍ਹਾ (ਰੂੜੀ) ਤੇ ਆਏ ਅਤੇ ਆਪ ਨੇ ਖੜ੍ਹੇ ਹੋਕੇ ਪਿਸ਼ਾਬ ਕੀਤਾ।"

(ਬੁਖ਼ਾਰੀ-224 ਅਤੇ ਮੁਸਲਿਮ-273)

ਨਬੀ ਅਕਰਮ (ਸ.) ਪਾਣੀ ਨਾਲ ਇਸਤੰਜਾ ਕਰਦੇ ਸੀ।

(ਬੁਖਾਰੀ-150 ਅਤੇ ਮੁਸਲਿਮ-270)

ਹਜ਼ਰਤ ਅਬੂ ਅੱਯੂਬ (ਰਜ਼ੀ.) ਦੱਸਦੇ ਹਨ ਕਿ ਜਦੋਂ ਇਹ ਆਇਤ ਉੱਤਰੀ (ਨਾਜ਼ਲ ਹੋਈ)

﴿فِيْهِ رِجَالٌ يُّحِبُّوْنَ اَنْ يَّتَطَهَّرُوْا وَاللّٰهُ يُحِبُّ الْمُطَّهِّرِيْنَ﴾

(ਇਹਨਾਂ ਵਿੱਚ ਅਜਿਹੇ ਆਦਮੀ ਹਨ ਜੋ ਇਹ ਪਸੰਦ ਕਰਦੇ ਹਨ ਕਿ ਚੰਗੀ ਤਰ੍ਹਾਂ ਪਵਿੱਤਰ ਰਹਿਣ, ਅੱਲਾਹ ਤਆਲਾ ਪਵਿੱਤਰ ਰਹਿਣ ਵਾਲਿਆਂ ਨੂੰ ਪਿਆਰ ਕਰਦਾ ਹੈ) ਰਸੂਲੱਲਾਹ (ਸ.) ਨੇ ਫ਼ਰਮਾਇਆ:"ਹੇ ਅਨਸਾਰ! (ਮਦੀਨੇ ਦੇ ਉਹ ਲੋਕ ਜਿਹਨਾਂ ਨੇ ਨਬੀ (ਸ.) ਦੀ ਮਦਦ ਕੀਤੀ ਸੀ) ਅੱਲਾਹ ਤਆਲਾ ਨੇ ਪਵਿੱਤਰਤਾ ਕਰਕੇ ਤੁਹਾਡੀ ਪ੍ਰਸੰਸਾ ਕੀਤੀ ਹੈ, ਤੁਸੀਂ ਸਰੀਰ ਨੂੰ ਪਵਿੱਤਰ ਕਿਵੇਂ ਕਰਦੇ ਹੋ?" ਉਹਨਾਂ ਨੇ ਕਿਹਾ ਕਿ ਅਸੀਂ ਹਰ ਨਮਾਜ਼ ਦੇ ਲਈ ਵਜ਼ੂ ਕਰਦੇ ਹਾਂ,ਜਨਾਬਤ ਦਾ ਗ਼ੁਸਲ ਕਰਦੇ ਹਾਂ ਅਤੇ ਪਾਣੀ ਦੇ ਨਾਲ ਇਸਤੰਜਾ ਕਰਦੇ ਹਾਂ।

(ਇਬਨੇ ਮਾਜਾ-355)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਪਿਸ਼ਾਬ ਕਰ ਰਹੇ ਸੀ ਕਿ ਇੱਕ ਆਦਮੀ ਨੇ ਆਪ ਨੂੰ ਸਲਾਮ ਕੀਤਾ ਪ੍ਰੰਤੂ ਆਪ ਨੇ ਉਸਦਾ ਉੱਤਰ ਨਹੀਂ ਦਿੱਤਾ।

(ਮੁਸਲਿਮ-370)

ਇਸ ਹਦੀਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਪਿਸ਼ਾਬ-ਪਾਖ਼ਾਨਾ ਕਰਦੇ ਸਮੇਂ ਗੱਲ-ਬਾਤ ਕਰਨਾ ਮਕਰੂਹ ਹੈ।

ਨਬੀ (ਸ.) ਗ਼ੁਸਲਖ਼ਾਨੇ (ਇਸ਼ਨਾਨ ਘਰ) ਵਿੱਚ ਪਿਸ਼ਾਬ ਕਰਨ ਤੋਂ ਮਨ੍ਹਾਂ ਦੱਸਿਆ ਹੈ।

(ਅਬੂ ਦਾਊਦ-27,28, ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਕਹਿੰਦੇ ਹਨ ਕਿ "ਜਦੋਂ ਨਬੀ-ਏ-ਕਰੀਮ (ਸ.) ਪਖ਼ਾਨਾ ਜਾਂਦੇ ਤਾਂ ਮੈਂ ਇੱਕ ਬਰਤਨ ਵਿੱਚ ਪਾਣੀ ਲਿਆਉਂਦਾ ਆਪ ਇਸ ਨਾਲ ਇਸਤੰਜਾ ਕਰਦੇ ਸੀ ਅਤੇ ਫਿਰ ਆਪਣਾ ਹੱਥ ਜ਼ਮੀਨ ਉੱਪਰ ਰਗੜਦੇ ਫਿਰ ਇੱਕ ਹੋਰ ਬਰਤਨ ਵਿੱਚ ਪਾਣੀ ਲਿਆਉਂਦਾ ਫਿਰ ਆਪ ਵਜ਼ੂ ਕਰਦੇ।"

(ਅਬੂ ਦਾਊਦ-45,ਇਬਨੇ ਹੱਬਾਨ ਨੇ ਇਸ ਨੂੰ ਸਹੀ ਦੱਸਿਆ)

ਇੱਥੋਂ ਇਹ ਸਿੱਧ ਹੁੰਦਾ ਹੈ ਕਿ ਇਸਤੰਜਾ ਅਤੇ ਵਜ਼ੂ ਕਰਨ ਲਈ ਬਰਤਨ ਅਲੱਗ-ਅਲੱਗ ਹੋਣੇ ਚਾਹੀਦੇ ਹਨ ਅਤੇ ਤਹਾਰਤ ਤੋਂ ਬਾਦ ਹੱਥ ਨੂੰ ਮਿੱਟੀ ਜਾਂ ਸਾਬਨ ਨਾਲ ਧੋਣਾ ਚਾਹੀਦਾ ਹੈ ਤਾਂ ਜੋ ਹੱਥ ਵਿੱਚ ਬਦਬੂ ਨਾ ਰਹੇ।

ਹਜ਼ਰਤ ਅਬਦੁੱਲਾਹ ਬਿਨ ਅਰਕਮ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਇਨਸਾਨ ਨੂੰ ਪਿਸ਼ਾਬ-ਪਾਖ਼ਾਨਾ ਕਰਨ ਦੀ ਜ਼ਰੂਰਤ

ਹੋਵੇ ਅਤੇ ਜਮਾਅਤ ਖੜ੍ਹੀ ਹੋ ਗਈ ਹੋਵੇ ਤਾਂ ਉਹ ਪਹਿਲਾਂ ਆਪਣੀ ਜ਼ਰੂਰਤ ਤੋਂ ਵਿਹਲਾ ਹੋ ਜਾਵੇ ਫਿਰ ਨਮਾਜ਼ ਪੜ੍ਹੇ। "

(ਸੁਨਨ ਅਬੀ ਦਾਊਦ-88 ਅਤੇ ਸੁਨਨ ਤਿਰਮਿਜ਼ੀ-142,ਇਸ ਨੂੰ ਇਮਾਮ ਤਿਰਮਿਜ਼ੀ, ਹਾਕਿਮ-1/168 ਅਤੇ ਜ਼ਹਬੀ ਨੇ ਇਸ ਨੂੰ ਸਹੀ ਕਿਹਾ ਹੈ)

**ਪਿਸ਼ਾਬ ਦੇ ਛਿੱਟਿਆਂ ਤੋਂ ਬਚਣ ਦੀ ਸਖ਼ਤ ਚਿਤਾਵਨੀ:**

ਹਜ਼ਰਤ ਇਬਨੇ ਅੱਬਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਦੋ ਕਬਰਾਂ ਦੇ ਨੇੜਿਓ ਲੰਘੇ ਤਾਂ ਫ਼ਰਮਾਇਆ:"ਇਹਨਾਂ ਦੋਵਾਂ ਕਬਰਾਂ ਵਾਲਿਆਂ ਨੂੰ ਗੁਨਾਹਾਂ ਦੀ ਸਜ਼ਾ ਮਿਲ ਰਹੀ ਹੈ ਅਤੇ ਸਜ਼ਾ ਦਾ ਕਾਰਨ ਕੋਈ ਵੱਡੀ ਚੀਜ਼ ਨਹੀਂ, ਇਹਨਾਂ ਵਿੱਚੋਂ ਇੱਕ ਪਿਸ਼ਾਬ ਦੇ ਛਿੱਟਿਆਂ ਤੋਂ ਨਹੀਂ ਬਚਦਾ ਸੀ ਅਤੇ ਦੂਸਰਾ ਚੁਗ਼ਲਖ਼ੋਰ ਸੀ। "

(ਬੁਖ਼ਾਰੀ-216 ਅਤੇ ਮੁਸਲਿਮ-292)

ਇਸ ਹਦੀਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਪਿਸ਼ਾਬ ਦੇ ਛਿੱਟਿਆਂ ਤੋਂ ਸਖ਼ਤ ਪਰਹੇਜ਼ ਕਰਨਾ ਚਾਹੀਦਾ ਹੈ। ਉਹ ਲੋਕ ਜੋ ਪਿਸ਼ਾਬ ਕਰਦੇ ਸਮੇਂ ਛਿੱਟਿਆਂ ਤੋਂ ਪਰਹੇਜ਼ ਨਹੀਂ ਕਰਦੇ,ਆਪਣੇ ਕੱਪੜਿਆਂ ਨੂੰ ਨਹੀਂ ਬਚਾਉਂਦੇ,ਪਿਸ਼ਾਬ ਕਰਕੇ ਇਸਤੰਜਾ ਕੀਤੇ ਬਿਨਾਂ ਫ਼ੌਰਨ ਖੜ੍ਹੇ ਹੋ ਜਾਂਦੇ ਹਨ। ਉਹਨਾਂ ਦੇ ਪਾਜਾਮੇ, ਪਤਲੂਨ ਅਤੇ ਸਰੀਰ ਆਦਿ ਤੇ ਪਿਸ਼ਾਬ ਦੇ ਨਾਲ ਲਿਬੜ ਜਾਂਦੇ ਹਨ ਉਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪਿਸ਼ਾਬ ਤੋਂ ਨਾ ਬਚਣਾ ਅਜ਼ਾਬ ਦਾ ਕਾਰਨ ਅਤੇ ਵੱਡਾ ਗੁਨਾਹ ਹੈ।

***

# ਗੰਦਗੀ ਸਾਫ਼ ਕਰਨ ਦੇ ਤਰੀਕੇ

ਇੱਕ ਆਰਾਬੀ (ਪੈਂਡੂ) ਨੇ ਮਸਜਿਦ ਵਿੱਚ ਪਿਸ਼ਾਬ ਕਰ ਦਿੱਤਾ ਅਤੇ ਲੋਕ ਉਸਦੇ ਪਿੱਛੇ ਪੈ ਗਏ। ਰਸੂਲੱਲਾਹ (ਸ.) ਨੇ ਉਹਨਾਂ ਨੂੰ ਫ਼ਰਮਾਇਆ:"ਇਸ ਨੂੰ ਛੱਡ ਦਿਓ ਅਤੇ (ਜਗ੍ਹਾ ਨੂੰ ਪਵਿੱਤਰ ਕਰਨ ਲਈ) ਇਸਦੇ ਪਿਸ਼ਾਬ ਤੇ ਪਾਣੀ ਦਾ ਡੋਲ ਵਹਾ ਦਿਓ।"

(ਬੁਖ਼ਾਰੀ-221 ਅਤੇ ਮੁਸਲਿਮ-284)

ਫਿਰ ਆਪ ਨੇ ਉਸਨੂੰ ਸੱਦ ਕੇ ਕਿਹਾ:"ਮਸਜਿਦਾਂ ਪਿਸ਼ਾਬ ਅਤੇ ਗੰਦਗੀ ਲਈ ਨਹੀਂ ਸਗੋਂ ਅੱਲਾਹ ਦਾ ਜ਼ਿਕਰ,ਨਮਾਜ਼ ਅਤੇ ਕੁਰਆਨ ਪੜ੍ਹਨ ਲਈ (ਹੁੰਦੀਆਂ) ਹਨ।"

(ਇਬਨੇ ਮਾਜਾ-529)

**ਮਾਹਵਾਰੀ (ਹੈਜ਼) ਦੇ ਖ਼ੂਨ ਨਾਲ ਭਿੱਜਿਆ ਹੋਇਆ ਕੱਪੜਾ:**

ਹਜ਼ਰਤ ਅਸਮਾ ਬਿਨਤੇ ਅਬੀ ਬਕਰ (ਰਜ਼ੀ.) ਰਵਾਇਤ ਕਰਦੀ ਹਨ ਕਿ ਇੱਕ ਔਰਤ ਨੇ ਰਸੂਲੱਲਾਹ (ਸ.) ਨੂੰ ਪੁੱਛਿਆ ਕਿ ਜਿਸ ਕੱਪੜੇ ਤੇ ਹੈਜ਼ (ਮਾਹਵਾਰੀ) ਦਾ ਖ਼ੂਨ ਲੱਗ ਜਾਵੇ ਤਾਂ ਕੀ ਕਰੀਏ? ਆਪ ਨੇ ਫ਼ਰਮਾਇਆ:"ਉਸ ਨੂੰ ਹੱਥਾਂ ਦੀਆਂ ਉਂਗਲਾਂ ਨਾਲ ਮਲਕੇ ਪਾਣੀ ਨਾਲ ਧੋ ਦੇਣਾ ਚਾਹੀਦਾ ਹੈ ਅਤੇ ਫਿਰ ਉਸ ਨਾਲ ਨਮਾਜ਼ ਅਦਾ ਕਰ ਲਈ ਜਾਵੇ।"

(ਬੁਖ਼ਾਰੀ-227 ਅਤੇ ਮੁਸਲਿਮ-291)

**ਵੀਰਜ ਦਾ ਧੋਣਾ:**

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ ਮੈਂ ਰਸੂਲੱਲਾਹ (ਸ.) ਦੇ ਕੱਪੜੇ ਤੋਂ ਵੀਰਜ ਨੂੰ ਧੋ ਦਿੰਦੀ ਸੀ ਅਤੇ ਆਪ ਉਹਨਾਂ ਕੱਪੜਿਆਂ ਨਾਲ ਨਮਾਜ਼ ਪੜ੍ਹਨ ਚਲੇ ਜਾਂਦੇ ਸੀ ਅਤੇ ਧੁਲਾਈ ਦਾ ਨਿਸ਼ਾਨ ਕੱਪੜੇ ਤੇ ਹੁੰਦਾ ਸੀ।

(ਬੁਖ਼ਾਰੀ-229 ਅਤੇ ਮੁਸਲਿਮ-289)

**ਦੁੱਧ ਪੀਂਦੇ ਬੱਚੇ ਦਾ ਪਿਸ਼ਾਬ:**

ਹਜ਼ਰਤ ਉੱਮੇ-ਕੈਸ (ਰਜ਼ੀ.) ਆਪਣੇ ਛੋਟੇ (ਦੁੱਧ ਪੀਂਦੇ) ਬੱਚੇ ਨੂੰ ਜੋ ਖਾਣਾ ਨਹੀਂ ਖਾਂਦਾ ਸੀ ਰਸੂਲੱਲਾਹ (ਸ.) ਦੇ ਕੋਲ ਲੈਕੇ ਆਏ ਅਤੇ ਆਪ ਨੇ ਉਸਨੂੰ ਆਪਣੀ ਗੋਦ ਵਿੱਚ ਬਿਠਾ ਲਿਆ। ਬੱਚੇ ਨੇ ਆਪ ਦੇ ਕੱਪੜਿਆਂ ਉੱਪਰ ਪਿਸ਼ਾਬ ਕਰ ਦਿੱਤਾ ਤਾਂ

ਆਪ ਨੇ ਪਾਣੀ ਮੰਗਵਾ ਕੇ ਕੱਪੜਿਆਂ ਉੱਪਰ ਛਿੱਟੇ ਮਾਰੇ ਅਤੇ ਉਸ ਨੂੰ ਧੋਇਆ ਨਹੀਂ।

(ਬੁਖ਼ਾਰੀ-223 ਅਤੇ ਮੁਸਲਿਮ-287)

ਹਜ਼ਰਤ ਲੁਬਾਬਾ ਬਿਨਤੇ ਹਾਰਿਸ (ਰਜ਼ੀ.) ਰਵਾਇਤ ਕਰਦੀ ਹਨ ਕਿ ਹਜ਼ਰਤ ਹੁਸੈਨ ਬਿਨ ਅਲੀ (ਰਜ਼ੀ.) ਨੇ ਰਸੂਲੱਲਾਹ (ਸ.) ਦੀ ਗੋਦ ਵਿੱਚ ਪਿਸ਼ਾਬ ਕਰ ਦਿੱਤਾ (ਜੋ ਅਜੇ ਦੁੱਧ ਹੀ ਪੀਂਦੇ ਸੀ) ਮੈਂ ਬੇਨਤੀ ਕੀਤੀ:ਕੋਈ ਹੋਰ ਕੱਪੜਾ ਪਹਿਣੋ ਅਤੇ ਲੂੰਗੀ ਮੈਨੂੰ ਦੇ ਦਿਓ ਤਾਂ ਕਿ ਮੈਂ ਇਸ ਨੂੰ ਧੋ ਦੇਵਾਂ, ਤਾਂ ਆਪ ਨੇ ਫ਼ਰਮਾਇਆ: ਕੁੜੀ ਦੇ ਪਿਸ਼ਾਬ ਨੂੰ ਧੋਇਆ ਜਾਂਦਾ ਹੈ ਅਤੇ ਮੁੰਡੇ ਦੇ ਪਿਸ਼ਾਬ ਉੱਪਰ ਛਿੱਟੇ ਮਾਰੇ ਜਾਂਦੇ ।

(ਅਬੂ ਦਾਊਦ-375 ਅਤੇ ਇਬਨੇ- ਮਾਜਾ-522,ਇਸਨੂੰ ਇਬਨੇ ਖ਼ੁਜ਼ੈਮਾ-282, ਹਾਕਿਮ-1/166 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

**ਕੁੱਤੇ ਦਾ ਜੂਠਾ:**

ਹਜ਼ਰਤ ਅਬਦੁੱਲਾਹ ਬਿਨ ਮਗ਼ਫ਼ਲ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਕੁੱਤਾ ਕਿਸੇ ਦੇ ਭਾਂਡੇ ਵਿੱਚ ਪਾਣੀ (ਆਦਿ) ਪੀ ਲਵੇ ਤਾਂ ਭਾਂਡੇ ਨੂੰ ਸੱਤ ਵਾਰ ਪਾਣੀ ਨਾਲ ਧੋਵੋ ਅਤੇ ਪਹਿਲੀ ਵਾਰ ਮਿੱਟੀ ਨਾਲ ਮਾਂਜੋ।"

(ਮੁਸਲਿਮ-279,280)

**ਮੁਰਦਾਰ (ਆਪਣੀ ਮੌਤ ਮਰਿਆ ਹੋਇਆ ਜਾਨਵਰ) ਦਾ ਚਮੜਾ:**

ਹਜ਼ਰਤ ਮੈਮੂਨਾ ਦੀ ਇੱਕ ਬੱਕਰੀ ਮਰ ਗਈ।ਨਬੀ-ਏ-ਕਰੀਮ (ਸ.) ਉਸਦੇ ਨੇੜਿਓਂ ਲੰਘੇ ਅਤੇ ਪੁੱਛਿਆ ਕਿ ਤੁਸੀਂ ਇਸਦਾ ਚਮੜਾ ਉਤਾਰ ਕੇ ਰੰਗ ਕਿਉਂ ਨਹੀਂ ਕੀਤਾ ਤਾਂ ਜੋ ਇਸ ਤੋਂ ਲਾਭ ਉਠਾਉਂਦੇ? ਲੋਕਾਂ ਨੇ ਕਿਹਾ ਇਹ ਮੁਰਦਾਰ ਹੈ। ਆਪ ਨੇ ਫ਼ਰਮਾਇਆ:"ਇਸਨੂੰ ਸਿਰਫ਼ ਖਾਣਾ ਹਰਾਮ ਹੈ।"

(ਬੁਖ਼ਾਰੀ-2221 ਅਤੇ ਮੁਸਲਿਮ-363)

ਉਮੁਲ ਮੋਮਿਨੀਨ ਹਜ਼ਰਤ ਸੌਦਾ (ਰਜ਼ੀ.) ਨੇ ਫ਼ਰਮਾਇਆ ਕਿ ਸਾਡੀ ਬੱਕਰੀ ਮਰ ਗਈ। ਅਸੀਂ ਉਸਦੇ ਚਮੜੇ ਨੂੰ ਰੰਗ ਕਰਕੇ ਮਸ਼ਕ ਬਣਾ ਲਈ। ਫਿਰ ਅਸੀਂ ਉਸ ਵਿੱਚ ਨਬੀਜ਼ (ਖੰਜੂਰ ਦਾ ਰਸ) ਪਾਉਂਦੇ ਰਹੇ ਇੱਥੋਂ ਤੱਕ ਕਿ ਉਹ ਪੁਰਾਣੀ ਹੋ ਗਈ।

(ਬੁਖ਼ਾਰੀ-6686)

ਨਬੀ (ਸ.) ਨੇ ਮਰੀ ਹੋਈ ਬੱਕਰੀ ਦਾ ਚਮੜਾ ਉਤਾਰ ਕੇ ਵਰਤੋਂ ਵਿੱਚ ਲਿਆਉਣ ਦਾ ਆਦੇਸ਼ ਦਿੱਤਾ ਹੈ ਅਤੇ ਫ਼ਰਮਾਇਆ:"ਮੁਰਦਾਰ ਦਾ ਚਮੜਾ ਦਬਾਗ਼ਤ ਦੇਣ (ਮਸਾਲੇ ਨਾਲ ਰੰਗਣ ਨਾਲ ) ਨਾਲ ਪਵਿੱਤਰ ਹੋ ਜਾਂਦਾ ਹੈ।"

(ਅਬੂ ਦਾਊਦ-4125, ਇਸਨੂੰ ਇਬਨੁ ਸੱਕਨ ਅਤੇ ਹਾਕਿਮ ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਦਰਿੰਦਿਆਂ ਦੀ ਖੱਲ ਨੂੰ ਵਰਤੋਂ ਵਿੱਚ ਲਿਆਉਣ ਤੋਂ

ਮਨ੍ਹਾਂ ਕੀਤਾ ਹੈ।

(ਅਬੂ-ਦਾਊਦ-4132 ਅਤੇ ਤਿਰਮਿਜ਼ੀ-1771,ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

**ਬਿੱਲੀ ਦਾ ਜੂਠਾ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਬਿੱਲੀ ਦਾ ਜੂਠਾ ਨਾਪਾਕ ਨਹੀਂ ਹੈ।"

(ਅਬੂ ਦਾਊਦ-75 ਅਤੇ ਤਿਰਮਿਜ਼ੀ-92, ਇਸ ਨੂੰ ਤਿਰਮਿਜ਼ੀ, ਹਾਕਿਮ,ਜ਼ਹਬੀ ਅਤੇ ਨੌਵੀ ਨੇ ਸਹੀ ਕਿਹਾ ਹੈ)

**ਸੋਨੇ ਚਾਂਦੀ ਦੇ ਭਾਂਡਿਆਂ ਵਿੱਚ ਖਾਣਾ:**

ਹਜ਼ਰਤ ਉੱਮੇ-ਸਲਮਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਸੋਨੇ ਚਾਂਦੀ ਦੇ ਭਾਂਡਿਆਂ ਵਿੱਚ ਖਾਂਦਾ ਪੀਂਦਾ ਹੈ। ਉਹ ਆਪਣੇ ਪੇਟ ਵਿੱਚ ਜਹੰਨਮ ਦੀ ਅੱਗ ਇੱਕਠੀ ਕਰਦਾ ਹੈ।"

(ਮੁਸਲਿਮ-2065)

***

# ਜਨਾਬਤ (ਸੰਭੋਗ) ਦੇ ਆਦੇਸ਼

ਜਦੋਂ ਕਿਸੇ ਨੂੰ ਗ਼ੁਸਲ (ਇਸ਼ਨਾਨ) ਕਰਨਾ ਲਾਜ਼ਮੀ ਹੋ ਜਾਵੇ ਤਾਂ ਉਸ ਹਾਲਤ ਨੂੰ "ਜਨਾਬਤ (ਸੰਭੋਗ)" ਕਹਿੰਦੇ ਹਨ। ਜਿਹੜੇ ਵਿਅਕਤੀ ਉੱਪਰ ਗ਼ੁਸਲ ਵਾਜਿਬ (ਜ਼ਰੂਰੀ) ਹੋ ਜਾਵੇ ਤਾਂ ਉਹ ਜਨਬੀ ਕਹਿਲਾਉਂਦਾ ਹੈ,ਜਨਬੀ ਗ਼ੁਸਲ ਕਰਨ ਤੋਂ ਪਹਿਲਾਂ ਨਾ ਤਾਂ ਨਮਾਜ਼ ਅਦਾ ਕਰ ਸਕਦਾ ਅਤੇ ਨਾ ਹੀ ਕਾਅਬਾ ਦਾ ਤਵਾਫ਼ ਕਰ ਸਕਦਾ ਹੈ। ਹੇਠ ਲਿਖੀਆਂ ਹਾਲਤਾਂ ਵਿੱਚ ਮੁਸਲਮਾਨ ਮਰਦ ਅਤੇ ਔਰਤ ਤੇ ਗ਼ੁਸਲ ਕਰਨਾ ਫ਼ਰਜ਼ (ਲਾਜ਼ਮੀ) ਹੋ ਜਾਂਦਾ ਹੈ:

1) ਵਾਸਨਾ ਨਾਲ ਵੀਰਜ ਨਿਕਲਣ ਤੋਂ ਬਾਦ (ਇਸ ਵਿੱਚ ਸੁਪਨਦੋਸ਼ ਵੀ ਸ਼ਾਮਿਲ ਹੈ)
2) ਸੰਭੋਗ ਕਰਨ ਤੋਂ ਬਾਦ
3) ਹੈਜ਼ (ਮਾਹਵਾਰੀ) ਤੋਂ ਬਾਦ
4) ਨਫ਼ਾਸ ਤੋਂ ਬਾਦ (ਉਹ ਖ਼ੂਨ ਜੋ ਬੱਚੇ ਦੀ ਪੈਦਾਇਸ਼ ਸਮੇਂ ਨਿਕਲਦਾ ਹੈ)
5) ਮਰਨ ਤੋਂ ਬਾਦ ਮ੍ਰਿਤਕ ਦਾ ਗ਼ੁਸਲ
6) ਕਾਫ਼ਿਰ ਜਦੋਂ ਇਸਲਾਮ (ਦੀਨ) ਅਪਣਾ ਲਵੇ

**ਜਨਾਬਤ (ਸੰਭੋਗ) ਦਾ ਗ਼ੁਸਲ:**

ਸਹਾਬਾ ਕਿਰਾਮ (ਰਜ਼ੀ.) ਦੇ ਵਿਚਕਾਰ ਇੱਕ ਵਾਰ ਜਨਾਬਤ ਦੇ ਗ਼ੁਸਲ ਦੇ ਸੰਬੰਧ ਵਿੱਚ ਸਮੱਸਿਆ ਖੜ੍ਹੀ ਹੋ ਗਈ। ਇੱਕ ਗਿਰੋਹ ਕਹਿੰਦਾ ਸੀ ਗ਼ੁਸਲ ਕੇਵਲ ਸੰਭੋਗ ਦੌਰਾਨ ਲਿੰਗ ਦਾਖ਼ਲ ਕਰਨ ਤੇ ਫ਼ਰਜ਼ ਹੋ ਜਾਂਦਾ ਹੈ ਵੀਰਜ ਦਾ ਨਿਕਲਣਾ ਕੋਈ ਜ਼ਰੂਰੀ ਨਹੀਂ ਹੈ। ਦੂਸਰਾ ਗਿਰੋਹ ਕਹਿੰਦਾ ਸੀ ਕਿ ਗ਼ੁਸਲ ਲਈ ਸੰਭੋਗ ਦੌਰਾਨ ਲਿੰਗ ਦਾਖ਼ਲ ਕਰਨ ਦੇ ਨਾਲ ਵੀਰਜ ਦਾ ਨਿਕਲਣਾ ਵੀ ਜ਼ਰੂਰੀ ਹੈ। ਹਜ਼ਰਤ ਅਬੂ-ਮੂਸਾ ਅਸ਼ਅਰੀ (ਰਜ਼ੀ.) ਨੇ ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਨੂੰ ਇਸ ਸੰਬੰਧੀ ਪੁੱਛਿਆ। ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਨੇ ਕਿਹਾ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਮਰਦ, ਔਰਤ ਦੀ ਚਾਰ ਸ਼ਾਖ਼ਾਂ ਦੇ ਵਿਚਕਾਰ ਬੈਠ ਜਾਵੇ ਅਤੇ ਉਸਦੇ ਲਿੰਗ ਦੇ ਖਤਨੇ ਵਾਲੀ ਥਾਂ ਔਰਤ ਦੀ ਸ਼ਰਮਗਾਹ ਖਤਨੇ ਵਾਲੀ ਥਾਂ ਨੂੰ ਛੂਹ ਜਾਵੇ (ਭਾਵ ਮਰਦ ਦਾ ਲਿੰਗ ਔਰਤ ਦੀ ਸ਼ਰਮਗਾਹ ਨੂੰ ਛੂਹ ਜਾਵੇ) ਤਾਂ ਗ਼ੁਸਲ ਵਾਜਿਬ ਹੋ ਜਾਂਦਾ ਹੈ।"

(ਮੁਸਲਿਮ-349)

ਤਦ ਮਸਲਾ ਇਹ ਸਾਬਤ ਹੋਇਆ ਕਿ ਸ਼ਰਮਗਾਹਾਂ (ਗੁਪਤ ਅੰਗਾਂ) ਦੇ ਮਿਲਦੇ ਹੀ ਮਰਦ ਅਤੇ ਔਰਤ ਜਨਬੀ ਹੋ ਜਾਂਦੇ ਹਨ।ਵੀਰਜ ਦਾ ਨਿਕਲਣਾ ਕੋਈ ਜ਼ਰੂਰੀ ਨਹੀਂ ਹੈ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਔਰਤ ਦੇ ਚਾਰ ਸ਼ਾਖਾਂ ਦੇ ਵਿਚਕਾਰ ਬੈਠ ਕੇ ਸੰਭੋਗ ਕਰੋ ਤਾਂ ਤੁਹਾਡੇ ਉੱਪਰ ਗ਼ੁਸਲ ਵਾਜਿਬ (ਜ਼ਰੂਰੀ) ਹੋ ਜਾਂਦਾ। ਭਾਵੇਂ ਵੀਰਜ ਨਾ ਨਿਕਲੇ।"

(ਬੁਖ਼ਾਰੀ-291 ਅਤੇ ਮੁਸਲਿਮ-348)

**ਔਰਤ ਨੂੰ ਵੀ ਸੁਪਨਦੋਸ਼ ਹੁੰਦਾ ਹੈ:**

ਹਜ਼ਰਤ ਸਲਮਾ (ਰਜ਼ੀ.) ਰਵਾਇਤ ਕਰਦੀ ਹਨ ਕਿ ਹਜ਼ਰਤ ਉੱਮੇ-ਸਲੀਮ (ਰਜ਼ੀ.) ਨੇ ਰਸੂਲੱਲਾਹ (ਸ.) ਨੂੰ ਕਿਹਾ,ਹੇ ਅੱਲਾਹ ਦੇ ਰਸੂਲ!ਨਿਸ਼ਚਿਤ ਹੀ ਅੱਲਾਹ ਹੱਕ ਤੋਂ ਨਹੀਂ ਸ਼ਰਮਾਉਂਦਾ (ਮੈਂ ਵੀ ਤੁਹਾਡੇ ਕੋਲੋਂ ਇੱਕ ਮਸਲੇ ਬਾਰੇ ਪੁੱਛਦੀ ਹਾਂ) ਕੀ ਔਰਤ ਲਈ ਵੀ ਗ਼ੁਸਲ ਜ਼ਰੂਰੀ ਹੈ ਜੇਕਰ ਉਸਨੂੰ ਸੁਪਨਦੋਸ਼ ਹੋ ਜਾਵੇ? ਆਪ ਨੇ ਫ਼ਰਮਾਇਆ:"ਹਾਂ,ਪ੍ਰੰਤੂ ਜੇ ਪਾਣੀ (ਵੀਰਜ ਦਾ ਨਿਸ਼ਾਨ) ਦੇਖੇ।" ਇਸ ਤੇ ਹਜ਼ਰਤ ਉੱਮੇ-ਸਲਮਾ (ਰਜ਼ੀ.) ਨੇ ਪੁੱਛਿਆ ਹੇ ਅੱਲਾਹ ਦੇ ਰਸੂਲ! ਕੀ ਔਰਤਾਂ ਨੂੰ ਵੀ ਸੁਪਨਦੋਸ ਹੁੰਦਾ ਹੈ? ਆਪ ਨੇ ਫ਼ਰਮਾਇਆ:"ਹਾਂ (ਹੁੰਦਾ ਹੈ) ਤੇਰਾ ਸੱਜਾ ਹੱਥ ਮਿੱਟੀ ਨਾਲ ਲਿੱਬੜ ਜਾਵੇ।"

(ਬੁਖ਼ਾਰੀ-282 ਅਤੇ ਮੁਸਲਿਮ-313)

ਉਪਰੋਕਤ ਆਖ਼ਰੀ ਸ਼ਬਦ ਕੋਈ ਬੁਰੀ ਦੁਆ ਨਹੀਂ ਹੈ,ਕੇਵਲ ਇੱਕ ਮੁਹਾਵਰਾ ਹੈ,ਇਸ ਦਾ ਅਰਥ ਸੁਚੇਤ ਕਰਨਾ ਹੈ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਔਰਤ ਜਾਂ ਮਰਦ ਜਦੋਂ ਨੀਂਦ ਤੋਂ ਜਾਗਣ ਅਤੇ ਜੇਕਰ ਗਿੱਲਾਪਣ ਦੇਖਣ ਭਾਵ ਵੀਰਜ ਦਾ ਨਿਸ਼ਾਨ ਦੇਖਣ (ਇਹ ਸੁਪਨਦੋਸ਼ ਹੋਣ ਦੀ ਪਹਿਚਾਣ ਹੈ ਇਸ ਲਈ) ਉਹਨਾਂ ਉੱਪਰ ਗ਼ੁਸਲ ਕਰਨਾ ਫ਼ਰਜ਼ (ਲਾਜ਼ਮੀ) ਹੋ ਜਾਂਦਾ ਹੈ ਅਤੇ ਜੇਕਰ ਸੁਪਨਦੋਸ਼ ਹੋਣ ਦੀ ਹਾਲਤ ਉਹਨਾਂ ਨੂੰ ਯਾਦ ਹੋਵੇ ਪ੍ਰੰਤੂ ਨਿਸ਼ਾਨ ਨਾ ਮਿਲਣ ਤਾਂ ਗ਼ੁਸਲ ਫ਼ਰਜ਼ ਨਹੀਂ ਹੁੰਦਾ,ਇਹੋ ਜਿਹੇ ਸਮੇਂ ਸੰਦੇਹ ਕਰਨ ਦੀ ਵੀ ਕੋਈ ਲੋੜ ਨਹੀਂ ਹੈ।

**ਜਨਬੀ (ਸੰਭੋਗੀ) ਔਰਤ ਦੇ ਵਾਲ਼ਾਂ ਦੇ ਮਸਲੇ:**

ਹਜ਼ਰਤ ਉੱਮੇ-ਸਲਮਾ (ਰਜ਼ੀ.) ਰਵਾਇਤ ਕਰਦੀ ਹਨ ਕਿ ਮੈਂ ਕਿਹਾ ਹੇ ਅੱਲਾਹ ਦੇ ਰਸੂਲ! ਮੈਂ ਆਪਣੇ ਸਿਰ ਦੇ ਵਾਲ਼ ਚੰਗੀ ਤਰ੍ਹਾ ਮਜ਼ਬੂਤ ਕਰਕੇ ਗੁੰਦਦੀ ਹਾਂ।ਕੀ ਮੈਂ ਇਹਨਾਂ ਨੂੰ ਜਨਾਬਤ ਦੇ ਗ਼ੁਸਲ ਸਮੇਂ ਖੋਲ੍ਹਿਆ ਕਰਾਂ? ਆਪ ਨੇ ਫ਼ਰਮਾਇਆ:"ਇਹਨਾਂ ਨੂੰ ਖੋਲ੍ਹਣਾ ਜ਼ਰੂਰੀ ਨਹੀਂ ਹੈ।ਤੁਹਾਡੇ ਲਈ ਇਹੋ ਬਥੇਰਾ ਹੈ ਕਿ ਤੁਸੀਂ ਤਿੰਨ ਲੱਪ (ਚੁੱਲੂ) ਪਾਣੀ ਆਪਣੇ ਸਿਰ ਤੇ ਪਾਓ,ਫਿਰ ਤੁਸੀਂ ਸਾਰੇ ਸਰੀਰ

ਉੱਤੇ ਪਾਣੀ ਪਾਓ ਇੰਝ ਤੁਸੀਂ ਪਾਕ ਹੋ ਜਾਓਗੇ।"

(ਮੁਸਲਿਮ-330)

ਹਜ਼ਰਤ ਆਇਸ਼ਾ (ਰਜ਼ੀ.) ਨੂੰ ਖ਼ਬਰ ਮਿਲੀ ਕਿ ਹਜ਼ਰਤ ਅਬਦੁੱਲਾਹ ਬਿਨ ਅਮ੍ਰ (ਰਜ਼ੀ.) ਔਰਤਾਂ ਨੂੰ ਜਨਾਬਤ ਦੇ ਗ਼ੁਸਲ ਕਰਨ ਲਈ ਵਾਲ਼ ਖੋਲ੍ਹਣ ਦਾ ਆਦੇਸ਼ ਦਿੰਦੇ ਹਨ, ਆਪ (ਆਇਸ਼ਾ) ਕਹਿਣ ਲੱਗੇ ਇਬਨੇ ਅਮ੍ਰ ਤੇ ਹੈਰਤ ਹੈ, ਉਹਨਾਂ ਨੇ ਔਰਤਾਂ ਨੂੰ ਮੁਸੀਬਤ ਵਿੱਚ ਪਾ ਦਿੱਤਾ,ਉਹ ਉਹਨਾਂ ਦੇ ਸਿਰ ਮੰਡਵਾਉਣ ਦਾ ਆਦੇਸ਼ ਕਿਉਂ ਨਹੀਂ ਦੇ ਦਿੰਦੇ। ਮੈਂ ਅਤੇ ਰਸੂਲੱਲਾਹ (ਸ.) ਇੱਕ ਹੀ ਬਰਤਨ ਵਿੱਚ ਗ਼ੁਸਲ ਕਰਦੇ ਸੀ ਮੈਂ ਆਪਣੇ (ਵਾਲ਼ ਖੋਲ੍ਹੇ ਬਿਨਾਂ) ਸਿਰ ਉੱਤੇ ਤਿੰਨ ਚੁੱਲੂ ਤੋਂ ਵੱਧ ਪਾਣੀ ਨਹੀਂ ਪਾਉਂਦੀ ਸੀ।

(ਮੁਸਲਿਮ-331)

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਜਨਾਬਤ ਦੇ ਗ਼ੁਸਲ ਲਈ ਵਾਲ਼ ਖੋਲ੍ਹਣਾ ਜ਼ਰੂਰੀ ਨਹੀਂ ਹੈ ਪ੍ਰੰਤੂ ਇਹ ਆਦੇਸ਼ ਕੇਵਲ ਜਨਾਬਤ ਦੇ ਗ਼ੁਸਲ ਲਈ ਹੈ।ਹੈਜ਼ (ਮਾਹਵਾਰੀ) ਦੇ ਗ਼ੁਸਲ ਲਈ ਵਾਲ਼ ਖੋਲ੍ਹਣਾ ਜ਼ਰੂਰੀ ਹੈ।

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਉਹਨਾਂ ਨੂੰ ਰਸੂਲੱਲਾਹ (ਸ.) ਨੇ ਹੈਜ਼ (ਮਾਹਵਾਰੀ) ਦੇ ਗ਼ੁਸਲ ਸੰਬੰਧੀ ਫ਼ਰਮਾਇਆ:"ਆਪਣੇ ਵਾਲ਼ ਖੋਲ੍ਹੋ ਅਤੇ ਗ਼ੁਸਲ ਕਰੋ।"

(ਇਬਨੇ ਮਾਜਾ-641,ਬੂਸੀਰੀ ਨੇ ਕਿਹਾ ਹੈ ਕਿ ਇਸਦੇ ਰਾਵੀ ਵਿਸ਼ਵਾਸਪਾਤਰ ਹਨ)

**ਜਨਬੀ (ਸੰਭੋਗੀ) ਦੇ ਨਾਲ ਮਿਲਣਾ-ਜੁਲਣਾ ਅਤੇ ਮੁਸਾਫ਼ਹਾ ਕਰਨਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਇਕ ਦਿਨ ਜਨਾਬਤ ਦੀ ਹਾਲਤ ਵਿੱਚ ਰਸੂਲੱਲਾਹ (ਸ.) ਨਾਲ ਮੁਲਾਕਾਤ ਕੀਤੀ।ਆਪ ਨੇ ਮੇਰਾ ਹੱਥ ਫੜਿਆ ਅਤੇ ਮੈਂ ਆਪ ਦੇ ਨਾਲ ਤੁਰ ਪਿਆ।ਆਪ ਇੱਕ ਜਗ੍ਹਾ ਬੈਠ ਗਏ ਅਤੇ ਮੈਂ ਅੱਖ ਬਚਾਕੇ ਉੱਥੋਂ ਚਲਾ ਗਿਆ ਅਤੇ ਘਰ ਜਾਕੇ ਗ਼ੁਸਲ ਕੀਤਾ,ਫਿਰ ਵਾਪਸ ਉੱਥੇ ਹੀ ਆਇਆ।ਆਪ ਅਜੇ ਵੀ ਬੈਠੇ ਹੋਏ ਸੀ।ਆਪ ਨੇ ਪੁੱਛਿਆ:"ਹੇ ਅਬੂ ਹੁਰੈਰਹ! ਤੁਸੀਂ ਕਿੱਥੇ ਚਲੇ ਗਏ ਸੀ?" ਮੈਂ ਸਾਰਾ ਮਾਜਰਾ ਦੱਸ ਦਿੱਤਾ ਤਾਂ ਆਪਨੇ ਫ਼ਰਮਾਇਆ:"ਸੁਬਹਾਨ ਅੱਲਾਹ ਨਿਰਸੰਦੇਹ ਮੋਮਿਨ ਨਾਪਾਕ ਨਹੀਂ ਹੁੰਦਾ।"

(ਬੁਖ਼ਾਰੀ-283 ਅਤੇ ਮੁਸਲਿਮ-371)

ਨਬੀ (ਸ.) ਦਾ ਇਹ ਫ਼ਰਮਾਨ ਕਿ ਮੋਮਿਨ ਨਾਪਾਕ ਨਹੀਂ ਹੁੰਦਾ, ਇਸ ਦਾ ਇਹ ਅਰਥ ਹੈ ਕਿ ਮੋਮਿਨ ਵਾਸਤਵ ਵਿੱਚ ਗੰਦਾ ਅਤੇ ਨਾਪਾਕ ਨਹੀਂ ਹੁੰਦਾ। ਜਨਾਬਤ, ਹੁਕਮੀ ਗੰਦਗੀ ਹੈ,ਵਾਸਤਵਿਕ ਅਤੇ ਮਹਿਸੂਸੀ ਨਹੀਂ ਭਾਵ ਸ਼ਰੀਅਤ ਨੇ ਮਸਲਿਹਤ ਦੇ ਕਾਰਨ ਇੱਕ ਹਾਲਤ ਵਿੱਚ ਅਪਵਿੱਤਰ ਹੁਕਮੀ ਕਾਰਨ ਉਸ ਤੇ ਗ਼ੁਸਲ ਵਾਜਿਬ ਕੀਤਾ ਹੈ। ਇਸ ਲਈ ਜਨਬੀ ਦੇ ਨਾਲ ਮਿਲਣਾ-ਜੁਲਣਾ,ਉਠਣਾ-ਬੈਠਣਾ,ਮੇਲ ਮਿਲਾਪ,ਸੰਪਰਕ ਰੱਖਣਾ ਅਤੇ ਖਾਣਾ ਪੀਣਾ ਸਭ ਜਾਇਜ਼ ਹੈ।

### ਮਜ਼ੀ ਦੇ ਨਿਕਲਣ ਨਾਲ ਗ਼ੁਸਲ ਜ਼ਰੂਰੀ ਨਹੀਂ ਹੈ:

ਹਜ਼ਰਤ ਅਲੀ (ਰਜ਼ੀ.) ਨੂੰ ਮਜ਼ੀ ਬਹੁਤ ਆਉਂਦੀ ਸੀ।ਆਪ ਨੂੰ ਇਸ ਮਸਲੇ ਸੰਬੰਧੀ ਗਿਆਨ ਨਹੀਂ ਸੀ ਕਿ ਮਜ਼ੀ ਦੇ ਨਿਕਲਣ ਉਪਰੰਤ ਗ਼ੁਸਲ ਵਾਜਿਬ ਹੁੰਦਾ ਹੈ ਜਾਂ ਨਹੀਂ। ਕਿਉਂਕਿ ਆਪ ਰਸੂਲੱਲਾਹ (ਸ.) ਦੇ ਦਾਮਾਦ ਸੀ ਇਸ ਲਈ ਸਿੱਧੇ ਤੌਰ ਤੇ ਪੁੱਛਦੇ ਸ਼ਰਮ ਆਈ ਤਾਂ ਆਪਣੇ ਮਿੱਤਰ ਮਿਕਦਾਦ (ਰਜ਼ੀ.) ਨੂੰ ਕਿਹਾ ਕਿ ਉਹ ਸਮੱਸਿਆ ਬਾਰੇ ਪੁੱਛਣ।ਹਜ਼ਰਤ ਮਿਕਦਾਦ (ਰਜ਼ੀ.) ਨੇ ਨਬੀ ਅਕਰਮ (ਸ.) ਨੂੰ ਪੁੱਛਿਆ ਤਾਂ ਆਪ ਨੇ ਫ਼ਰਮਾਇਆ:"ਜੇਕਰ ਮਜ਼ੀ ਨਿਕਲੇ ਤਾਂ ਸ਼ਰਮਗਾਹ (ਗੁਪਤ ਅੰਗ) ਨੂੰ ਧੋ ਲਵੋ ਅਤੇ (ਨਮਾਜ਼ ਦੇ ਸਮੇਂ) ਵਜ਼ੂ ਕਰੋ।"

(ਬੁਖ਼ਾਰੀ-178 ਅਤੇ ਮੁਸਲਿਮ-303)

ਹੋਰ ਅੱਗੇ ਫ਼ਰਮਾਇਆ:"ਅਤੇ ਕੱਪੜੇ ਤੇ ਜਿੱਥੇ ਮਜ਼ੀ ਲੱਗੀ ਹੈ ਇੱਕ ਚੁੱਲੂ ਪਾਣੀ ਲੈਕੇ ਛਿੜਕ ਲੈਣਾ ਕਾਫ਼ੀ ਹੈ।"

(ਅਬੂ ਦਾਊਦ-210 ਅਤੇ ਤਿਰਮਿਜ਼ੀ-110,ਇਮਾਮ ਤਿਰਮਿਜ਼ੀ ਨੇ ਇਸਨੂੰ ਹਸਨ ਸਹੀ ਕਿਹਾ ਹੈ)

### ਮਜ਼ੀ, ਵੀਰਜ, ਵਦੀ ਵਿੱਚ ਅੰਤਰ:

**ਮਜ਼ੀ:** ਉਸ ਚਿਪਕਣ ਵਾਲੇ ਲੇਸਦਾਰ ਪਾਣੀ ਨੂੰ ਕਹਿੰਦੇ ਹਨ ਜਿਹੜਾ ਵਾਸਨਾ ਦੇ ਸਮੇਂ ਲਿੰਗ ਦੇ ਸਿਰੇ ਤੋਂ ਨਿਕਲਦਾ ਹੈ।

**ਵੀਰਜ:** ਲਿੰਗ ਤੋਂ ਸਵਾਦ ਅਤੇ ਜੋਸ਼ ਨਾਲ ਇੱਕ ਦਮ ਨਿਕਲਣ ਵਾਲਾ ਸਫ਼ੈਦ ਪਦਾਰਥ ਹੁੰਦਾ ਜਿਸ ਤੋਂ ਇਨਸਾਨ ਪੈਦਾ ਹੁੰਦਾ ਹੈ ਅਤੇ ਇਸਦੇ ਨਿਕਲਣ ਤੇ ਮਰਦ ਉੱਪਰ ਗ਼ੁਸਲ ਫ਼ਰਜ਼ (ਲਾਜ਼ਮੀ) ਹੋ ਜਾਂਦਾ ਹੈ।

**ਵਦੀ:** ਉਹ ਗਾੜ੍ਹਾ ਚਿੱਟਾ ਪਾਣੀ ਜਿਹੜਾ ਪਿਸ਼ਾਬ ਤੋਂ ਪਹਿਲਾਂ ਜਾਂ ਬਾਦ ਵਿੱਚ ਨਿਕਲਦਾ ਹੈ।ਇਸ ਦੇ ਨਿਕਲਣ ਤੇ ਗ਼ੁਸਲ ਕਰਨਾ ਜ਼ਰੂਰੀ ਨਹੀਂ ਹੁੰਦਾ।

### ਸਫ਼ੈਦ ਪਾਣੀ (ਲਿਓਕੋਰੀਆ) ਨਾਲ ਗ਼ੁਸਲ ਲਾਜ਼ਮੀ ਨਹੀਂ:

ਜਿਹੜੀਆਂ ਔਰਤਾਂ ਨੂੰ ਲਿਓਕੋਰੀਆ ਆਉਣ ਦੀ ਸ਼ਿਕਾਇਤ ਹੁੰਦੀ ਹੈ ਉਹਨਾਂ ਤੇ ਗ਼ੁਸਲ ਲਾਜ਼ਮੀ ਨਹੀਂ ਹੁੰਦਾ। ਉਹਨਾਂ ਨੂੰ ਰੋਜ਼ਾਨਾ ਦੀ ਤਰ੍ਹਾਂ ਨਮਾਜ਼ਾਂ ਅਦਾ ਕਰਨੀਆਂ ਚਾਹੀਦੀਆਂ ਹਨ।ਪ੍ਰੰਤੂ ਇਸਦੇ ਨਿਕਲਣ ਨਾਲ ਵਜ਼ੂ ਟੁੱਟ ਜਾਂਦਾ ਹੈ ਇਸ ਲਈ ਉਹ ਹਰ ਨਮਾਜ਼ ਦੇ ਲਈ ਵਜ਼ੂ ਕਰਕੇ ਨਮਾਜ਼ਾਂ ਪੜ੍ਹਣ।

****

# ਹੈਜ਼ (ਮਾਹਵਾਰੀ) ਦੇ ਮਸਲੇ

ਹੈਜ਼ ਉਸ ਖ਼ੂਨ ਨੂੰ ਕਹਿੰਦੇ ਹਨ ਜੋ ਬਾਲਗ ਔਰਤਾਂ ਦੀ ਬੱਚੇ ਦਾਨੀ ਚੋਂ ਹਰ ਮਹੀਨੇ ਨਿਕਲਦਾ ਹੈ। ਇਸ ਦਾ ਘੱਟੋ-ਘੱਟ ਸਮਾਂ ਇੱਕ ਦਿਨ ਅਤੇ ਇੱਕ ਰਾਤ ਹੁੰਦਾ ਹੈ ਅਤੇ ਵੱਧੋ-ਵੱਧ ਸਮਾਂ ਪੰਦਰਾਂ ਦਿਨ ਹੁੰਦਾ ਹੈ,ਆਮ ਤੌਰ ਤੇ ਇਹ ਛੇ ਜਾਂ ਸੱਤ ਦਿਨ ਆਉਂਦਾ ਰਹਿੰਦਾ ਹੈ।

**ਮਾਹਵਾਰੀ ਅਤੇ ਨਫ਼ਾਸ (ਉਹ ਖ਼ੂਨ ਜੋ ਬੱਚੇ ਦੀ ਪੈਦਾਇਸ਼ ਮਗਰੋਂ 40 ਦਿਨਾਂ ਤੱਕ ਆਉਂਦਾ ਹੈ) ਦੇ ਦਿਨਾਂ ਵਿੱਚ ਮਨਾਹੀ ਵਾਲੇ ਕੰਮ (ਅਮਲ):**

**1-ਨਮਾਜ਼ ਅਤੇ ਰੋਜ਼ੇ ਦੀ ਮਨਾਹੀ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦ ਔਰਤ ਹੈਜ਼ ਦੌਰਾਨ ਹੁੰਦੀ ਹੈ ਉਹ ਨਮਾਜ਼ ਨਹੀਂ ਪੜ੍ਹਦੀ ਅਤੇ ਨਾ ਹੀ ਰੋਜ਼ਾ ਰੱਖਦੀ ਹੈ।"

(ਬੁਖ਼ਾਰੀ-304 ਅਤੇ ਮੁਸਲਿਮ-79)

ਇੱਕ ਔਰਤ ਮੁਆਜ਼ਹ ਨੇ ਹਜ਼ਰਤ ਆਇਸ਼ਾ (ਰਜ਼ੀ.) ਤੋਂ ਪੁੱਛਿਆ: ਕੀ ਕਾਰਨ ਹੈ ਕਿ ਹਾਇਜ਼ਾ ਔਰਤ ਰੋਜ਼ੇ ਦੀ ਕਜ਼ਾ ਤਾਂ ਦਿੰਦੀ ਹੈ ਪ੍ਰੰਤੂ ਨਮਾਜ਼ ਦੀ ਨਹੀਂ? ਹਜ਼ਰਤ ਆਇਸ਼ਾ (ਰਜ਼ੀ.) ਨੇ ਫ਼ਰਮਾਇਆ:"ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ ਮੈਨੂੰ ਜਦੋਂ ਹੈਜ਼ ਆਇਆ ਕਰਦਾ ਸੀ ਤਾਂ ਰੋਜ਼ੇ ਦੀ ਕਜ਼ਾ ਦਾ ਆਦੇਸ਼ ਦਿੱਤਾ ਜਾਂਦਾ ਸੀ ਪ੍ਰੰਤੂ ਨਮਾਜ਼ ਦੀ ਕਜ਼ਾ ਦਾ ਆਦੇਸ਼ ਨਹੀਂ ਦਿੱਤਾ ਜਾਂਦਾ ਸੀ।"

(ਮੁਸਲਿਮ-335)

**2-ਹਾਇਜ਼ਾ ਨਾਲ ਸੰਭੋਗ ਕਰਨ ਦੀ ਮਨਾਹੀ:**

ਹੈਜ਼ ਦੀ ਹਾਲਤ ਵਿੱਚ ਔਰਤ ਨਾਲ ਸੰਭੋਗ ਕਰਨਾ ਸਖ਼ਤ ਗੁਨਾਹ ਹੈ ਅਤੇ ਅੱਲਾਹ ਤਆਲਾ ਨੇ ਕੁਰਆਨ ਮਜੀਦ ਵਿੱਚ ਫ਼ਰਮਾਇਆ:

﴿فَاعْتَزِلُوا النِّسَآءَ فِى الْمَحِيْضِ﴾

(ਸੂਰਤ ਬਕਰਹ-2:222)

"ਫੇਰ (ਦਿਨਾਂ) ਹੈਜ਼ ਸਮੇਂ ਔਰਤਾਂ ਤੋਂ ਪਾਸਾ ਵੱਟ ਲਵੋ (ਭਾਵ ਸੰਭੋਗ ਨਾ ਕਰੋ)।"

ਜੇਕਰ ਕੋਈ ਇਸ ਗੁਨਾਹ ਦਾ ਕਸੂਰਵਾਰ ਹੋ ਜਾਵੇ ਤਾਂ ਨਬੀ ਅਕਰਮ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਹੈਜ਼ ਦੀ ਹਾਲਤ ਵਿੱਚ ਆਪਣੀ ਔਰਤ ਨਾਲ ਸੰਭੋਗ ਕਰ ਲਵੇ ਤਾਂ ਉਸਨੂੰ ਚਾਹੀਦਾ ਹੈ ਕਿ ਅੱਧਾ ਦਿਨਾਰ ਦਾਨ ਕਰੇ।"

(ਅਬੂ ਦਾਊਦ-264 ਅਤੇ ਤਿਰਮਿਜ਼ੀ-136, ਇਮਾਮ ਹਾਕਿਮ-1/171-172 ਅਤੇ ਜ਼ਹਬੀ ਨੇ ਇਸ ਨੂੰ ਸਹੀ ਕਿਹਾ ਹੈ)

ਦਿਨਾਰ 565 ਮਿਲੀ ਗ੍ਰਾਮ ਸੋਨੇ ਦਾ ਹੁੰਦਾ ਹੈ ਅੱਧਾ ਦਿਨਾਰ 282 ਮਿਲੀ ਗ੍ਰਾਮ ਸੋਨਾ ਹੁੰਦਾ ਹੈ। ਸੋਨੇ ਦੀ ਕੀਮਤ ਦਾ ਸਦਕਾ ਅਦਾ ਕਰੇ ਭਾਵ ਕਿ ਕਿਸੇ ਹੱਕਦਾਰ ਨੂੰ ਦੇ ਦੇਵੇ ਅਤੇ ਭਵਿੱਖ ਵਿੱਚ ਅਜਿਹਾ ਨਾ ਕਰਨ ਦਾ ਸੰਕਲਪ ਕਰੇ।

ਹਜ਼ਰਤ ਇਬਨੇ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ ਕਿ ਜੇਕਰ ਹੈਜ਼ ਦਾ ਰੰਗ ਸੁਰਖ਼ ਹੋਵੇ ਤਾਂ ਇੱਕ ਦਿਨਾਰ ਅਤੇ ਜੇਕਰ ਹੈਜ਼ ਦਾ ਰੰਗ ਪੀਲਾ ਹੋਵੇ ਤਾਂ ਨਿਸਫ਼ ਦਿਨਾਰ ਖ਼ੈਰਾਤ ਕਰੇ।

(ਤਿਰਮਿਜ਼ੀ-137 ਅਤੇ ਅਬੂ ਦਾਊਦ-2169, ਅਲਬਾਨੀ ਨੇ ਇਸ ਰਵਾਇਤ ਨੂੰ ਸਹੀ ਕਿਹਾ ਹੈ)

### 3-ਕਾਅਬਾ ਦੇ ਤਵਾਫ਼ ਦੀ ਮਨਾਹੀ :

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਦੇ ਨਾਲ ਹੱਜ ਤੇ ਗਈ,ਰਾਸਤੇ ਵਿੱਚ ਮੈਨੂੰ ਹੈਜ਼ ਸ਼ੁਰੂ ਹੋ ਗਏ,ਰਸੂਲੱਲਾਹ (ਸ.) ਮੇਰੇ ਕੋਲ ਆਏ ਅਤੇ ਮੈਂ ਰੋ ਰਹੀ ਸੀ,ਆਪ ਨੇ ਫ਼ਰਮਾਇਆ:"ਕੀ ਤੁਹਾਨੂੰ ਹੈਜ਼ ਆ ਗਿਆ ਹੈ?" ਮੈਂ ਕਿਹਾ ਹਾਂ! ਆਪਨੇ ਫ਼ਰਮਾਇਆ:"ਇਹ ਅੱਲਾਹ ਤਆਲਾ ਦਾ ਕੰਮ ਹੈ ਜਿਹੜਾ ਉਹਨਾਂ ਨੇ ਆਦਮ (ਅਲੈ.) ਦੀਆਂ ਬੇਟੀਆਂ ਦੇ ਲਈ ਲਿਖ ਦਿੱਤਾ ਹੈ, ਹੁਣ ਤੁਸੀਂ ਹਰ ਉਹ ਕੰਮ ਕਰੋ ਜੋ ਹਾਜੀ ਕਰਦੇ ਹਨ ਸਿਵਾਏ ਖ਼ਾਨਾ-ਏ-ਕਾਅਬਾ ਦੇ ਤਵਾਫ਼ ਤੋਂ,ਅਤੇ ਉਹ ਤੁਸੀਂ (ਹੈਜ਼ ਤੋਂ ਪਵਿੱਤਰ ਹੋਕੇ) ਗ਼ੁਸਲ ਕਰਨ ਤੋਂ ਬਾਦ ਕਰਨਾ।"

(ਬੁਖ਼ਾਰੀ-1785 ਅਤੇ ਮੁਸਲਿਮ-1216)

***

# ਹੈਜ਼ ਅਤੇ ਨਫ਼ਾਸ ਦੌਰਾਨ ਜਾਇਜ਼ ਕੰਮ

**ਹਾਇਜ਼ਾ ਨੂੰ ਛੂਹਣਾ ਅਤੇ ਉਸਦੇ ਨਾਲ ਖਾਣਾ ਜਾਇਜ਼ ਹੈ:**

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਜਦੋਂ ਔਰਤ ਨੂੰ ਹੈਜ਼ (ਭਾਵ ਮਾਹਵਾਰੀ ਦਾ ਖ਼ੂਨ) ਆਉਂਦਾ ਹੈ ਤਾਂ ਯਹੂਦੀ ਉਸਦੇ ਨਾਲ ਖਾਂਦੇ-ਪੀਂਦੇ ਨਹੀਂ ਸਨ ਤਾਂ ਰਸੂਲੱਲਾਹ (ਸ.) ਨੇ ਫ਼ਰਮਾਇਆ:"ਹਾਇਜ਼ਾ ਨਾਲ ਹਰ ਕੰਮ ਕਰੋ ਸਿਵਾਏ ਸੰਭੋਗ ਤੋਂ।"

(ਮੁਸਲਿਮ-302)

ਭਾਵ ਹਾਇਜ਼ਾ ਦੇ ਨਾਲ ਸੰਭੋਗ ਤੋਂ ਬਿਨਾਂ ਖਾਣਾ-ਪੀਣਾ, ਉਠਣਾ-ਬੈਠਣਾ, ਮਿਲਣਾ-ਜੁਲਣਾ, ਉਸਨੂੰ ਛੂਹਣਾ ਚੁੰਮਣਾ ਆਦਿ ਸਭ ਗੱਲਾਂ ਜਾਇਜ਼ ਹਨ।

ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਮੈਨੂੰ (ਹੈਜ਼ ਦੀ ਹਾਲਤ ਵਿੱਚ) ਪਾਜਾਮਾ ਬੰਨ੍ਹਣ ਦਾ ਹੁਕਮ ਦਿੰਦੇ, ਇਸ ਲਈ ਮੈਂ ਪਾਜਾਮਾ ਬੰਨ੍ਹਦੀ। ਆਪ ਮੈਨੂੰ ਗਲੇ ਲਗਾਉਂਦੇ ਸੀ ਅਤੇ ਮੈਂ ਹੈਜ਼ ਨਾਲ ਹੁੰਦੀ ਸੀ।

(ਬੁਖ਼ਾਰੀ-300 ਅਤੇ ਮੁਸਲਿਮ-293)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ.) ਨੇ ਮਸਜਿਦ (ਵਿੱਚ ਆਪਣੀ ਇਅਤਕਾਫ਼ ਵਾਲੀ ਥਾਂ) ਤੋਂ ਮੈਨੂੰ ਚਟਾਈ ਫ਼ੜਾਉਣ ਦਾ ਆਦੇਸ਼ ਦਿੱਤਾ। ਮੈਂ ਕਿਹਾ, ਮੈਂ ਹਾਇਜ਼ਾ ਹਾਂ। ਆਪ ਨੇ ਫ਼ਰਮਾਇਆ:"ਤੁਹਾਡਾ ਹੈਜ਼ ਤੁਹਾਡੇ ਹੱਥ ਵਿੱਚ ਨਹੀਂ ਹੈ।"

(ਮੁਸਲਿਮ-298)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ:"ਨਬੀ (ਸ.) ਮੇਰੀ ਗੋਦ ਨੂੰ ਸਰ੍ਹਾਣਾ ਬਣਾ ਕੇ ਕੁਰਆਨ ਹਕੀਮ ਦੀ ਤਿਲਾਵਤ ਕਰਦੇ ਸੀ ਜਦੋਂ ਕਿ ਮੈਂ ਹਾਇਜ਼ਾ ਹੁੰਦੀ ਸੀ।"

(ਬੁਖ਼ਾਰੀ-297 ਅਤੇ ਮੁਸਲਿਮ-301)

**ਹਾਇਜ਼ਾ ਦਾ ਕੁਰਆਨ ਪੜ੍ਹਨਾ ਅਤੇ ਅੱਲਾਹ ਦੀ ਬੰਦਗੀ ਹਿਤ ਕੁੱਝ ਪੜ੍ਹਨਾ:**

ਜਨਾਬਤ ਅਤੇ ਹੈਜ਼ ਦੀ ਹਾਲਤ ਵਿੱਚ ਕੁਰਆਨ ਹਕੀਮ ਦੀ ਤਿਲਾਵਤ ਦੇ

ਬਾਰੇ ਹਰਾਮ ਹੋਣ ਦੀ ਕੋਈ ਸਹੀ ਹਦੀਸ ਨਹੀਂ ਹੈ।ਅੱਲਾਹ ਦੀ ਬੰਦਗੀ ਹਿੱਤ ਕੁੱਝ ਪੜ੍ਹਨ ਦੇ ਸੰਬੰਧ ਵਿੱਚ ਇਮਾਮ ਨੋਵੀ ਫ਼ਰਮਾਉਂਦੇ ਹਨ:"ਹਾਇਜ਼ਾ ਦੇ ਲਈ ਤਸਬੀਹ ਅਤੇ ਤਹਿਮੀਦ,ਤਕਬੀਰ ਅਤੇ ਹੋਰ ਦੁਆਵਾਂ ਅਤੇ ਅੱਲਾਹ ਦੀ ਬੰਦਗੀ ਹਿਤ ਕੁੱਝ ਪੜ੍ਹਨਾ ਜਾਇਜ਼ ਹੈ।"

(ਅਲਮਜਮੂਅ)

ਇਸ ਦੀ ਦਲੀਲ ਹਜ਼ਰਤ ਆਇਸ਼ਾ (ਰਜ਼ੀ.) ਦੀ ਹਦੀਸ ਹੈ। ਆਪ (ਆਇਸ਼ਾ) ਫ਼ਰਮਾਉਂਦੇ ਹਨ:ਮੈਂ ਹੱਜ ਦੇ ਦਿਨਾਂ ਵਿੱਚ ਹਾਇਜ਼ਾ ਹੋ ਗਈ ਤਾਂ ਰਸੂਲੱਲਾਹ (ਸ.) ਨੇ ਫ਼ਰਮਾਇਆ:"ਬੇਤੁੱਲਾਹ ਦੇ ਤਵਾਫ਼ ਤੋਂ ਇਲਾਵਾ ਹਰ ਉਹ ਕੰਮ ਕਰ ਜਿਹੜਾ ਹਾਜੀ ਕਰਦੇ ਹਨ।"

(ਬੁਖ਼ਾਰੀ-294 ਅਤੇ ਮੁਸਲਿਮ-1211)

ਇਸ ਹਦੀਸ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਹਾਇਜ਼ਾ ਕਾਅਬਾ ਦੇ ਤਵਾਫ਼ ਤੋਂ ਇਲਾਵਾ ਬਾਕੀ ਸਾਰੇ ਅਮਲ ਕਰ ਸਕਦੀ ਹੈ।

ਹਜ਼ਰਤ ਉੱਮੇ ਅਤੀਆ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨੇ ਹੈਜ਼ ਵਾਲੀਆ ਔਰਤਾਂ ਨੂੰ ਵੀ ਈਦ ਦੇ ਦਿਨ ਈਦਗਾਹ ਜਾਣ ਦਾ ਹੁਕਮ ਦਿੱਤਾ ਹੈ ਤਾਂ ਜੋ ਉਹ ਲੋਕਾਂ ਦੀਆਂ ਤਕਬੀਰਾਂ ਨਾਲ ਤਕਬੀਰਾਂ ਕਹਿਣ ਅਤੇ ਉਹਨਾਂ ਦੀ ਦੁਆ ਨਾਲ ਦੁਆ ਕਰਨ ਪ੍ਰੰਤੂ ਨਮਾਜ਼ ਨਾ ਪੜ੍ਹਨ।

(ਬੁਖ਼ਾਰੀ-981 ਅਤੇ ਮੁਸਲਿਮ-890)

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਹਰ ਹਾਲ ਵਿੱਚ ਅੱਲਾਹ ਦਾ ਜ਼ਿਕਰ ਕਰਦੇ ਸੀ।

(ਮੁਸਲਿਮ-373)

ਇਹਨਾਂ ਹਦੀਸਾਂ ਤੋਂ ਸਿੱਧ ਹੁੰਦਾ ਹੈ ਕਿ ਹਾਇਜ਼ਾ ਅਤੇ ਜਨਬੀ ਜ਼ਿਕਰ ਅਤੇ ਅੱਲਾਹ ਦੀ ਬੰਦਗੀ ਹਿਤ ਕੁੱਝ ਵੀ ਪੜ੍ਹ ਸਕਦੇ ਹਨ।

****

# ਇਸਤਿਹਾਜ਼ਾ ਦਾ ਮਸਲਾ

ਇਸਤਿਹਾਜ਼ਾ ਉਹ ਖ਼ੂਨ ਹੁੰਦਾ ਹੈ ਜਿਹੜਾ ਹੈਜ਼ ਦੇ ਦਿਨਾਂ ਤੋਂ ਬਾਦ ਖ਼ਾਕੀ (ਮਿੱਟੀ) ਜਾਂ ਪੀਲੇ ਰੰਗ ਦਾ ਨਿਕਲਦਾ ਹੈ। ਇਹ ਇੱਕ ਬਿਮਾਰੀ ਹੈ। ਜਦੋਂ ਔਰਤ ਆਪਣੀ ਹੈਜ਼ ਦੀ ਆਦਤ ਦੇ ਦਿਨ ਪੂਰੇ ਕਰ ਲਵੇ ਤਾਂ ਫਿਰ ਉਸਨੂੰ ਗ਼ੁਸਲ ਕਰਕੇ ਨਮਾਜ਼ ਸ਼ੁਰੂ ਕਰ ਲੈਣੀ ਚਾਹੀਦੀ ਹੈ ਕਿਉਂਕਿ ਇਸਤਿਹਾਜ਼ਾ ਦੇ ਖ਼ੂਨ ਦਾ ਆਦੇਸ਼ ਹੈਜ਼ ਦੇ ਖ਼ੂਨ ਦੇ ਆਦੇਸ਼ ਤੋਂ ਭਿੰਨ ਹੈ।

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਤੋਂ ਰਵਾਇਤ ਹੈ ਕਿ ਹਜ਼ਰਤ ਫ਼ਾਤਿਮਾ ਬਿਨਤੇ ਅਬੀ ਹਬੀਸ਼ (ਰਜ਼ੀ.) ਰਸੂਲੱਲਾਹ (ਸ.) ਦੇ ਸਾਹਮਣੇ ਆਏ ਅਤੇ ਗੁਜ਼ਾਰਿਸ਼ ਕੀਤੀ:"ਹੇ ਅੱਲਾਹ ਦੇ ਰਸੂਲ! ਮੈਨੂੰ ਇਸਤਿਹਾਜ਼ਾ ਦਾ ਖ਼ੂਨ ਆਉਂਦਾ ਹੈ ਅਤੇ ਮੈਂ (ਇਸਤਿਹਾਜ਼ਾ ਦੇ ਖ਼ੂਨ ਕਾਰਨ) ਪਾਕ ਨਹੀਂ ਹੁੰਦੀ ਕੀ ਮੈਂ ਨਮਾਜ਼ ਛੱਡ ਦੇਵਾਂ?" ਆਪ (ਸ.) ਨੇ ਫ਼ਰਮਾਇਆ:"ਨਹੀਂ,ਇਸਤਿਹਾਜ਼ਾ ਦਾ ਖ਼ੂਨ ਇੱਕ (ਅੰਦਰੂਨੀ) ਰੋਗ ਹੈ ਅਤੇ ਇਹ ਹੈਜ਼ ਦਾ ਖ਼ੂਨ ਨਹੀਂ ਹੈ। ਇਸ ਲਈ ਤੁਹਾਨੂੰ ਜਦੋਂ ਹੈਜ਼ ਦਾ ਖ਼ੂਨ ਆਵੇ ਤਾਂ ਨਮਾਜ਼ ਛੱਡ ਦਿਓ ਅਤੇ ਜਿਸ ਸਮੇਂ ਹੈਜ਼ ਦਾ ਖ਼ੂਨ ਬੰਦ ਹੋ ਜਾਵੇ (ਅਤੇ ਇਸਤਿਹਾਜ਼ਾ ਦਾ ਖ਼ੂਨ ਸ਼ੁਰੂ ਹੋ ਜਾਵੇ) ਤਾਂ ਆਪਣੇ ਇਸਤਿਹਾਜ਼ਾ ਦੇ ਖ਼ੂਨ ਨੂੰ ਧੋ ਦਿਓ ਅਤੇ ਨਮਾਜ਼ ਪੜ੍ਹੋ।"

(ਬੁਖ਼ਾਰੀ-306 ਅਤੇ ਮੁਸਲਿਮ-333)

ਹਜ਼ਰਤ ਫ਼ਾਤਿਮਾ ਬਿਨਤੇ ਅਬੀ ਹਬੀਸ਼ (ਰਜ਼ੀ.) ਨੂੰ ਰਸੂਲੱਲਾਹ (ਸ.) ਨੇ ਫ਼ਰਮਾਇਆ:"ਹੈਜ਼ ਦਾ ਖ਼ੂਨ ਗੂੜ੍ਹੇ ਰੰਗ ਦਾ ਹੁੰਦਾ ਹੈ ਅਤੇ ਪਹਿਚਾਣਿਆ ਜਾਂਦਾ ਹੈ ਜੇਕਰ ਇਹ ਆਵੇ ਤਾਂ ਨਮਾਜ਼ ਤੋਂ ਰੁਕ ਜਾਓ ਅਤੇ ਜੇਕਰ ਕੋਈ ਹੋਰ ਰੰਗ ਦਾ ਹੋਵੇ ਤਾਂ ਵਜ਼ੂ ਕਰੋ ਅਤੇ ਨਮਾਜ਼ ਪੜ੍ਹੋ ਇਸ ਕਰਕੇ ਕਿ ਇਹ ਨਾੜੀ (ਇਸਤਿਹਾਜ਼ਾ) ਦਾ ਖ਼ੂਨ ਹੈ।"

(ਅਬੂ ਦਾਊਦ-286)

ਹਜ਼ਰਤ ਉੱਮੇ-ਅਤੀਆ (ਰਜ਼ੀ.) ਬਿਆਨ ਕਰਦੇ ਹਨ ਕਿ "ਮੈਂ ਹੈਜ਼ ਤੋਂ ਇਲਾਵਾ ਬਾਕੀ ਦਿਨਾਂ ਵਿੱਚ ਪੀਲੇ ਜਾਂ ਮਿੱਟੀ ਰੰਗ ਦੀ ਕੋਈ ਵੀ ਪਰਵਾਹ ਨਹੀਂ ਕਰਦੀ ਸੀ।"

(ਬੁਖ਼ਾਰੀ-326 ਅਤੇ ਅਬੂ ਦਾਊਦ-307)

ਉਪਰੋਕਤ ਗੱਲਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਮੁਸਤਹਾਜ਼ਾ ਪਾਕ ਔਰਤ ਦੀ ਤਰ੍ਹਾਂ ਹੈ।

ਹੈਜ਼ ਦਾ ਖ਼ੂਨ ਬਾਲਗ਼ ਹੋਣ ਦੀ ਨਿਸ਼ਾਨੀ ਹੈ ਜੇਕਰ ਇਹ ਦਸਤੂਰ ਦੇ ਅਨੁਸਾਰ ਆਵੇ ਤਾਂ ਇਹ ਸਿਹਤ ਦੀ ਨਿਸ਼ਾਨੀ ਹੈ, ਇਸਦੇ ਉਲਟ ਇਸਤਿਹਾਜ਼ਾ ਬਿਮਾਰੀ ਦੀ ਨਿਸ਼ਾਨੀ ਹੈ ਕਿਉਂਕਿ ਇਹ ਖ਼ੂਨ ਹੈਜ਼ ਤੋਂ ਪਹਿਲਾਂ ਵੀ ਆਉਂਦਾ ਹੈ ਅਤੇ ਹੈਜ਼ ਦੀ ਮੁੱਦਤ ਪੂਰੀ ਹੋ ਜਾਣ ਦੇ ਬਾਵਜੂਦ ਨਹੀਂ ਰੁਕਦਾ ਇਸ ਲਈ ਕੁੱਝ ਔਰਤਾਂ ਇਸ ਨੂੰ ਵੀ ਹੈਜ਼ ਸਮਝਕੇ ਨਮਾਜ਼ ਛੱਡੀ ਰੱਖਦੀਆਂ ਹਨ,ਇਸ ਕਰਕੇ ਇਸ ਮਸਲੇ ਨੂੰ ਚੰਗੀ ਤਰ੍ਹਾਂ ਨਾਲ ਸਮਝਣਾ ਜ਼ਰੂਰੀ ਹੈ:

(1) ਹੈਜ਼ ਦਾ ਖ਼ੂਨ ਗਾੜ੍ਹਾ,ਸਿਆਹ ਰੰਗ ਦਾ ਅਤੇ ਇੱਕ ਤਰ੍ਹਾ ਦੀ ਬਦਬੂ ਵਾਲਾ ਹੁੰਦਾ ਹੈ।ਜਦੋਂ ਇਸ ਦੀ ਮੁੱਦਤ ਖ਼ਤਮ ਹੋ ਜਾਂਦੀ ਹੈ ਤਾਂ ਖ਼ਾਕੀ ਜਾਂ ਜ਼ਰਦ (ਪੀਲਾ) ਰੰਗ ਦਾ ਖ਼ੂਨ ਜੇਕਰ ਜਾਰੀ ਰਹਿੰਦਾ ਹੈ ਤਾਂ ਉਹ ਇਸਤਿਹਾਜ਼ਾ ਦਾ ਖ਼ੂਨ ਹੈ।

(2) ਜੇਕਰ ਔਰਤ,ਹੈਜ਼ ਅਤੇ ਇਸਤਿਹਾਜ਼ਾ ਦਾ ਫ਼ਰਕ ਜਾਣਦੀ ਹੈ ਤਾਂ ਉਹ ਉਸਦੇ ਅਨੁਸਾਰ ਅਮਲ ਕਰੇਗੀ ਭਾਵ ਹੈਜ਼ ਆਉਣ ਤੇ ਨਮਾਜ਼ ਛੱਡ ਦੇਵੇਗੀ ਅਤੇ ਹੈਜ਼ ਤੋਂ ਬਾਦ ਇਸਤਿਹਾਜ਼ਾ ਦੇ ਦੌਰਾਨ ਹਰ ਨਮਾਜ਼ ਲਈ ਅਲੱਗ ਵਜ਼ੂ ਕਰਕੇ ਨਮਾਜ਼ ਅਦਾ ਕਰੇਗੀ।

(3) ਜੇਕਰ ਉਸਨੂੰ ਦੋਵਾਂ ਖ਼ੂਨਾਂ ਦੀ ਪਹਿਚਾਣ ਨਹੀਂ ਹੈ ਪ੍ਰੰਤੂ ਹੈਜ਼ ਉਸਨੂੰ ਆਦਤ ਦੇ ਅਨੁਸਾਰ ਆਉਂਦਾ ਹੈ ਤਾਂ ਉਹ ਆਦਤ ਦੇ ਦਿਨਾਂ ਵਿੱਚ ਨਮਾਜ਼ ਛੱਡ ਦੇਵੇਗੀ ਅਤੇ ਉਸ ਤੋਂ ਬਾਦ ਜੋ ਖ਼ੂਨ ਆਵੇਗਾ ਉਸਨੂੰ ਇਸਤਿਹਾਜ਼ਾ ਸਮਝੇਗੀ।

(4) ਜੇਕਰ ਉਸਨੂੰ ਦੋਵਾਂ ਖ਼ੂਨਾਂ ਦੀ ਪਹਿਚਾਣ ਨਹੀਂ ਹੈ ਅਤੇ ਹੈਜ਼ ਵੀ ਆਦਤ ਦੇ ਅਨੁਸਾਰ ਨਹੀਂ ਆਉਂਦਾ ਤਾਂ ਉਹ ਆਪਣੇ ਕਰੀਬੀ ਰਿਸ਼ਤੇਦਾਰ ਔਰਤ (ਜਿਹੜੀ ਮਿਜ਼ਾਜ ਅਤੇ ਉਮਰ ਵਿੱਚ ਉਸ ਵਾਂਗ ਹੀ ਹੋਵੇ ਜਿਵੇਂ ਭੈਣ ਆਦਿ) ਦੀ ਆਦਤ ਦੇ ਅਨੁਸਾਰ ਅਮਲ ਕਰੇਗੀ ਇੱਥੋਂ ਤੱਕ ਕਿ ਉਸਨੂੰ ਪਹਿਚਾਣ ਹੋ ਜਾਵੇ ਜਾਂ ਉਸਦੀ ਆਪਣੀ ਆਦਤ ਬਣ ਜਾਵੇ। ਵੱਲਾਹੁ ਆਲਮ (ਅੱਲਾਹ ਬਿਹਤਰ ਜਣਦਾ ਹੈ)

**ਮੁਸਤਹਾਜ਼ਾ ਦੇ ਲਈ ਆਦੇਸ਼:**

(1) ਹੈਜ਼ ਦੇ ਖ਼ਤਮ ਹੋਣ ਉਪਰੰਤ ਔਰਤ ਗ਼ੁਸਲ ਕਰੇਗੀ।

(2) ਰਸੂਲੱਲਾਹ (ਸ.) ਨੇ ਫ਼ਾਤਿਮਾ ਬਿਨਤੇ ਅਬੀ ਹਬੀਸ਼ (ਰਜ਼ੀ.) ਨੂੰ ਆਦੇਸ਼ ਦਿੱਤਾ ਕਿ ਹਰ ਨਮਾਜ਼ ਲਈ ਵਜ਼ੂ ਕਰੋ।

(ਬੁਖ਼ਾਰੀ-228)

(3) ਔਰਤ ਹਰ ਉਹ ਕੰਮ ਕਰੇਗੀ ਜੋ ਇੱਕ ਪਾਕ ਔਰਤ ਕਰਦੀ ਹੈ ਭਾਵ ਉਹ ਨਮਾਜ਼ ਅਦਾ ਕਰੇਗੀ,ਰੋਜ਼ਾ ਰੱਖੇਗੀ,ਇਅਤਕਾਫ਼ ਕਰੇਗੀ,ਖ਼ਾਨਾ ਕਾਅਬਾ ਦਾ ਤਵਾਫ਼ ਕਰੇਗੀ।

(4) ਮੁਸਤਹਾਜ਼ਾ ਔਰਤ ਨਾਲ ਸੰਭੋਗ ਕਰਨਾ ਜਾਇਜ਼ ਹੈ।ਹਮਨਾ ਬਿਨਤੇ ਹਜ਼ਸ਼ ਤੋਂ ਰਵਾਇਤ ਹੈ ਕਿ "ਮੈਨੂੰ ਇਸਤਹਾਜ਼ਾ ਦਾ ਖ਼ੂਨ ਆਉਂਦਾ ਸੀ ਅਤੇ ਉਹਨਾਂ ਦੇ ਪਤੀ (ਇਸ ਹਾਲ ਵਿੱਚ) ਉਸ ਨਾਲ ਸੰਭੋਗ ਕਰਦੇ ਸੀ।"

(ਅਬੂ ਦਾਊਦ-310)

# ਨਫ਼ਾਸ ਦੇ ਆਦੇਸ਼

ਬੱਚੇ ਦੇ ਪੈਦਾਇਸ਼ ਤੋਂ ਬਾਦ ਜਿਹੜਾ ਖ਼ੂਨ ਆਉਂਦਾ ਹੈ,ਉਸਨੂੰ ਨਫ਼ਾਸ ਕਹਿੰਦੇ ਹਨ।

ਹਜ਼ਰਤ ਉੱਮੇ ਸਲਮਾ (ਰਜ਼ੀ.) ਫ਼ਰਮਾਉਂਦੇ ਹਨ ਕਿ ਨਫ਼ਾਸ ਵਾਲੀਆਂ ਔਰਤਾਂ ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ ਚਾਲੀ ਦਿਨ ਬੈਠਦੀਆਂ ਸਨ (ਨਮਾਜ਼ ਆਦਿ ਨਹੀਂ ਪੜ੍ਹਦੀਆਂ ਸਨ)।

(ਅਬੂ ਦਾਊਦ-311,ਤਿਰਮਿਜ਼ੀ-139 ਅਤੇ ਇਬਨੇ ਮਾਜਾ-648,ਇਸਨੂੰ ਇਮਾਮ ਹਾਕਿਮ-1/175 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਜਦੋਂ ਕਿ ਇਮਾਮ ਨੋਵੀ ਨੇ ਹਸਨ ਕਿਹਾ ਹੈ)

ਜ਼ਿਆਦਾਤਰ ਸਹਾਬਾ (ਰਜ਼ੀ.) ਅਤੇ ਤਾਬਿਈਨ (ਰਹਿ.) ਦੇ ਕਰੀਬ ਨਫ਼ਾਸ ਦੇ ਖ਼ੂਨ ਦੀ ਮੁੱਦਤ ਵੱਧ ਤੋਂ ਵੱਧ ਚਾਲੀ ਦਿਨ ਹੈ। ਜੇਕਰ ਚਾਲੀ ਦਿਨਾਂ ਤੋਂ ਬਾਦ ਵੀ ਖ਼ੂਨ ਜਾਰੀ ਰਹੇ ਤਾਂ ਵਿਦਵਾਨਾਂ ਦੇ ਨਜ਼ਦੀਕ ਉਹ ਖ਼ੂਨ ਇਸਤਿਹਾਜ਼ਾ ਹੈ ਜਿਸ ਵਿੱਚ ਔਰਤ ਹਰ ਨਮਾਜ਼ ਲਈ ਵਜ਼ੂ ਕਰਦੀ ਹੈ। ਨਫ਼ਾਸ ਦੀ ਘੱਟੋ ਘੱਟ ਮੁੱਦਤ ਦੀ ਹੱਦ ਕੋਈ ਨਹੀਂ ਹੈ।

ਹਜ਼ਰਤ ਅਨਸ (ਰਜ਼ੀ.) ਫ਼ਰਮਾਉਂਦੇ ਹਨ "ਨਫ਼ਾਸ ਦੀ ਮਿਆਦ ਚਾਲੀ ਦਿਨ ਹੈ ਭਾਵੇਂ ਇਹ ਖ਼ੂਨ ਪਹਿਲਾਂ ਹੀ ਬੰਦ ਹੋ ਜਾਵੇ।"

(ਬੈਹਕੀ)

ਇਮਾਮ ਸ਼ਾਫ਼ਈ (ਰਹਿ.) ਫ਼ਰਮਾਉਂਦੇ ਹਨ:"ਜੇਕਰ ਔਰਤ ਨੂੰ ਬੱਚੇ ਦੇ ਪੈਦਾ ਹੋਣ ਤੋਂ ਬਾਦ ਖ਼ੂਨ ਆਉਂਦਾ ਹੀ ਨਹੀਂ ਤਾਂ ਉਸ ਲਈ ਜ਼ਰੂਰੀ ਹੈ ਕਿ ਗ਼ੁਸਲ ਕਰੇ ਅਤੇ ਨਮਾਜ਼ ਪੜ੍ਹੇ।"

ਨਫ਼ਾਸ ਅਤੇ ਹੈਜ਼ ਦੇ ਖ਼ੂਨ ਦੇ ਆਦੇਸ਼ ਇੱਕੋ ਸਮਾਨ ਹਨ ਭਾਵ ਇਹਨਾਂ ਹਾਲਤਾਂ ਵਿੱਚ ਨਮਾਜ਼,ਰੋਜ਼ਾ ਅਤੇ ਸੰਭੋਗ ਕਰਨਾ ਮਨ੍ਹਾਂ ਹੈ। ਰਸੂਲੱਲਾਹ (ਸ.) ਨੇ ਨਫ਼ਾਸ ਦੇ ਦਿਨਾਂ ਵਿੱਚ ਨਮਾਜ਼ਾਂ ਦੀ ਕਜ਼ਾ ਦਾ ਆਦੇਸ਼ ਨਹੀਂ ਦਿੰਦੇ ਸੀ।

(ਅਬੂ ਦਾਊਦ-312, ਇਸਨੂੰ ਇਮਾਮ ਹਾਕਿਮ

ਅਤੇ ਜ਼ਹਬੀ ਨੇ ਸਹੀ ਕਿਹਾ ਹੈ)

***

# ਗ਼ੁਸਲ ਦਾ ਵਰਨਣ

**ਜਨਾਬਤ ਦੇ ਗ਼ੁਸਲ ਦਾ ਤਰੀਕਾ:**

ਜਨਾਬਤ ਦਾ ਗ਼ੁਸਲ ਕਰਨ ਵਾਲਾ ਸਭ ਤੋਂ ਪਹਿਲਾਂ ਇਰਾਦਾ ਭਾਵ ਨੀਅਤ ਕਰੇਗਾ।

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਮੈਮੂਨਾ (ਰਜ਼ੀ.) ਬਿਆਨ ਕਰਦੀ ਹਨ ਕਿ ਰਸੂਲੱਲਾਹ (ਸ.) ਨੇ ਗ਼ੁਸਲ ਦਾ ਇਰਾਦਾ ਕੀਤਾ ਤਾਂ ਸਭ ਤੋਂ ਪਹਿਲਾਂ ਸੱਜੇ ਹੱਥ ਨਾਲ ਖੱਬੇ ਹੱਥ ਉੱਤੇ ਪਾਣੀ ਪਾਉਂਦੇ ਹੋਏ ਦੋਵੇਂ ਹੱਥ ਧੋਏ,ਇਸੇ ਤਰ੍ਹਾਂ ਸ਼ਰਮਗਾਹ ਨੂੰ ਧੋਇਆ,ਫਿਰ ਖੱਬਾ ਹੱਥ ਜਿਸ ਨਾਲ ਸ਼ਰਮਗਾਹ ਨੂੰ ਧੋਇਆ ਸੀ,ਧਰਤੀ ਤੇ ਰਗੜਿਆ ਅਤੇ ਫਿਰ ਉਸਨੂੰ ਧੋਇਆ,ਫਿਰ ਕੁਰਲੀ ਕੀਤੀ ਅਤੇ ਨੱਕ ਵਿੱਚ ਪਾਣੀ ਪਾਇਆ,ਫਿਰ ਚਿਹਰਾ ਧੋਇਆ,ਫਿਰ ਕੂਹਣੀਆਂ ਤੱਕ ਹੱਥ ਧੋਏ,ਫਿਰ ਸਿਰ ਉੱਪਰ ਪਾਣੀ ਪਾਇਆ ਅਤੇ ਵਾਲਾਂ ਦੀਆਂ ਜੜ੍ਹਾਂ ਤੱਕ ਪਾਣੀ ਨੂੰ ਪਹੁੰਚਾਇਆ। ਤਿੰਨ ਵਾਰ ਸਿਰ ਤੇ ਪਾਣੀ ਪਾਇਆ,ਫਿਰ ਸਾਰੇ ਸਰੀਰ ਤੇ ਪਾਣੀ ਪਾਇਆ,ਫਿਰ ਜਿਸ ਥਾਂ ਆਪ ਨੇ ਗ਼ੁਸਲ ਕੀਤਾ ਸੀ ਉਸ ਤੋਂ ਹਟ ਕੇ ਆਪਣੇ ਪੈਰ ਧੋਏ।

(ਬੁਖ਼ਾਰੀ-265 ਅਤੇ ਮੁਸਲਿਮ-317)

ਹਜ਼ਰਤ ਮੈਮੂਨਾ (ਰਜ਼ੀ.) ਫ਼ਰਮਾਉਂਦੇ ਹਨ ਕਿ "ਮੈਂ ਗ਼ੁਸਲ ਤੋਂ ਬਾਦ ਸਰੀਰ ਸਾਫ਼ ਕਰਨ ਲਈ ਕੱਪੜਾ ਦਿੱਤਾ ਪ੍ਰੰਤੂ ਆਪ ਨੇ ਨਹੀਂ ਲਿਆ।"

(ਬੁਖ਼ਾਰੀ-266 ਅਤੇ ਮੁਸਲਿਮ-317)

ਹਾਫ਼ਿਜ਼ ਇਬਨੇ ਹਜਰ ਫ਼ਰਮਾਉਂਦੇ ਹਨ:"ਕਿਸੇ ਵੀ ਹਦੀਸ ਵਿੱਚ (ਜਨਾਬਤ ਦਾ ਗ਼ੁਸਲ ਕਰਨ ਵੇਲੇ ਵਜ਼ੂ ਕਰਦੇ ਸਮੇਂ) ਸਿਰ ਦੇ ਮਸਹ ਦਾ ਵੇਰਵਾ ਨਹੀਂ ਹੈ।"

(ਫ਼ਤਹ ਉਲ ਬਾਰੀ,ਸ਼ਰਾਹ ਸਹੀਹ ਉਲ ਬੁਖ਼ਾਰੀ-472/1)

ਹਜ਼ਰਤ ਅਬਦੁੱਲਾਹ ਬਿਨ ਉਮਰ ਅਤੇ ਹਜ਼ਰਤ ਆਇਸ਼ਾ (ਰਜ਼ੀ.) ਰਸੂਲੱਲਾਹ (ਸ.) ਦੇ ਜਨਾਬਤ ਦੇ ਗ਼ੁਸਲ ਵਿੱਚ ਵਜ਼ੂ ਦਾ ਵੇਰਵਾ ਦਿੰਦੇ ਹੋਏ ਫ਼ਰਮਾਉਂਦੇ ਹਨ ਕਿ ਆਪ ਨੇ ਸਿਰ ਦਾ ਮਸਹ ਨਹੀਂ ਕੀਤਾ ਸਗੋਂ ਇਸ ਤੇ ਪਾਣੀ ਪਾਇਆ। ਇਮਾਮ ਨਿਸਾਈ ਨੇ ਇਸ ਹਦੀਸ ਸੰਬੰਧੀ ਇਹ ਅਧਿਆਏ ਲਿਖਿਆ ਹੈ:"ਜਨਾਬਤ ਦੇ ਵਜ਼ੂ ਵਿੱਚ ਸਿਰ ਦੇ ਮਸਹ ਨੂੰ ਛੱਡਣਾ ਹੈ।"

(ਨਿਸਾਈ-420,1/205)

ਇਮਾਮ ਅਬੂ ਦਾਊਦ ਫ਼ਰਮਾਉਂਦੇ ਹਨ:"ਮੈਂ ਇਮਾਮ ਅਹਿਮਦ ਨੂੰ ਸਵਾਲ ਪੁੱਛਿਆ ਕਿ ਕੀ ਜਨਬੀ ਜਦੋਂ (ਗ਼ੁਸਲ ਤੋਂ ਪਹਿਲਾਂ) ਵਜ਼ੂ ਕਰੇ ਤਾਂ ਸਿਰ ਦਾ ਮਸਹ ਵੀ ਕਰੇ? ਆਪ ਨੇ ਫ਼ਰਮਾਇਆ ਕਿ ਉਹ ਮਸਹ ਕਿਉਂ ਕਰੇਗਾ ਜਦੋਂ ਕਿ ਉਹ ਆਪਣੇ ਸਿਰ ਤੇ ਪਾਣੀ ਪਾਏਗਾ।"

**ਇੱਕ ਹੀ ਬਰਤਨ ਵਿੱਚ ਪਤੀ ਪਤਨੀ ਦਾ ਇੱਕਠੇ ਗ਼ੁਸਲ ਕਰਨਾ:**

ਉਮੁਲ ਮੋਮਿਨੀਨ ਹਜ਼ਰਤ ਆਇਸ਼ਾ (ਰਜ਼ੀ.) ਨੇ ਕਿਹਾ:"ਮੈਂ ਅਤੇ ਰਸੂਲੱਲਾਹ (ਸ.) ਇੱਕ ਬਰਤਨ 'ਚ ਨਹਾਉਂਦੇ ਅਤੇ ਦੋਵੇਂ ਇਸ ਚੋਂ ਚੂੱਲੂ ਭਰ-ਭਰ ਕੇ ਲੈਂਦੇ ਸੀ।"

(ਬੁਖ਼ਾਰੀ-273 ਅਤੇ ਮੁਸਲਿਮ-319)

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ.) ਦੀ ਪਤਨੀ ਨੇ ਟੱਬ ਚੋਂ ਪਵਿੱਤਰ ਹੋਣ ਲਈ ਪਾਣੀ ਲੈਕੇ ਗ਼ੁਸਲ ਕੀਤਾ। ਨਬੀ ਅਕਰਮ (ਸ.) ਨੇ ਟੱਬ ਵਿੱਚ ਬਚੇ ਹੋਏ ਪਾਣੀ ਨਾਲ ਵਜ਼ੂ ਕਰਨਾ ਚਾਹਿਆ ਤਾਂ ਉਹਨਾਂ ਨੇ ਅਰਜ਼ ਕੀਤਾ ਹੇ ਅੱਲਾਹ ਦੇ ਰਸੂਲ! ਮੈਂ ਜਨਬੀ ਸੀ।ਆਪ ਨੇ ਫ਼ਰਮਾਇਆ:"ਬੇਸ਼ੱਕ ਪਾਣੀ ਜਨਬੀ (ਭਾਵ ਨਾਪਾਕ) ਨਹੀਂ ਹੁੰਦਾ।"

(ਅਬੂ ਦਾਊਦ-68)

**ਗ਼ੁਸਲ ਪਰਦੇ ਵਿੱਚ ਕਰਨਾ ਚਾਹੀਦਾ ਹੈ:**

ਹਜ਼ਰਤ ਉੱਮੇ-ਹਾਨੀ (ਰਜ਼ੀ.) ਬਿਨਤੇ ਅਬੀ ਤਾਲਿਬ ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਦੇ ਕੋਲ ਗਈ ਆਪ ਗ਼ੁਸਲ ਕਰ ਰਹੇ ਸੀ ਅਤੇ ਹਜ਼ਰਤ ਫ਼ਾਤਿਮਾ (ਰਜ਼ੀ.) ਨੇ ਆਪ ਉੱਪਰ ਕੱਪੜੇ ਨਾਲ ਪਰਦਾ ਕੀਤਾ ਹੋਇਆ ਸੀ।

(ਬੁਖ਼ਾਰੀ-280 ਅਤੇ ਮੁਸਲਿਮ-336)

**ਜਨਾਬਤ ਦੇ ਗ਼ੁਸਲ ਦਾ ਵਜ਼ੂ ਹੀ ਕਾਫ਼ੀ ਹੈ :**

ਉਮੁਲ ਮੋਮਿਨੀਨ ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਗ਼ੁਸਲ (ਜਨਾਬਤ) ਤੋਂ ਬਾਦ ਵਜ਼ੂ ਨਹੀਂ ਕਰਦੇ ਸੀ।

(ਤਿਰਮਿਜ਼ੀ-107 ਅਤੇ ਅਬੂ ਦਾਊਦ-250,ਇਸਨੂੰ ਇਮਾਮ ਹਾਕਿਮ,ਜ਼ਹਬੀ ਅਤੇ ਤਿਰਮਿਜ਼ੀ ਨੇ ਸਹੀ ਕਿਹਾ ਹੈ)

ਭਾਵ ਕਿ ਗ਼ੁਸਲ ਦੇ ਸ਼ੁਰੂ ਵਿੱਚ ਵਜ਼ੂ ਕਰਦੇ ਸੀ,ਉਸੇ ਨੂੰ ਕਾਫ਼ੀ ਸਮਝਦੇ ਸੀ ਅਤੇ (ਨਮਾਜ਼ ਲਈ) ਦੁਬਾਰਾ ਵਜ਼ੂ ਨਹੀਂ ਕਰਦੇ ਸੀ।ਪ੍ਰੰਤੂ ਇਸ ਵਿੱਚ ਇਹ ਧਿਆਨ ਰੱਖਣਾ ਜ਼ਰੂਰੀ ਹੈ ਕਿ ਗ਼ੁਸਲ ਦੇ ਦੌਰਾਨ ਸ਼ਰਮਗਾਹ ਨੂੰ ਹੱਥ ਨਾ ਲੱਗੇ।

**ਜੁਮਾ ਦੇ ਦਿਨ ਗ਼ੁਸਲ:**

ਹਜ਼ਰਤ ਇਬਨੇ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਹਾਡੇ ਵਿੱਚੋਂ ਕੋਈ ਵਿਅਕਤੀ ਨਮਾਜ਼-ਏ-ਜੁਮਾ ਦੇ ਲਈ ਆਵੇ ਤਾਂ ਉਸਨੂੰ ਗ਼ੁਸਲ ਕਰਨਾ ਚਾਹੀਦਾ ਹੈ।"

(ਬੁਖ਼ਾਰੀ-877 ਅਤੇ ਮੁਸਲਿਮ-844)

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੁਮੇ ਦੇ ਦਿਨ ਹਰ ਬਾਲਗ ਮੁਸਲਮਾਨ ਲਈ ਨਹਾਉਣਾ ਜ਼ਰੂਰੀ ਹੈ।"

(ਬੁਖ਼ਾਰੀ-897 ਅਤੇ ਮੁਸਲਿਮ-849)

ਇਬਨੇ ਜੋਜ਼ੀ (ਰਹਿ.) ਫ਼ਰਮਾਉਂਦੇ ਹਨ:"ਜੁਮੇ ਦੇ ਦਿਨ ਗ਼ੁਸਲ ਜ਼ਰੂਰੀ ਹੈ ਕਿਉਂਕਿ ਇਸ ਬਾਰੇ ਵੱਧ ਹਦੀਸਾਂ ਸਹੀ ਅਤੇ ਸ਼ਕਤੀਸ਼ਾਲੀ ਹਨ। ਇਬਨੇ ਹਜ਼ਮ ਅਤੇ ਅੱਲਾਮਾ ਸ਼ੌਕਾਨੀ (ਰਹਿ.) ਨੇ ਵੀ ਇਸੇ ਮੱਤ ਨੂੰ ਅਪਣਾਇਆ ਹੈ।

**ਮ੍ਰਿਤਕ ਨੂੰ ਗ਼ੁਸਲ ਦੇਣ ਵਾਲਾ ਗ਼ੁਸਲ ਕਰੇ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਮ੍ਰਿਤਕ ਨੂੰ ਗ਼ੁਸਲ ਦੇਵੇ ਉਸ ਨੂੰ ਚਾਹੀਦਾ ਹੈ ਕਿ ਉਹ ਖ਼ੁਦ ਵੀ ਨਹਾ ਲਵੇ।"

(ਅਬੂ ਦਾਊਦ-3161,ਤਿਰਮਿਜ਼ੀ-993 ਅਤੇ ਇਬਨੇ ਮਾਜਾ-1463, ਇਸਨੂੰ ਇਬਨੇ ਹੱਬਾਨ-751 ਅਤੇ ਇਬਨੇ ਹਜ਼ਮ-2/23 ਨੇ ਸਹੀ ਕਿਹਾ ਹੈ)

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤੁਹਾਡੇ ਤੇ ਮ੍ਰਿਤਕ ਨੂੰ ਗ਼ੁਸਲ ਦੇਣ ਨਾਲ ਕੋਈ ਗ਼ੁਸਲ ਜ਼ਰੂਰੀ ਨਹੀਂ ਕਿਉਂਕਿ ਤੁਹਾਡਾ ਮ੍ਰਿਤਕ ਪਾਕ ਮਰਿਆ ਹੈ,ਨਾਪਾਕ ਨਹੀਂ ਹੈ ਇਸ ਕਰਕੇ ਤੁਹਾਨੂੰ ਹੱਥ ਧੋ ਲੈਣਾ ਹੀ ਕਾਫ਼ੀ ਹੈ।"

(ਬੈਹਕੀ-1/306,ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਅਤੇ ਇਬਨੇ ਹਜਰ ਨੇ ਹਸਨ ਕਿਹਾ ਹੈ)

ਦੋਵਾਂ ਹਦੀਸਾਂ ਨੂੰ ਮਿਲਾਕੇ ਮਸਲਾ ਸਿੱਧ ਹੋਇਆ ਕਿ ਜਿਹੜਾ ਵਿਅਕਤੀ ਮ੍ਰਿਤਕ ਨੂੰ ਗ਼ੁਸਲ ਦੇਵੇ,ਉਸ ਲਈ ਨਹਾਉਣਾ ਮੁਸਤਹਬ (ਉਹ ਕੰਮ ਜਿਹੜਾ ਰਸੂਲੱਲਾਹ ਸ: ਨੂੰ ਪਸੰਦ ਹੋਵੇ ਅਤੇ ਖ਼ੁਦ ਕੀਤਾ ਹੋਵੇ) ਹੈ,ਜ਼ਰੂਰੀ ਨਹੀਂ। ਇਸ ਲਈ ਹਜ਼ਰਤ ਇਬਨੇ ਉਮਰ (ਰਜ਼ੀ.) ਫ਼ਰਮਾਉਂਦੇ ਹਨ:"ਅਸੀਂ ਮ੍ਰਿਤਕ ਨੂੰ ਗ਼ੁਸਲ ਦਿੰਦੇ (ਫਿਰ) ਸਾਡੇ ਵਿੱਚੋਂ ਕੁੱਝ ਗ਼ੁਸਲ ਕਰਦੇ ਕੁੱਝ ਨਾ ਕਰਦੇ।"

(ਬੈਹਕੀ-1/306,ਹਾਫ਼ਿਜ਼ ਇਬਨੇ ਹਜਰ ਨੇ ਇਸਨੂੰ ਸਹੀ ਕਿਹਾ ਹੈ)

**ਨਵਾਂ ਬਣਿਆ ਮੁਸਲਮਾਨ ਗ਼ੁਸਲ ਕਰੇ:**

ਹਜ਼ਰਤ ਕੈਸ ਬਿਨ ਆਸਿਮ (ਰਜ਼ੀ.) ਤੋਂ ਰਵਾਇਤ ਹੈ ਕਿ ਜਦੋਂ ਉਹ ਮੁਸਲਮਾਨ ਹੋਏ ਤਾਂ ਰਸੂਲੱਲਾਹ (ਸ.) ਨੇ ਉਹਨਾਂ ਨੂੰ ਆਦੇਸ਼ ਦਿੱਤਾ ਕਿ ਪਾਣੀ ਅਤੇ ਬੇਰੀ ਦੇ ਪੱਤਿਆਂ ਨਾਲ ਗ਼ੁਸਲ ਕਰੋ।

(ਅਬੂ ਦਾਊਦ-355 ਅਤੇ ਤਿਰਮਿਜ਼ੀ-1605,ਇਸਨੂੰ ਇਮਾਮ ਨੋਵੀ ਨੇ ਹਸਨ,ਇਮਾਮ ਇਬਨੇ ਖ਼ੁਜ਼ੈਮਾ-1/26 ਹਦੀਸ-154,155 ਅਤੇ ਇਬਨੇ ਹੱਬਾਨ-234 ਨੇ ਸਹੀ ਕਿਹਾ)

**ਦੋਵੇਂ ਈਦਾਂ ਵਾਲੇ ਦਿਨ ਗ਼ੁਸਲ:**

ਨਾਫ਼ੇਅ ਕਹਿੰਦੇ ਹਨ ਕਿ ਹਜ਼ਰਤ ਇਬਨੇ ਉਮਰ (ਰਜ਼ੀ.) ਈਦ-ਉਲ-ਫ਼ਿਤਰ ਦੇ ਦਿਨ ਈਦਗਾਹ ਜਾਣ ਤੇ ਪਹਿਲਾਂ ਗ਼ੁਸਲ ਕਰਦੇ ਸੀ।

(ਮੁਅੱਤਾ ਇਮਾਮ ਮਲਿਕ-1/17)

ਹਾਫ਼ਿਜ਼ ਇਬਨੇ ਅਬਦੁਲ ਬਰ (ਰਹਿ.) ਫ਼ਰਮਾਉਂਦੇ ਹਨ ਕਿ ਈਦ ਦੇ ਦਿਨ ਗ਼ੁਸਲ ਦੇ ਸੰਬੰਧ ਵਿੱਚ ਰਸੂਲੱਲਾਹ (ਸ.) ਤੋਂ ਕੋਈ ਵੀ ਹਦੀਸ ਸਾਬਤ ਨਹੀਂ ਹੁੰਦੀ,ਸਹਾਬਾ (ਰਜ਼ੀ.) ਦਾ ਅਮਲ ਹੈ। ਵਿਦਵਾਨਾਂ ਦੀ ਇੱਕ ਜਮਾਅਤ ਦੇ ਨੇੜੇ ਇਹ ਗ਼ੁਸਲ,ਜੁਮਾ ਦੇ ਗ਼ੁਸਲ 'ਤੇ ਕਿਆਸ ਕਰਦੇ ਹੋਏ ਮੁਸਤਹਬ ਹੈ ।

ਹਜ਼ਰਤ ਅਲੀ (ਰਜ਼ੀ.) ਨੇ ਫ਼ਰਮਾਇਆ:"ਜੁਮਾ,ਅਰਫ਼ਾ,ਕੁਰਬਾਨੀ ਅਤੇ ਈਦ-ਉਲ-ਫ਼ਿਤਰ ਦੇ ਦਿਨ ਗ਼ੁਸਲ ਕਰਨਾ ਚਾਹੀਦਾ ਹੈ।"

(ਬੈਹਕੀ-3/278)

### ਅਹਿਰਾਮ ਦਾ ਗ਼ੁਸਲ:

ਹਜ਼ਰਤ ਜ਼ੈਦ ਬਿਨ ਸਾਬਿਤ (ਰਜ਼ੀ.) ਤੋਂ ਰਵਾਇਤ ਹੈ ਕਿ ਹੱਜ ਦਾ ਅਹਿਰਾਮ ਬੰਨ੍ਹਦੇ ਸਮੇਂ ਰਸੂਲੱਲਾਹ (ਸ.) ਨੇ ਗ਼ੁਸਲ ਕੀਤਾ ਸੀ।

(ਤਿਰਮਿਜ਼ੀ-830, ਇਮਾਮ ਤਿਰਮਿਜ਼ੀ ਨੇ ਇਸਨੂੰ ਹਸਨ ਕਿਹਾ ਹੈ)

### ਮੱਕਾ ਵਿੱਚ ਦਾਖ਼ਲ ਹੋਣ ਦਾ ਗ਼ੁਸਲ:

ਹਜ਼ਰਤ ਇਬਨੇ ਉਮਰ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਮੱਕਾ ਵਿੱਚ ਦਾਖ਼ਲ ਹੁੰਦੇ ਸਮੇਂ ਗ਼ੁਸਲ ਕਰਦੇ ਸੀ।

(ਬੁਖ਼ਾਰੀ-1573 ਅਤੇ ਮੁਸਲਿਮ-1259)

***

# ਮਿਸਵਾਕ ਦਾ ਵਰਨਣ

ਹਜ਼ਰਤ ਹੁਜ਼ੈਫ਼ਾ (ਰਜ਼ੀ.) ਫ਼ਰਮਾਉਂਦੇ ਹਨ:"ਰਸੂਲੱਲਾਹ (ਸ.) ਜਦੋਂ ਰਾਤ ਨੂੰ ਤਹੱਜੁਦ ਦੇ ਲਈ ਉੱਠਦੇ ਤਾਂ ਮਿਸਵਾਕ ਕਰਦੇ।"

(ਬੁਖ਼ਾਰੀ-245 ਅਤੇ ਮੁਸਲਿਮ-255)

ਹਜ਼ਰਤ ਇਬਨੇ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ:"ਨਬੀ (ਸ.) ਰਾਤ ਨੂੰ ਹਰ ਦੋ ਰਕਾਅਤਾਂ ਤੋਂ ਬਾਦ ਮਿਸਵਾਕ ਕਰਦੇ।"

(ਮੁਸਲਿਮ-256)

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮਿਸਵਾਕ ਮੂੰਹ ਦੇ ਲਈ ਪਵਿੱਤਰਤਾ ਦਾ ਕਾਰਨ ਅਤੇ ਅੱਲਾਹ ਦੀ ਰਜ਼ਾਮੰਦੀ ਦਾ ਸਾਧਨ ਹੈ।"

(ਨਿਸਾਈ-5,ਇਸਨੂੰ ਇਮਾਮ ਨੌਵੀ ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਹਜ਼ਰਤ ਉੱਮੇ-ਸਲਮਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦ ਵੀ ਮੇਰੇ ਕੋਲ ਜਿਬਰਾਈਲ (ਅਲੈ.) ਆਉਂਦੇ ਤਾਂ ਮੈਨੂੰ ਮਿਸਵਾਕ ਕਰਨ ਦਾ ਆਦੇਸ਼ ਦਿੰਦੇ ਸੀ। ਮੈਨੂੰ ਇਸ ਦਾ ਡਰ ਸੀ ਕਿ ਕਿਤੇ ਮੈਂ ਆਪਣੇ ਮੂੰਹ ਦਾ ਅਗਲਾ ਹਿੱਸਾ ਛਿੱਲ ਨਾ ਲਵਾਂ।"

(ਬੈਹਕੀ-7/49, ਬੁਖ਼ਾਰੀ ਨੇ ਇਸ ਹਦੀਸ ਨੂੰ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਮੈਂ ਆਪਣੀ ਉੱਮਤ ਦੇ ਲਈ ਮੁਸ਼ਕਿਲ ਨਾ ਸਮਝਦਾ ਤਾਂ ਹਰ ਨਮਾਜ਼ ਤੋਂ ਪਹਿਲਾਂ ਮਿਸਵਾਕ ਕਰਨ ਦਾ ਆਦੇਸ਼ ਦਿੰਦਾ।"

(ਬੁਖ਼ਾਰੀ-887 ਅਤੇ ਮੁਸਲਿਮ-252)

ਰਸੂਲੱਲਾਹ (ਸ.) ਨੇ ਉੱਮਤ ਦੇ ਲਈ ਇਸ ਗੱਲ ਨੂੰ ਪਸੰਦ ਤਾਂ ਕੀਤਾ ਕਿ ਹਰ ਫ਼ਰਜ਼ ਨਮਾਜ਼ ਤੋਂ ਪਹਿਲਾਂ ਮਿਸਵਾਕ ਕਰਨ ਪਰ ਮੁਸ਼ਕਿਲ ਦੇ ਡਰ ਕਾਰਨ ਲਾਜ਼ਮੀ ਨਹੀਂ ਕੀਤਾ।

الهم صلی محمد و علی آل محمد

ਹੇ ਅੱਲਾਹ! ਸਲਾਮਤੀ ਹੋਵੇ ਮੁਹੰਮਦ (ਸ.) ਉੱਤੇ ਅਤੇ ਉਹਨਾਂ ਦੀ ਔਲਾਦ 'ਤੇ।

***

# ਵਜ਼ੂ ਦਾ ਬਿਆਨ (ਵਰਨਣ)

ਅੱਲਾਹ ਤਆਲਾ ਫ਼ਰਮਾਉਂਦੇ ਹਨ:

﴿يَا أَيُّهَا الَّذِينَ آمَنُوا إِذَا قُمْتُمْ إِلَى الصَّلَاةِ فَاغْسِلُوا وُجُوهَكُمْ
وَأَيْدِيَكُمْ إِلَى الْمَرَافِقِ وَامْسَحُوا بِرُءُوسِكُمْ وَأَرْجُلَكُمْ إِلَى الْكَعْبَيْنِ﴾

"ਹੇ ਈਮਾਨ ਵਾਲਿਓ !ਜਦੋਂ ਤੁਸੀਂ ਨਮਾਜ਼ ਲਈ ਖੜ੍ਹੇ ਹੋਵੋ ਤਾਂ ਚਿਹਰਿਆਂ ਨੂੰ ਅਤੇ ਹੱਥਾਂ ਨੂੰ ਕੂਹਣੀਆਂ ਤੱਕ ਧੋਵੋ ਅਤੇ ਸਿਰ ਦਾ ਮਸਹ ਕਰੋ ਅਤੇ ਗਿੱਟਿਆਂ ਤੱਕ ਆਪਣੇ ਪੈਰ ਧੋਵੋ।"

(ਅਲਮਾਇਦਾਹ:6)

**ਮਸਨੂਨ ਵਜ਼ੂ ਨਾਲ ਗੁਨਾਹਾਂ ਦੀ ਮੁਆਫ਼ੀ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਵੇਲੇ ਮੋਮਿਨ ਬੰਦਾ ਵਜ਼ੂ ਸ਼ੁਰੂ ਕਰਦਾ ਹੈ ਫਿਰ ਕੁਰਲੀ ਕਰਦਾ ਹੈ ਤਾਂ ਉਸਦੇ ਮੂੰਹ ਦੇ ਸਾਰੇ ਗੁਨਾਹ ਨਿਕਲ (ਝੜ੍ਹ) ਜਾਂਦੇ ਹਨ। ਫਿਰ ਜਿਸ ਸਮੇਂ ਨੱਕ ਛਿਣਕਦਾ ਹੈ ਉਸਦੇ ਨੱਕ ਦੇ ਗੁਨਾਹ ਨਿਕਲ ਜਾਂਦੇ ਹਨ। ਫਿਰ ਜਿਸ ਸਮੇਂ ਚਿਹਰਾ ਧੋਂਦਾ ਹੈ ਚਿਹਰੇ ਦੇ ਗੁਨਾਹ ਨਿਕਲ ਜਾਂਦੇ ਹਨ। ਇੱਥੋਂ ਤੱਕ ਕਿ ਉਸਦੀਆਂ ਅੱਖਾਂ ਦੀਆਂ ਪਲਕਾਂ ਦੇ ਗੁਨਾਹ ਵੀ ਨਿਕਲ ਜਾਂਦੇ ਹਨ। ਚਿਹਰਾ ਧੋਂਦੇ ਸਮੇਂ ਗੁਨਾਹ ਦਾੜ੍ਹੀ ਦੇ ਕਿਨਾਰਿਆਂ ਤੋਂ ਵੀ ਡਿੱਗਦੇ ਹਨ ਅਤੇ ਜਿਸ ਸਮੇਂ ਹੱਥ ਧੋਂਦਾ ਹੈ ਉਸਦੇ ਦੋਵੇਂ ਹੱਥਾਂ ਦੇ ਗੁਨਾਹ ਨਿਕਲ ਜਾਂਦੇ ਹਨ ਇੱਥੋਂ ਤੱਕ ਕਿ ਦੋਵੇਂ ਹੱਥਾਂ ਦੇ ਨਹੁੰਆ ਦੇ ਹੇਠੋਂ ਵੀ ਨਿਕਲ ਜਾਂਦੇ ਹਨ। ਫਿਰ ਜਿਸ ਸਮੇਂ ਮਸਹ ਕਰਦਾ ਹੈ ਉਸਦੇ ਸਿਰ ਦੇ ਗੁਨਾਹ ਨਿਕਲ ਜਾਂਦੇ ਹਨ,ਇੱਥੋਂ ਤੱਕ ਕਿ ਦੋਵੇਂ ਕੰਨਾਂ ਦੇ ਵੀ ਨਿਕਲ ਜਾਂਦੇ ਹਨ। ਫਿਰ ਜਿਸ ਸਮੇਂ ਪੈਰ ਧੋਂਦਾ ਹੈ ਤਾਂ ਉਸਦੇ ਦੋਵੇਂ ਪੈਰਾਂ ਦੇ ਗੁਨਾਹ ਨਿਕਲ ਜਾਂਦੇ ਹਨ। ਇੱਥੋਂ ਤੱਕ ਕਿ ਦੋਵੇਂ ਪੈਰਾਂ ਦੇ ਨਹੁੰਆਂ ਦੇ ਹੇਠੋਂ ਵੀ ਨਿਕਲ ਜਾਂਦੇ ਹਨ। ਇੱਥੋਂ ਤੱਕ ਕਿ ਉਹ ਸਾਰੇ ਗੁਨਾਹਾਂ ਤੋਂ ਪਾਕ ਸਾਫ਼ ਹੋਕੇ ਨਿਕਲਦਾ ਹੈ।

(ਮੁਸਲਿਮ-244)

ਇੱਕ ਵਿਅਕਤੀ ਨੇ ਰਸੂਲੱਲਾਹ (ਸ.) ਨੂੰ ਪੁੱਛਿਆ ਕਿ ਤੁਸੀਂ ਆਪਣੀ ਉੱਮਤ ਨੂੰ (ਹਸ਼ਰ ਦੇ ਮੈਦਾਨ ਵਿੱਚ) ਦੂਸਰੀਆਂ ਉੱਮਤਾਂ ਦੇ (ਬਹੁਤ ਜ਼ਿਆਦਾ ਲੋਕਾਂ) ਦਰਮਿਆਨ ਕਿਵੇਂ ਪਹਿਚਾਣੋਗੇ? ਆਪ ਨੇ ਫ਼ਰਮਾਇਆ ਮੇਰੇ ਉੱਮਤੀ ਵਜ਼ੂ ਦੇ ਪ੍ਰਭਾਵ ਨਾਲ ਸਫ਼ੈਦ (ਰੋਸ਼ਨ) ਚਿਹਰਿਆਂ ਅਤੇ ਸਫ਼ੈਦ (ਨੂਰਾਨੀ) ਹੱਥਾਂ,ਪੈਰਾਂ ਵਾਲੇ ਹੋਣਗੇ। ਇੰਝ ਉਹਨਾਂ ਤੋਂ ਇਲਾਵਾ ਕੋਈ ਹੋਰ ਨਹੀਂ ਹੋਵੇਗਾ।

(ਮੁਸਲਿਮ-247)

**ਵਜ਼ੂ ਨਾਲ ਦਰਜਿਆਂ ਵਿੱਚ ਬੁਲੰਦੀ:**

ਰਸੂਲੱਲਾਹ (ਸ.) ਨੇ ਫ਼ਰਮਾਇਆ: "ਤਹਾਰਤ (ਪਵਿੱਤਰਤਾ) ਅੱਧਾ ਈਮਾਨ ਹੈ।"

(ਮੁਸਲਿਮ-223)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਆਪਣੇ ਮਿੱਤਰ ਮੁਹੰਮਦ (ਸ.) ਨੂੰ ਇਹ ਫ਼ਰਮਾਉਂਦੇ ਹੋਏ ਸੁਣਿਆ: "(ਜੰਨਤ ਵਿੱਚ) ਮੋਮਿਨ ਦਾ ਜ਼ੇਵਰ ਉੱਥੇ ਤੱਕ ਪਹੁੰਚੇਗਾ ਜਿੱਥੇ ਤੱਕ ਵਜ਼ੂ ਦਾ ਪਾਣੀ ਪਹੁੰਚੇਗਾ।"

(ਮੁਸਲਿਮ-250)

ਰਸੂਲੱਲਾਹ (ਸ.) ਨੇ ਫ਼ਰਮਾਇਆ: "ਕੀ ਮੈਂ ਤੁਹਾਨੂੰ ਉਹ ਚੀਜ਼ ਨਾ ਦੱਸਾਂ ਜਿਸ ਕਰਕੇ ਅੱਲਾਹ ਗੁਨਾਹਾਂ ਨੂੰ ਦੂਰ ਅਤੇ ਦਰਜਿਆਂ ਨੂੰ ਬੁਲੰਦ ਕਰਦਾ ਹੈ?" ਸਹਾਬਾ (ਰਜ਼ੀ.) ਨੇ ਕਿਹਾ ਹੇ ਅੱਲਾਹ ਦੇ ਰਸੂਲ (ਸ.) ਸਾਨੂੰ ਦੱਸੋ। ਆਪ ਨੇ ਫ਼ਰਮਾਇਆ: "ਔਖਿਆਈ ਵੇਲੇ (ਬਿਮਾਰੀ ਜਾਂ ਸਰਦੀ) ਦੇ ਸਮੇਂ ਪੂਰਾ ਅਤੇ ਚੰਗੀ ਤਰ੍ਹਾਂ ਵਜ਼ੂ ਕਰਨਾ, ਅਧਿਕਤਾ ਨਾਲ ਮਸਜਿਦਾਂ ਵੱਲ ਜਾਣਾ ਅਤੇ ਨਮਾਜ਼ ਮਗਰੋਂ ਨਮਾਜ਼ ਦਾ ਇੰਤਜ਼ਾਰ ਕਰਨਾ ਗੁਨਾਹਾਂ ਨੂੰ ਦੂਰ ਅਤੇ ਦਰਜਾ ਬੁਲੰਦ ਕਰਦਾ ਹੈ।"

(ਮੁਸਲਿਮ-251)

**ਨੀਂਦ ਤੋਂ ਜਾਗਕੇ ਪਹਿਲਾਂ ਹੱਥ ਧੋਣਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਦੋਂ ਤੁਸੀਂ ਨੀਂਦ ਤੋਂ ਜਾਗੋ ਤਾਂ ਆਪਣਾ ਹੱਥ ਪਾਣੀ ਦੇ ਬਰਤਨ ਵਿੱਚ ਨਾ ਪਾਓ ਜਦ ਤੱਕ ਇਸਨੂੰ (ਤਿੰਨ ਵਾਰ) ਨਾ ਧੋ ਲਵੋ ਕਿਉਂਕਿ ਤੁਸੀਂ ਨਹੀਂ ਜਾਣਦੇ ਕਿ ਇਸ ਹੱਥ ਨੇ ਰਾਤ ਕਿੱਥੇ ਗੁਜ਼ਾਰੀ।"

(ਬੁਖ਼ਾਰੀ-162 ਅਤੇ ਮੁਸਲਿਮ-678)

**ਤਿੰਨ ਵਾਰ ਨੱਕ ਛਿਣਕਣਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਦੋਂ ਤੁਸੀਂ ਨੀਂਦ ਤੋਂ ਜਾਗ ਜਾਓ ਫਿਰ ਤੁਸੀਂ ਵਜ਼ੂ ਦਾ ਇਰਾਦਾ ਕਰੋ ਤਦ (ਪਾਣੀ ਚੜ੍ਹਾਕੇ) ਤਿੰਨ ਵਾਰ ਨੱਕ ਛਿਣਕੋ ਕਿਉਂਕਿ ਸ਼ੈਤਾਨ ਨੇ ਨੱਕ ਦੇ ਬਾਂਸੇ (ਨੱਕ ਦਾ ਉਹ ਹਿੱਸਾ ਜਿਸ ਵਿੱਚ ਗੰਦਗੀ ਜਮ੍ਹਾ ਹੁੰਦੀ ਹੈ) ਵਿੱਚ ਰਾਤ ਬਿਤਾਉਂਦਾ ਹੈ।"

(ਬੁਖ਼ਾਰੀ-3295 ਅਤੇ ਮੁਸਲਿਮ-238)

ਸੋਣ ਵਾਲੇ ਦੇ ਨੱਕ ਦੇ ਬਾਂਸੇ ਵਿੱਚ ਸ਼ੈਤਾਨ ਦੇ ਰਾਤ ਗੁਜ਼ਾਰਨ ਦੀ ਅਸਲੀਅਤ ਅਤੇ ਵਾਸਤਵਿਕਤਾ ਅੱਲਾਹ ਹੀ ਬਿਹਤਰ ਜਾਣਦਾ ਹੈ। ਸਾਡਾ ਫ਼ਰਜ਼ ਈਮਾਨ ਲਿਆਉਣਾ ਹੈ ਕਿ ਵਾਸਤਵ ਵਿੱਚ ਸ਼ੈਤਾਨ ਰਾਤ ਗੁਜ਼ਾਰਦਾ ਹੈ।

**ਮਸਨੂਨ ਵਜ਼ੂ ਦੀ ਮੁਕੰਮਲ ਤਰਤੀਬ:**

(1) ਵਜ਼ੂ ਕਰਨ ਤੋਂ ਪਹਿਲਾਂ ਦਿਲ ਵਿੱਚ ਵਜ਼ੂ ਦੀ ਨੀਅਤ ਕਰੋ।

(2) ਵਜ਼ੂ ਸ਼ੁਰੂ ਕਰਨ ਤੋਂ ਪਹਿਲਾਂ "ਬਿਸਮਿੱਲਾ" ਜ਼ਰੂਰ ਪੜ੍ਹਨੀ ਚਾਹੀਦੀ ਹੈ ਕਿਉਂਕਿ ਰਸੂਲੱਲਾਹ (ਸ.) ਨੇ ਸਹਾਬਾ ਕਿਰਾਮ (ਰਜ਼ੀ.) ਨੂੰ ਫ਼ਰਮਾਇਆ: "ਬਿਸਮਿੱਲਾ ਕਹਿ ਕੇ ਵਜ਼ੂ ਕਰੋ।"

(ਨਿਸਾਈ-78,ਇਬਨੇ ਖ਼ੁਜ਼ੈਮਾ-144,ਇਮਾਮ ਨੋਵੀ ਨੇ ਕਿਹਾ ਹੈ ਕਿ ਇਸਦੀ ਪ੍ਰਮਾਣਿਕਤਾ ਪੱਕੀ ਹੈ)

ਧਿਆਨ ਵਿੱਚ ਰਹੇ ਕਿ ਵਜ਼ੂ ਦੇ ਸ਼ੁਰੂ ਵਿੱਚ ਕੇਵਲ "ਬਿਸਮਿੱਲਾ" ਕਹਿਣਾ ਚਾਹੀਦਾ ਹੈ। "ਹਿੱਰ ਰਹਿਮਾਨਿੱਰਾਹੀਮ: ਦੇ ਸ਼ਬਦ ਅੱਗੇ ਜੋੜ੍ਹਨਾ ਸੁੰਨਤ ਤੋਂ ਸਾਬਤ ਨਹੀਂ ਹੈ।

ਨਬੀ ਅਕਰਮ (ਸ.) ਨੇ ਫ਼ਰਮਾਇਆ: "ਜੋ ਵਿਅਕਤੀ ਵਜ਼ੂ ਦੇ ਸ਼ੁਰੂ ਵਿੱਚ "ਬਿਸਮਿੱਲਾ" ਨਹੀਂ ਕਹਿੰਦਾ ਉਸਦਾ ਵਜ਼ੂ ਨਹੀਂ।"

(ਅਬੂ ਦਾਊਦ-101,ਹਾਫ਼ਿਜ਼ ਮੁਨਜ਼ਰੀ ਆਦਿ ਨੇ ਗਵਾਹਾਂ ਦੇ ਕਾਰਨ ਹਸਨ ਕਿਹਾ ਹੈ)

ਜੇਕਰ ਬਿਸਮਿੱਲਾ ਭੁੱਲ ਗਈ ਅਤੇ ਵਜ਼ੂ ਦੇ ਦੌਰਾਨ ਯਾਦ ਆਈ ਤਾਂ ਉਸੇ ਸਮੇਂ ਪੜ੍ਹੋ ਵਜ਼ੂ ਦੁਬਾਰਾ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਭੁੱਲ ਮੁਆਫ਼ ਹੈ।

(3) ਹਜ਼ਰਤ ਉੱਮੇ-ਅਤੀਆ (ਰਜ਼ੀ.) ਤੋਂ ਰਵਾਇਤ ਹੈ"ਰਸੂਲੱਲਾਹ (ਸ.) ਨੇ ਹਜ਼ਰਤ ਜ਼ੈਨਬ (ਰਜ਼ੀ.) ਨੂੰ ਗ਼ੁਸਲ ਦੇਣ ਵਾਲਿਆਂ ਨੂੰ ਕਿਹਾ ਸੱਜੇ ਪਾਸਿਓਂ ਅਤੇ ਵਜ਼ੂ ਕਰਨ ਵਾਲੇ ਅੰਗਾਂ ਤੋਂ ਇਹਨਾਂ ਦਾ ਗ਼ੁਸਲ ਸ਼ੁਰੂ ਕਰੋ।"

(ਬੁਖ਼ਾਰੀ-167 ਅਤੇ ਮੁਸਲਿਮ-939)

ਰਸੂਲੱਲਾਹ (ਸ.) ਜੁੱਤੀ ਪਹਿਨਣਾ, ਕੰਘੀ ਕਰਨਾ, ਤਹਾਰਤ ਕਰਨਾ ਅਤੇ ਹੋਰ ਸਾਰੇ ਕੰਮਾਂ ਨੂੰ ਸੱਜੇ ਪਾਸੇ ਤੋਂ ਸ਼ੁਰੂ ਕਰਨਾ ਪਸੰਦ ਕਰਦੇ ਸੀ।

(ਬੁਖ਼ਾਰੀ-168 ਅਤੇ ਮੁਸਲਿਮ-268)

(4) ਆਪ (ਸ.) ਨੇ ਦੋਵੇਂ ਹੱਥਾਂ ਨੂੰ ਗੁੱਟਾਂ ਤੱਕ ਤਿੰਨ ਵਾਰ ਧੋਇਆ।

(ਬੁਖ਼ਾਰੀ-159 ਅਤੇ ਮੁਸਲਿਮ-226)

(5) ਆਪ (ਸ.) ਨੇ ਫ਼ਰਮਾਇਆ:"ਵਜ਼ੂ ਮੁਕੰਮਲ ਕਰੋ ਅਤੇ ਹੱਥਾਂ ਨੂੰ ਧੋਂਦੇ ਸਮੇਂ ਹੱਥਾਂ ਦੀਆਂ ਉਂਗਲਾਂ ਵਿੱਚ ਖ਼ਿਲਾਲ ਭਾਵ ਉਂਗਲਾਂ ਫੇਰਿਆ ਕਰੋ,ਅਤੇ ਨੱਕ ਵਿੱਚ ਪਾਣੀ ਵੱਧ ਤੋਂ ਵੱਧ ਚੜ੍ਹਾਓ ਪ੍ਰੰਤੂ ਰੋਜ਼ਾਦਾਰ ਲਈ ਨਹੀਂ।"

(ਅਬੂ ਦਾਊਦ-142,ਤਿਰਮਿਜ਼ੀ-38, ਇਸਨੂੰ ਤਿਰਮਿਜ਼ੀ,
ਹਾਕਿਮ-1/147,148 ਅਤੇ ਨੋਵੀ ਨੇ ਸਹੀ ਕਿਹਾ)

(6) ਰਸੂਲੱਲਾਹ (ਸ.) ਨੇ ਇੱਕ ਚੂੱਲੂ ਪਾਣੀ ਲੈਕੇ ਅੱਧੇ ਨਾਲ ਕੁਰਲੀ ਕੀਤੀ ਅਤੇ ਅੱਧਾ ਨੱਕ ਵਿੱਚ ਪਾਇਆ ਅਤੇ ਨੱਕ ਨੂੰ ਖੱਬੇ ਹੱਥ ਨਾਲ ਛਿਣਕਿਆ,ਇਹ ਅਮਲ ਤਿੰਨ ਵਾਰ ਕੀਤਾ।

(ਬੁਖ਼ਾਰੀ-191,199 ਅਤੇ ਮੁਸਲਿਮ-235)

(7) ਫਿਰ ਆਪ (ਸ.) ਨੇ ਤਿੰਨ ਵਾਰ ਮੂੰਹ ਧੋਇਆ।

(ਬੁਖ਼ਾਰੀ-185 ਅਤੇ ਮੁਸਲਿਮ-235)

(8) ਆਪ (ਸ.) ਦਾੜ੍ਹੀ ਮੁਬਾਰਕ ਵਿੱਚ ਖ਼ਿਲਾਲ ਕਰਦੇ ਸੀ।

(ਤਿਰਮਿਜ਼ੀ-31,ਇਬਨੇ ਹੱਬਾਨ ਅਤੇ ਇਬਨੇ ਖ਼ੁਜ਼ੈਮਾ ਨੇ ਇਸਨੂੰ ਸਹੀ ਕਿਹਾ ਹੈ)

(9) ਆਪ (ਸ.) ਨੇ ਸੱਜਾ ਹੱਥ ਕੂਹਣੀ ਤੱਕ ਤਿੰਨ ਵਾਰ ਧੋਇਆ ਫਿਰ ਖੱਬਾ ਹੱਥ ਕੂਹਣੀ ਤੱਕ ਤਿੰਨ ਵਾਰ ਧੋਇਆ।

(ਬੁਖ਼ਾਰੀ-1934 ਅਤੇ ਮੁਸਲਿਮ-226)

(10) ਆਪ (ਸ.) ਨੇ ਸਿਰ ਦਾ ਮਸਹ ਕੀਤਾ। ਦੋਵੇਂ ਹੱਥ ਸਿਰ ਦੇ ਅਗਲੇ ਹਿੱਸੇ ਤੋਂ ਸ਼ੁਰੂ ਕਰਕੇ ਗਰਦਨ ਤੱਕ ਪਿੱਛੇ ਲੈਕੇ ਗਏ। ਫਿਰ ਪਿੱਛੇ ਤੋਂ ਅੱਗੇ ਉਸੇ ਥਾਂ ਤੱਕ ਲੈਕੇ ਆਏ ਜਿੱਥੋਂ ਮਸਹ ਸ਼ੁਰੂ ਕੀਤਾ ਸੀ।

(ਬੁਖ਼ਾਰੀ-185 ਅਤੇ ਮੁਸਲਿਮ-235)

ਆਪ ਨੇ ਸਿਰ ਦਾ ਮਸਹ ਇੱਕ ਵਾਰ ਹੀ ਕੀਤਾ।

(ਬੁਖ਼ਾਰੀ-186 ਅਤੇ ਮੁਸਲਿਮ-235)

(11) ਆਪ (ਸ.) ਨੇ ਕੰਨਾਂ ਦਾ ਮਸਹ ਕੀਤਾ ਅੰਗੂਠਿਆਂ ਦੇ ਨਾਲ ਲੱਗਦੀਆਂ ਸ਼ਹਾਦਤ ਦੀਆਂ ਉਂਗਲਾਂ ਨੂੰ ਕੰਨਾਂ ਦੇ ਸੁਰਾਖਾਂ ਵਿੱਚ ਲੰਘਾਉਂਦੇ ਹੋਏ ਕੰਨਾਂ ਪਿੱਛੇ ਅੰਗੂਠਿਆਂ ਨਾਲ ਮਸਹ ਕੀਤਾ।

(ਇਬਨੇ ਮਾਜਾ-439,ਤਿਰਮਿਜ਼ੀ-36,ਇਸਨੂੰ ਇਬਨੇ ਖ਼ੁਜ਼ੈਮਾ-1/77 ਨੇ ਸਹੀ ਕਿਹਾ ਹੈ)

(12) ਆਪ (ਸ.) ਸੱਜਾ ਪੈਰ ਗਿੱਟਿਆਂ ਤੱਕ ਤਿੰਨ ਵਾਰ ਧੋਇਆ ਅਤੇ ਫਿਰ ਖੱਬਾ ਪੈਰ ਵੀ ਗਿੱਟਿਆਂ ਤੱਕ ਤਿੰਨ ਵਾਰ ਧੋਇਆ।

(ਬੁਖ਼ਾਰੀ-1934 ਅਤੇ ਮੁਸਲਿਮ-226)

(13) ਆਪ (ਸ.) ਨੇ ਫ਼ਰਮਾਇਆ ਕਿ ਜਦ ਵਜ਼ੂ ਕਰੋ ਤਾਂ ਹੱਥਾਂ ਅਤੇ ਪੈਰਾਂ ਦਾ ਖ਼ਿਲਾਲ ਕਰੋ (ਭਾਵ ਉਂਗਲਾਂ ਫੇਰਿਆ ਕਰੋ)।

(ਤਿਰਮਿਜ਼ੀ-39 ਅਤੇ ਇਬਨੇ ਮਾਜਾ-447,ਤਿਰਮਿਜ਼ੀ ਨੇ ਇਸਨੂੰ ਸਹੀ ਕਿਹਾ ਹੈ)

ਹਜ਼ਰਤ ਮਸਤੂਰਦ ਬਿਨ ਸ਼ੱਦਾਦ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਵਜ਼ੂ ਕਰਦੇ ਹੋਏ ਦੇਖਿਆ ਕਿ ਆਪ ਆਪਣੇ ਪੈਰਾਂ ਦੀਆਂ ਉਂਗਲਾਂ ਦਾ ਖ਼ਿਲਾਲ ਹੱਥ ਦੀ ਛੋਟੀ ਉਂਗਲ ਨਾਲ ਕਰ ਰਹੇ ਸੀ।

(ਅਬੂ ਦਾਊਦ-148 ਅਤੇ ਤਿਰਮਿਜ਼ੀ-40, ਇਸਨੂੰ ਇਮਾਮ ਮਾਲਿਕ ਨੇ ਹਸਨ ਕਿਹਾ)

(14) ਹਜ਼ਰਤ ਹਕਮ ਬਿਨ ਸੁਫ਼ਿਯਾਨ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ.) ਜਦੋਂ ਪਿਸ਼ਾਬ ਕਰਕੇ ਵਜ਼ੂ ਕਰਦੇ ਤਾਂ ਆਪਣੀ ਸ਼ਰਮਗਾਹ (ਗੁਪਤ ਅੰਗ) ਤੇ ਪਾਣੀ ਦਾ ਛਿੱਟਾ ਦਿੰਦੇ।

(ਅਬੂ ਦਾਊਦ-166 ਅਤੇ ਨਿਸਾਈ-135)

(15) ਵਜ਼ੂ ਕਰਦੇ ਸਮੇਂ ਅੰਗਾਂ ਨੂੰ ਧੋਣ ਦੀ ਤਰਤੀਬ ਨੂੰ ਬਰਕਰਾਰ ਰੱਖਣਾ ਜ਼ਰੂਰੀ ਹੈ ਅਤੇ ਵਜ਼ੂ ਇੱਕ ਹੀ ਸਮੇਂ ਵਿੱਚ ਕੀਤਾ ਜਾਵੇ ਅੰਗਾਂ ਨੂੰ ਧੋਣ ਵਿੱਚ ਸਮਾਂ ਅਤੇ ਦੇਰ ਨਾ ਹੋਵੇ।

(16) ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਨੇ ਫ਼ਰਮਾਇਆ:ਕਿ ਜੇਕਰ ਜ਼ਖ਼ਮ ਤੇ ਪੱਟੀ ਬੰਨ੍ਹੀ ਹੋਈ ਹੋਵੇ ਤਾਂ ਵਜ਼ੂ ਕਰਦੇ ਸਮੇਂ ਪੱਟੀ ਤੇ ਮਸਹ ਕਰ ਲਵੋ

ਅਤੇ ਇਸਦੇ ਆਲੇ-ਦੁਆਲੇ ਪਾਸੇ ਨੂੰ ਧੋ ਲਵੇ।

(ਬੈਹਕੀ-1/228,ਇਮਾਮ ਬੈਹਕੀ ਨੇ ਇਸਨੂੰ ਸਹੀ ਕਿਹਾ ਹੈ)

**ਚਿਤਾਵਨੀਆਂ:**

(1) ਕੁਰਲੀ ਅਤੇ ਨੱਕ ਵਿੱਚ ਪਾਉਣ ਦੇ ਲਈ ਅਲੱਗ-ਅਲੱਗ ਪਾਣੀ ਲੈਣ ਦਾ ਜ਼ਿਕਰ ਜਿਸ ਹਦੀਸ ਵਿੱਚ ਹੈ ਉਸਨੂੰ (ਅਬੂ ਦਾਊਦ ਹਦੀਸ-139) ਇਮਾਮ ਨੋਵੀ ਅਤੇ ਹਾਫ਼ਿਜ਼ ਇਬਨੇ ਹਜਰ ਨੇ ਜ਼ਈਫ਼ ਕਿਹਾ ਹੈ। ਇਮਾਮ ਨੋਵੀ ਅਤੇ ਇਬਨੇ ਕੱਇਮ ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਦੇ ਵਜ਼ੂ ਦੇ ਤਰੀਕੇ ਅਨੁਸਾਰ ਇੱਕ ਚੁੱਲੂ ਵਿੱਚ ਅੱਧਾ ਪਾਣੀ ਮੂੰਹ ਵਿੱਚ ਅਤੇ ਅੱਧਾ ਪਾਣੀ ਨੱਕ ਵਿੱਚ ਪਾਇਆ ਹੈ।

(2) ਰਸੂਲੱਲਾਹ (ਸ.) ਨੇ ਫ਼ਰਮਾਇਆ:"ਕੰਨਾਂ ਦਾ ਸੰਬੰਧ ਸਿਰ ਨਾਲ ਹੈ।" (ਦਾਰ ਕੁਤਨੀ,ਇਸਨੂੰ ਇਬਨੇ ਜੋਜ਼ੀ ਰਹਿ: ਆਦਿ ਨੇ ਸਹੀ ਕਿਹਾ ਹੈ) ਇਸਦਾ ਮਤਲਬ ਇਹ ਹੈ ਕਿ ਕੰਨਾਂ ਦੇ ਲਈ ਨਵੇਂ ਪਾਣੀ ਦੀ ਲੋੜ ਨਹੀਂ। ਕੰਨਾਂ ਦੇ ਮਸਹ ਦੇ ਲਈ ਪਾਣੀ ਲੈਣ ਵਾਲੀ ਰਵਾਇਤ ਨੂੰ ਹਾਫ਼ਿਜ਼ ਇਬਨੇ ਹਜਰ (ਰਹਿ.) ਨੇ ਅਨੋਖਾ ਕਿਹਾ ਹੈ।

(3) ਹਾਫ਼ਿਜ਼ ਇਬਨੇ ਕੈੱਯਮ ਅਲਜੋਜ਼ੀ (ਰਹਿ.) ਫ਼ਰਮਾਉਂਦੇ ਹਨ ਕਿ ਗਰਦਨ ਦੇ (ਅਲੱਗ) ਮਸਹ ਦੇ ਬਾਰੇ ਕਦੇ ਵੀ ਕੋਈ ਸਹੀ ਹਦੀਸ ਨਹੀਂ। ਗਰਦਨ ਦੇ ਮਸਹ ਦੀ ਰਵਾਇਤ ਦੇ ਸੰਬੰਧ ਵਿੱਚ ਇਮਾਮ ਨੋਵੀ ਫ਼ਰਮਾਉਂਦੇ ਹਨ:"ਇਹ ਹਦੀਸ ਸਰਵ-ਸੰਮਤੀ ਨਾਲ ਜ਼ਈਫ਼ ਹੈ।"

**ਵਜ਼ੂ ਤੋਂ ਬਾਦ ਦੀਆਂ ਦੁਆਵਾਂ:**

ਰਸੂਲੱਲਾਹ (ਸ.) ਨੇ ਫ਼ਰਮਾਇਆ ਜੋ ਵਿਅਕਤੀ ਪੂਰਾ ਵਜ਼ੂ ਕਰੇ ਅਤੇ ਫਿਰ ਕਹੇ:

"اَشْهَدُ اَنْ لَّا اِلٰهَ اِلَّا اللّٰهُ وَحْدَهٗ لَا شَرِيْكَ لَهٗ وَاَشْهَدُ اَنَّ مُحَمَّدًا عَبْدُهٗ وَرَسُوْلُهٗ"

**"ਅਸ਼ਹਦੁ ਅਲੱਾ ਇਲਾਹਾ ਇੱਲੱਲਾਹੁ,ਵਹ-ਦਹੂ,ਲਾ ਸ਼ਰੀਕਲਾਹੂ ਵਾ ਅਸ਼ਹਦੁ ਅੰਨਾ ਮੁਹੰਮਦਨ ਅਬਦੂਹੂ ਵ-ਰਸੂਲੁਹੁ"।**

"ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ। ਉਹ ਇਕੱਲਾ ਹੈ। ਉਸ ਦਾ ਕੋਈ ਸਾਂਝੀ ਨਹੀਂ। ਮੈਂ ਇਹ ਵੀ ਗਵਾਹੀ ਦਿੰਦਾ ਹਾਂ ਕਿ ਮੁਹੰਮਦ (ਸ.) ਅੱਲਾਹ ਦੇ ਬੰਦੇ ਅਤੇ ਉਸਦੇ ਰਸੂਲ ਹਨ।"

ਤਾਂ ਉਸ ਦੇ ਲਈ (ਇਹ ਦੁਆ ਪੜ੍ਹਨ ਵਾਲੇ ਲਈ) ਜੰਨਤ ਦੇ ਅੱਠੋ ਦਰਵਾਜ਼ੇ ਖੋਲ੍ਹ ਦਿੱਤੇ ਜਾਂਦੇ ਹਨ ਜਿਸ ਵਿੱਚੋਂ ਵੀ ਉਹ ਚਾਹੇ ਦਾਖ਼ਲ ਹੋ ਸਕਦਾ ਹੈ।

(ਮੁਸਲਿਮ-234)

ਅਬੂ ਦਾਊਦ (ਤਹਾਰਤ ਹਦੀਸ-170) ਦੀ ਇੱਕ ਰਵਾਇਤ ਵਿੱਚ ਇਸ ਦੁਆ ਨੂੰ ਆਸਮਾਨ ਦੇ ਵੱਲ ਨਜ਼ਰਾਂ ਚੁੱਕ ਕੇ ਪੜ੍ਹਨ ਦਾ ਆਦੇਸ਼ ਹੈ ਪ੍ਰੰਤੂ ਇਹ ਰਵਾਇਤ ਸਹੀ ਨਹੀਂ ਹੈ। ਇਸ ਵਿੱਚ ਅਬੂ-ਅਕੀਲ ਦੇ ਚਾਚੇ ਦਾ ਪੁੱਤਰ (ਚਚਾਜ਼ਾਦ ਭਾਈ) ਭਰੋਸੇਯੋਗ ਨਹੀਂ ਹੈ।

### ਵਜ਼ੂ ਤੋਂ ਬਾਦ ਇਹ ਦੁਆ ਵੀ ਪੜ੍ਹੋ:

"سُبْحَانَكَ اللّٰهُمَّ وَبِحَمْدِكَ اَشْهَدُ اَنْ لَّا اِلٰهَ اِلَّا اَنْتَ اَسْتَغْفِرُكَ وَاَتُوْبُ اِلَيْكَ"

**"ਸੁਬਹਾਨਾ ਕੱਲਾ ਹੁੰਮਾ ਵ-ਬਿਹਮਦਿਕਾ, ਅਸ਼ਹਦੂ ਅੱਲ ਲਾਇਲਾਹਾ ਇੱਲਾ ਅਨਤਾ ਅਸਤਗ਼ਫਿਰੁਕਾ ਵ-ਅਤੂਬੂ ਇਲੈਕਾ"।**

"ਹੇ ਅੱਲਾਹ! ਤੂੰ ਆਪਣੀਆਂ ਸਾਰੀਆਂ ਪ੍ਰਸੰਸਾਵਾਂ ਦੇ ਨਾਲ (ਹਰ ਬੁਰਾਈ ਤੋਂ) ਪਾਕ ਹੈ। ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਛੁੱਟ ਕੋਈ ਸੱਚਾ ਇਸ਼ਟ ਨਹੀਂ ਹੈ। ਮੈਂ ਤੇਰੇ ਤੋਂ ਹੀ ਮੁਆਫ਼ੀ ਮੰਗਦਾ ਹਾਂ ਅਤੇ ਤੇਰੇ ਸਾਹਮਣੇ ਤੋਬਾ ਕਰਦਾ ਹਾਂ।"

(ਨਿਸਾਈ, ਇਸਨੂੰ ਇਮਾਮ ਹਾਕਿਮ, ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

(ਕਿਸੇ ਮਜਲਿਸ ਦੇ ਖ਼ਤਮ ਹੋਣ ਉਪਰੰਤ ਵੀ ਇਹੋ ਦੁਆ ਪੜ੍ਹੀ ਜਾਂਦੀ ਹੈ)

### ਵਜ਼ੂ ਸੰਬੰਧੀ ਆਪਣੀਆਂ ਘੜੀਆਂ ਹੋਈਆਂ ਦੁਆਵਾਂ:

ਰਸੂਲੱਲਾਹ (ਸ.) ਦੀ ਸੁੰਨਤ ਤੋਂ ਵਜ਼ੂ ਦੇ ਸ਼ੁਰੂ ਵਿੱਚ (ਬਿਸਮਿੱਲਾ) ਅਤੇ ਬਾਦ ਵਿੱਚ ਸ਼ਹਾਦਤੈਨ ਦਾ ਪੜ੍ਹਨਾ ਸਾਬਤ ਹੁੰਦਾ ਹੈ। ਪ੍ਰੰਤੂ ਕੁੱਝ ਲੋਕ ਵਜ਼ੂ ਵਿੱਚ ਹਰ ਅੰਗ ਨੂੰ ਧੋਂਦੇ ਸਮੇਂ ਇੱਕ-ਇੱਕ ਦੁਆ ਪੜ੍ਹਦੇ ਹਨ ਅਤੇ ਉਹ ਦੁਆਵਾਂ ਨਮਾਜ਼ ਦੀਆਂ ਪ੍ਰਚੱਲਿਤ ਕਿਤਾਬਾਂ ਵਿੱਚ ਪਾਈਆਂ ਜਾਂਦੀਆਂ ਹਨ। ਧਿਆਨ ਵਿੱਚ ਰੱਖੋ ਕਿ ਇਹ ਦੁਆਵਾਂ ਸੁੰਨਤ-ਏ-ਪਾਕ ਅਤੇ ਸਹਾਬਾ ਕਿਰਾਮ (ਰਜ਼ੀ.) ਦੇ ਅਮਲ ਤੋਂ ਸਾਬਤ ਨਹੀਂ ਹਨ। ਅੱਲਾਹ ਤਆਲਾ ਨੇ ਜਦੋਂ ਆਪਣੇ ਰਸੂਲ ਅਕਰਮ (ਸ.) ਤੇ ਦੀਨ ਪੂਰਾ ਕਰ ਦਿੱਤਾ ਤਦ ਫਿਰ ਦੀਨੀ ਅਤੇ ਸ਼ਰਈ ਮਾਮਲਿਆਂ ਵਿੱਚ ਵਾਧ ਘਾਟ ਕਰਨਾ ਕਿਸੇ ਉੱਮਤੀ ਦੇ ਲਈ ਕਦੇ ਵੀ ਜਾਇਜ਼ ਨਹੀਂ ਹੈ।

ਇਮਾਮ ਨੋਵੀ (ਰਹਿ.) ਫ਼ਰਮਾਉਂਦੇ ਹਨ: "ਹਰ ਅੰਗ ਦੇ ਲਈ ਖਾਸ ਦੁਆ ਦੇ ਬਾਰੇ ਵਿੱਚ ਰਸੂਲੱਲਾਹ (ਸ.) ਤੋਂ ਕੋਈ ਚੀਜ਼ ਸਾਬਤ ਨਹੀਂ ਹੈ।"

### ਵਜ਼ੂ ਦੇ ਹੋਰ ਮਸਲੇ:

1-ਵਜ਼ੂ ਦੌਰਾਨ ਅੰਗਾਂ ਨੂੰ ਦੋ-ਦੋ ਵਾਰ ਅਤੇ ਤਿੰਨ-ਤਿੰਨ ਵਾਰ ਧੋਣਾ ਵੀ ਆਇਆ ਹੈ। ਨਬੀ (ਸ.) ਅਤੇ ਸਹਾਬਾ ਕਿਰਾਮ (ਰਜ਼ੀ.) ਆਮ ਤੌਰ ਤੇ ਤਿੰਨ-ਤਿੰਨ ਵਾਰ ਹੀ ਧੋਂਦੇ ਰਹੇ ਹਨ। ਇਬਨੇ ਹਜ਼ਮ (ਰਹਿ.) ਫ਼ਰਮਾਉਂਦੇ ਹਨ ਕਿ ਸਾਰੇ ਉਲਮਾ ਦਾ ਮੱਤ ਹੈ ਕਿ ਅੰਗਾਂ ਦਾ ਇੱਕ-ਇੱਕ ਵਾਰ ਧੋਣਾ ਵੀ ਕਾਫ਼ੀ ਹੈ।

2-ਇੱਕ ਆਰਾਬੀ (ਪੈਂਡੂ) ਰਸੂਲੱਲਾਹ (ਸ.) ਦੀ ਖ਼ਿਦਮਤ ਵਿੱਚ ਆਇਆ ਅਤੇ ਵਜ਼ੂ ਕਰਨ ਦੇ ਢੰਗ ਬਾਰੇ ਪੁੱਛਿਆ ਤਾਂ ਆਪ ਨੇ ਉਸਨੂੰ ਅੰਗਾਂ ਨੂੰ ਤਿੰਨ-ਤਿੰਨ ਵਾਰ ਧੋਣਾ ਸਿਖਾਇਆ ਅਤੇ ਫ਼ਰਮਾਇਆ: ਇੰਝ ਵਜ਼ੂ ਪੂਰਾ ਵਜ਼ੂ ਹੈ। ਫਿਰ ਜਿਸ ਵਿਅਕਤੀ ਨੇ ਇਸ ਤੋਂ (ਤਿੰਨ-ਤਿੰਨ ਵਾਰ ਧੋਣ) ਵੱਧ ਵਾਰ ਧੋਏ ਉਸਨੇ ਯਕੀਨਨ (ਸੁੰਨਤ ਨੂੰ ਨਾ ਮੰਨਦੇ ਹੋਏ) ਬੁਰਾ ਕੀਤਾ ਹੈ ਅਤੇ (ਮਸਨੂਨ ਹੱਦ ਤੋਂ ਵੱਧ) ਵਧੀਕੀ ਕੀਤੀ ਹੈ ਅਤੇ ਰਸੂਲੱਲਾਹ (ਸ.) ਦੀ ਵਿਰੋਧਤਾ ਕਰਕੇ ਆਪਣੀ ਜਾਨ ਉੱਪਰ ਜ਼ੁਲਮ ਕੀਤਾ ਹੈ।"

(ਅਬੂ ਦਾਊਦ-135 ਅਤੇ ਨਿਸਾਈ-140,ਇਸਨੂੰ ਇਮਾਮ ਇਬਨੇ ਖ਼ੁਜ਼ੈਮਾ ਅਤੇ ਇਮਾਮ ਨੋਵੀ ਨੇ ਸਹੀ, ਜਦੋਂ ਕਿ ਹਾਫ਼ਿਜ਼ ਇਬਨੇ ਹਜਰ ਨੇ ਪੱਕਾ ਕਿਹਾ ਹੈ)

3-ਵਜ਼ੂ ਦੌਰਾਨ ਕੁੱਝ ਅੰਗ ਤਿੰਨ ਵਾਰ ਅਤੇ ਕੁੱਝ ਦੋ ਵਾਰ ਧੋਣਾ ਵੀ ਦਰੁਸਤ ਹੈ।

(ਬੁਖ਼ਾਰੀ-185 ਅਤੇ ਮੁਸਲਿਮ-235)

**ਖ਼ੁਸ਼ਕ ਅੱਡੀਆਂ ਨੂੰ ਅਜ਼ਾਬ:**

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਅਸੀਂ ਰਸੂਲੱਲਾਹ (ਸ.) ਦੇ ਨਾਲ ਮੱਕੇ ਤੋਂ ਮਦੀਨੇ ਵੱਲ ਪਰਤ ਰਹੇ ਸੀ। ਰਾਸਤੇ ਵਿੱਚ ਸਾਨੂੰ ਪਾਣੀ ਮਿਲਿਆ। ਸਾਡੇ ਵਿੱਚੋਂ ਇੱਕ ਜਮਾਅਤ ਨੇ ਅਸਰ ਦੀ ਨਮਾਜ਼ ਦੇ ਲਈ ਜਲਦਬਾਜ਼ੀ ਵਿੱਚ ਵਜ਼ੂ ਕੀਤਾ। ਉਹਨਾਂ ਦੀਆਂ ਅੱਡੀਆਂ ਖ਼ੁਸ਼ਕ ਸਨ ਉਹਨਾਂ ਨੂੰ ਪਾਣੀ ਨਹੀਂ ਲੱਗਿਆ ਸੀ। ਰਸੂਲੱਲਾਹ (ਸ.) ਨੇ ਫ਼ਰਮਾਇਆ:"(ਖ਼ੁਸ਼ਕ) ਅੱਡੀਆਂ ਦੇ ਲਈ ਅੱਗ ਤੋਂ ਖਰਾਬੀ ਹੈ। ਇਸ ਲਈ ਵਜ਼ੂ ਪੂਰਾ ਕਰੋ।"

(ਮੁਸਲਿਮ-241)

ਇਸ ਹਦੀਸ ਤੋਂ ਇਹ ਪਤਾ ਲੱਗਦਾ ਹੈ ਕਿ ਵਜ਼ੂ ਬਹੁਤ ਸਾਵਧਾਨੀ ਅਤੇ ਠੀਕ ਢੰਗ ਨਾਲ ਪੂਰਾ ਕਰਨਾ ਚਾਹੀਦਾ ਹੈ। ਅੰਗਾਂ ਨੂੰ ਖ਼ੂਬ ਚੰਗੀ ਤਰ੍ਹਾ ਅਤੇ ਤਿੰਨ-ਤਿੰਨ ਵਾਰ ਧੋਣਾ ਚਾਹੀਦਾ ਹੈ ਤਾਂ ਜੋ ਕਣ ਬਰਾਬਰ ਵੀ ਥਾਂ ਖ਼ੁਸ਼ਕ ਨਾ ਰਹੇ।

ਇੱਕ ਵਿਅਕਤੀ ਨੇ ਵਜ਼ੂ ਕੀਤਾ ਅਤੇ ਪੈਰ ਤੇ ਨਹੁੰ ਬਰਾਬਰ ਥਾਂ ਖ਼ੁਸ਼ਕ ਛੱਡ ਦਿੱਤੀ। ਨਬੀ-ਏ-ਕਰੀਮ (ਸ.) ਨੇ ਉਸ ਨੂੰ ਦੇਖ ਕੇ ਫ਼ਰਮਾਇਆ:"ਵਾਪਸ ਜਾਓ ਅਤੇ ਚੰਗੀ ਤਰ੍ਹਾ ਵਜ਼ੂ ਕਰੋ।"

(ਮੁਸਲਿਮ-243)

**ਤਹੱਯਾਤੁਲ ਵਜ਼ੂ ਪੜ੍ਹਣ ਦੀ ਮਹੱਤਤਾ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਵਜ਼ੂ ਕਰੇ ਅਤੇ ਖ਼ੂਬ ਸੰਵਾਰ ਕੇ ਚੰਗਾ ਵਜ਼ੂ ਕਰੇ। ਫਿਰ ਖੜ੍ਹਾ ਹੋਕੇ ਦਿਲ ਅਤੇ ਮੂੰਹ ਨਾਲ (ਬਾਹਰੀ ਅਤੇ ਅੰਦਰੂਨੀ ਤੌਰ ਤੇ) ਧਿਆਨ ਪੂਰਵਕ ਹੋਕੇ ਦੋ ਰਕਾਅਤ (ਨਫ਼ਲ) ਨਮਾਜ਼ ਅਦਾ ਕਰੇ ਤਾਂ ਉਸਦੇ ਲਈ ਜੰਨਤ ਲਾਜ਼ਮੀ ਹੋ ਜਾਂਦੀ ਹੈ।" (ਮੁਸਲਿਮ-234)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.)

ਨੇ ਨਮਾਜ਼-ਏ-ਫ਼ਜਰ ਦੇ ਸਮੇਂ ਹਜ਼ਰਤ ਬਿਲਾਲ (ਰਜ਼ੀ.) ਨੂੰ ਫ਼ਰਮਾਇਆ: "ਹੇ ਬਿਲਾਲ! ਮੇਰੇ ਸਾਹਮਣੇ ਆਪਣਾ ਉਹ ਕੰਮ ਬਿਆਨ ਕਰੋ ਜਿਹੜਾ ਤੁਸੀਂ ਇਸਲਾਮ ਵਿੱਚ ਕੀਤਾ ਅਤੇ ਜਿਸ ਤੇ ਤੁਹਾਨੂੰ ਸਵਾਬ ਦੀ ਬਹੁਤ ਜ਼ਿਆਦਾ ਉਮੀਦ ਹੈ ਕਿਉਂਕਿ ਮੈਂ ਆਪਣੇ ਅੱਗੇ ਜੰਨਤ ਵਿੱਚ ਤੁਹਾਡੀਆਂ ਜੁੱਤੀਆਂ ਦੀ ਅਵਾਜ਼ ਸੁਣੀ ਹੈ।" ਹਜ਼ਰਤ ਬਿਲਾਲ (ਰਜ਼ੀ.) ਨੇ ਦੱਸਿਆ: "ਜਿਹੜੇ ਅਮਲ ਤੇ ਮੈਨੂੰ (ਸਵਾਬ ਦੀ) ਬਹੁਤ ਜ਼ਿਆਦਾ ਉਮੀਦ ਹੈ ਉਹ ਇਹ ਹੈ ਕਿ ਮੈਂ ਦਿਨ ਜਾਂ ਰਾਤ ਵਿੱਚ ਜਦੋਂ ਵੀ ਵਜ਼ੂ ਕੀਤਾ ਤਾਂ ਉਸ ਵਜ਼ੂ ਦੇ ਨਾਲ ਜਿਸ ਕਦਰ ਨਫ਼ਲ ਨਮਾਜ਼ ਜੋ ਮੇਰੇ ਮੁਕੱਦਰ ਵਿੱਚ ਸੀ ਜ਼ਰੂਰ ਪੜ੍ਹੀ (ਭਾਵ ਹਰ ਵਜ਼ੂ ਤੋਂ ਬਾਦ ਨਫ਼ਲ ਪੜ੍ਹੇ)।"

(ਬੁਖ਼ਾਰੀ-1149 ਅਤੇ ਮੁਸਲਿਮ-2458)

### ਕੋਈ ਵਿਅਕਤੀ ਆਪਣੇ ਸਾਥੀ ਨੂੰ ਵਜ਼ੂ ਕਰਵਾਏ ਤਾਂ ਜਾਇਜ਼ ਹੈ:

ਹਜ਼ਰਤ ਮੁਗ਼ੈਰਾ ਬਿਨ ਸ਼ੋਅਬਾ (ਰਜ਼ੀ.) ਇੱਕ ਸਫ਼ਰ ਵਿੱਚ ਰਸੂਲੱਲਾਹ (ਸ.) ਦੇ ਨਾਲ ਸਨ, ਜਦੋਂ ਆਪ (ਸ.) ਵਜ਼ੂ ਕਰਨ ਲੱਗੇ ਤਾਂ ਮੁਗ਼ੈਰਾ (ਰਜ਼ੀ.) ਆਪ (ਸ.) ਤੇ ਪਾਣੀ ਪਾਉਣ ਲੱਗੇ ਆਪ ਨੇ ਵਜ਼ੂ ਕੀਤਾ।

(ਬੁਖ਼ਾਰੀ-182 ਅਤੇ ਮੁਸਲਿਮ-274)

### ਇੱਕ ਵਜ਼ੂ ਨਾਲ ਕਈ ਨਮਾਜ਼ਾਂ:

ਹਜ਼ਰਤ ਬਰੀਦਹ (ਰਜ਼ੀ.) ਤੋਂ ਰਵਾਇਤ ਹੈ ਕਿ ਫ਼ਤਿਹ ਮੱਕਾ ਵਾਲੇ ਦਿਨ ਰਸੂਲੱਲਾਹ (ਸ:) ਨੇ ਕਈ ਨਮਾਜ਼ਾਂ ਇੱਕ ਵਜ਼ੂ ਨਾਲ ਪੜ੍ਹੀਆਂ ਅਤੇ ਮੌਜ਼ਿਆਂ ਤੇ ਮਸਹ ਵੀ ਕੀਤਾ। ਹਜ਼ਰਤ ਉਮਰ ਫ਼ਾਰੂਕ ਨੇ ਕਿਹਾ: ਹੇ ਅੱਲਾਹ ਦੇ ਰਸੂਲ (ਸ.) ਅੱਜ ਦੇ ਦਿਨ ਤੁਸੀਂ ਉਹ ਕੰਮ ਕੀਤਾ ਹੈ ਜਿਹੜਾ ਆਪ ਪਹਿਲਾਂ ਕਦੇ ਵੀ ਨਹੀਂ ਕਰਦੇ ਸੀ। ਆਪ ਨੇ ਫ਼ਰਮਾਇਆ: "ਹੇ ਉਮਰ ਮੈਂ ਅਜਿਹਾ ਜਾਣ ਬੁੱਝ ਕੇ ਕੀਤਾ। (ਤਾਂ ਜੋ ਲੋਕਾਂ ਨੂੰ ਇੱਕ ਹੀ ਵਜ਼ੂ ਨਾਲ ਕਈ ਨਮਾਜ਼ਾਂ ਪੜ੍ਹਨ ਦਾ ਜਾਇਜ਼ ਹੋਣਾ ਦਾ ਪਤਾ ਲੱਗ ਜਾਵੇ)।"

(ਮੁਸਲਿਮ-277)

ਇੱਥੋਂ ਇਹ ਪਤਾ ਲੱਗਦਾ ਹੈ ਕਿ ਹਰ ਨਮਾਜ਼ ਲਈ ਵਜ਼ੂ ਫ਼ਰਜ਼ ਹੀ ਨਹੀਂ ਸਗੋਂ ਅਤਿ ਉੱਤਮ ਹੈ।

### ਦੁੱਧ ਪੀਣ ਨਾਲ ਕੁਰ੍ਹਲੀ ਕਰਨਾ:

ਬੇਸ਼ੱਕ ਰਸੂਲੱਲਾਹ (ਸ.) ਨੇ ਦੁੱਧ ਪੀਤਾ ਫਿਰ ਕੁਰਲੀ ਕੀਤੀ ਅਤੇ ਫ਼ਰਮਾਇਆ ਇਸ ਵਿੱਚ ਚਿਕਨਾਈ ਹੈ।

(ਬੁਖ਼ਾਰੀ-211 ਅਤੇ ਮੁਸਲਿਮ-358)

ਆਪ ਨੇ ਬੱਕਰੀ ਦਾ ਸ਼ਾਨਾ ਖਾਧਾ ਉਸ ਤੋਂ ਬਾਦ ਨਮਾਜ਼ ਪੜ੍ਹੀ ਅਤੇ ਦੁਬਾਰਾ ਵਜ਼ੂ ਨਹੀਂ ਕੀਤਾ।

(ਬੁਖ਼ਾਰੀ-207 ਅਤੇ ਮੁਸਲਿਮ-354)

ਆਪ ਨੇ ਸੱਤੂ ਖਾਧੇ ਫਿਰ ਕੁਰਲੀ ਕਰਕੇ ਨਮਾਜ਼ ਪੜ੍ਹੀ ਅਤੇ ਵਜ਼ੂ ਨਹੀਂ ਕੀਤਾ।

(ਬੁਖ਼ਾਰੀ-209)

**ਮੌਜ਼ਿਆਂ ਉੱਤੇ ਮਸਹ ਕਰਨ ਦਾ ਵਰਨਣ:**

ਹਜ਼ਰਤ ਮੁਗ਼ੀਰਾ ਬਿਨ ਸ਼ੋਅਬਾ (ਰਜ਼ੀ.) ਬਿਆਨ ਕਰਦੇ ਹਨ ਕਿ ਇੱਕ ਸਫ਼ਰ ਵਿੱਚ ਮੈਂ ਨਬੀ (ਸ.) ਦੇ ਨਾਲ ਸੀ,ਮੈਂ ਵਜ਼ੂ ਦੇ ਸਮੇਂ ਚਾਹਿਆ ਕਿ ਆਪ ਦੇ ਦੋਨੋਂ ਮੌਜ਼ੇ ਉਤਾਰ ਦੇਵਾਂ।ਆਪ ਨੇ ਫ਼ਰਮਾਇਆ:"ਇਹਨਾਂ ਨੂੰ ਰਹਿਣ ਦਿਓ ਮੈਂ ਇਹਨਾਂ ਨੂੰ ਪਵਿੱਤਰਤਾ ਦੀ ਹਾਲਤ ਵਿੱਚ ਹੀ ਪਹਿਨਿਆ ਸੀ,ਫਿਰ ਆਪ (ਸ.) ਨੇ ਉਹਨਾਂ ਉੱਤੇ ਮਸਹ ਕੀਤਾ।"

(ਬੁਖ਼ਾਰੀ-206 ਅਤੇ ਮੁਸਲਿਮ-274)

ਸ਼ੁਰੈਹ ਬਿਨ ਹਾਨੀ ਫ਼ਰਮਾਉਂਦੇ ਹਨ: "ਮੈਂ ਹਜ਼ਰਤ ਅਲੀ (ਰਜ਼ੀ.) ਤੋਂ ਮੌਜ਼ਿਆਂ ਉੱਤੇ ਮਸਹ ਕਰਨ ਦੀ ਮੁੱਦਤ ਦੇ ਬਾਰੇ ਪੁੱਛਿਆ ਤਾਂ ਹਜ਼ਰਤ ਅਲੀ (ਰਜ਼ੀ.) ਨੇ ਫ਼ਰਮਾਇਆ:"ਰਸੂਲੱਲਾਹ (ਸ.) ਨੇ ਮੁਸਫ਼ਿਰ ਦੇ (ਮਸਹ ਦੀ ਮੁੱਦਤ) ਤਿੰਨ ਦਿਨ-ਰਾਤ ਅਤੇ ਮੁਕੀਮ (ਸਥਾਨਿਕ ਵਿਅਕਤੀ) ਦੇ ਲਈ ਇੱਕ ਦਿਨ-ਰਾਤ ਨਿਸ਼ਚਿਤ ਕੀਤੀ ਹੈ।"

(ਮੁਸਲਿਮ-276)

ਇਮਾਮ ਨੋਵੀ,ਔਜ਼ਾਈ ਅਤੇ ਇਮਾਮ ਅਹਿਮਦ ਕਹਿੰਦੇ ਹਨ ਕਿ ਮਸਹ ਦੀ ਮੁੱਦਤ ਮੌਜ਼ੇ ਪਹਿਨਣ ਤੋਂ ਬਾਦ,ਵਜ਼ੂ ਦੇ ਟੁੱਟ ਜਾਣ ਨਾਲ ਨਹੀਂ ਸਗੋਂ ਪਹਿਲਾ ਮਸਹ ਕਰਨ ਤੋਂ ਸ਼ੁਰੂ ਹੁੰਦੀ ਹੈ ਭਾਵ ਇੱਕ ਵਿਅਕਤੀ ਨਮਾਜ਼-ਏ-ਫ਼ਜਰ ਦੇ ਲਈ ਵਜ਼ੂ ਕਰਦਾ ਹੈ ਅਤੇ ਮੌਜ਼ੇ ਜਾਂ ਜੁਰਾਬਾਂ ਪਹਿਨ ਲੈਂਦਾ ਹੈ ਤਾਂ ਅਗਲੇ ਦਿਨ ਦੀ ਫ਼ਜਰ ਤੱਕ ਉਹ ਮਸਹ ਕਰ ਸਕਦਾ ਹੈ।

ਹਜ਼ਰਤ ਸਫ਼ਵਾਨ ਬਿਨ ਅਸਾਲ (ਰਜ਼ੀ.) ਰਵਾਇਤ ਕਰਦੇ ਹਨ ਕਿ ਜਦ ਅਸੀਂ ਸਫ਼ਰ ਵਿੱਚ ਹੁੰਦੇ ਤਾਂ ਰਸੂਲੱਲਾਹ (ਸ.) ਸਾਨੂੰ ਆਦੇਸ਼ ਦਿੰਦੇ ਕਿ ਅਸੀਂ ਆਪਣੇ ਮੌਜ਼ੇ ਤਿੰਨ ਦਿਨ ਅਤੇ ਤਿੰਨ ਰਾਤਾਂ ਤੱਕ ਪਾਖ਼ਾਨਾ,ਪਿਸ਼ਾਬ ਜਾਂ ਸੌਣ ਦੇ ਕਾਰਨ ਨਾ ਉਤਾਰੀਏ (ਸਗੋਂ ਇਹਨਾਂ ਤੇ ਮਸਹ ਕਰੀਏ) ਹਾਂ ਜਨਾਬਤ ਦੀ ਹਾਲਤ ਵਿੱਚ (ਮੌਜ਼ੇ ਉਤਾਰਣ ਦਾ ਆਦੇਸ਼ ਦਿੰਦੇ)।

(ਤਿਰਮਿਜ਼ੀ-96 ਅਤੇ ਨਿਸਾਈ-1/83,84,98,ਇਸ ਨੂੰ ਇਮਾਮ ਤਿਰਮਿਜ਼ੀ,
ਇਬਨੇ ਖ਼ੁਜ਼ੈਮਾ,ਇਬਨੇ ਹੱਬਾਨ ਅਤੇ ਨੌਵੀ ਨੇ ਸਹੀ ਕਿਹਾ ਹੈ)

ਇਸ ਹਦੀਸ ਤੋਂ ਇਹ ਪਤਾ ਲੱਗਦਾ ਹੈ ਕਿ ਜਨਬੀ (ਸੰਭੋਗੀ) ਹੋਣਾ ਮਸਹ ਦੀ ਮੁੱਦਤ ਨੂੰ ਖ਼ਤਮ ਕਰ ਦਿੰਦਾ ਹੈ।ਇਸ ਕਰਕੇ ਜਨਾਬਤ ਦੇ ਗ਼ੁਸਲ ਲਈ ਮੌਜ਼ੇ ਉਤਾਰਨੇ ਚਾਹੀਦੇ ਹਨ ਭਾਵੇਂ ਕਿ ਪਿਸ਼ਾਬ,ਪਾਖ਼ਾਨਾ ਅਤੇ ਨੀਂਦ ਤੋਂ ਬਾਦ ਮੌਜ਼ੇ ਨਹੀਂ ਉਤਾਰਨੇ ਚਾਹੀਦੇ ਸਗੋਂ ਨਿਰਧਾਰਿਤ ਕੀਤੀ ਮੁੱਦਤ ਤੱਕ ਇਹਨਾਂ ਤੇ ਮਸਹ ਕਰ ਸਕਦੇ ਹਾਂ।

**ਜੁਰਾਬਾਂ ਉੱਤੇ ਮਸਹ ਕਰਨ ਦਾ ਵਰਨਣ:**

ਹਜ਼ਰਤ ਸੋਬਾਨ (ਰਜ਼ੀ.) ਰਵਾਇਤ ਕਰਦੇ ਹਨ: "ਰਸੂਲੱਲਾਹ (ਸ.) ਨੇ ਵਜ਼ੂ ਕਰਦੇ ਸਮੇਂ ਸਹਾਬਾ ਨੂੰ ਪਗੜੀਆਂ ਅਤੇ ਜੁਰਾਬਾਂ ਉੱਤੇ ਮਸਹ ਕਰਨ ਦਾ ਆਦੇਸ਼ ਦਿੱਤਾ।"

(ਅਬੂ ਦਾਊਦ-146,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

**ਸਹਾਬਾ (ਰਜ਼ੀ:) ਦਾ ਜੁਰਾਬਾਂ ਉੱਤੇ ਮਸਹ ਕਰਨਾ:**

ਹਜ਼ਰਤ ਉਕਬਾ ਬਿਨ ਅਮ੍ਰ (ਰਜ਼ੀ.) ਅਤੇ ਹਜ਼ਰਤ ਅਬੂ ਮਸਊਦ ਅਨਸਾਰੀ (ਰਜ਼ੀ.) ਨੇ ਆਪਣੀਆਂ ਜੁਰਾਬਾਂ ਉੱਤੇ ਆਪਣੀਆ ਚੱਪਲਾਂ ਦੇ ਫਿੱਤਿਆਂ ਸਮੇਤ ਮਸਹ ਕੀਤਾ।

(ਬੈਹਕੀ-1/25)

ਅਮ੍ਰ ਬਿਨ ਹੁਰੇਸ ਫ਼ਰਮਾਉਂਦੇ ਹਨ ਹਜ਼ਰਤ ਅਲੀ (ਰਜ਼ੀ.) ਨੇ ਪਿਸ਼ਾਬ ਕੀਤਾ ਫਿਰ ਵਜ਼ੂ ਕਰਦੇ ਹੋਏ ਆਪ ਨੇ ਆਪਣੀਆਂ ਜੁਰਾਬਾਂ ਉੱਤੇ ਜਿਹੜੀਆਂ ਜੁੱਤੀਆਂ (ਚੱਪਲਾਂ) ਵਿੱਚ ਸਨ ਮਸਹ ਕੀਤਾ।

(ਇਬਨੇ ਅਬੀ ਸ਼ੈਬਾ ਅਤੇ ਇਬਨੁਲ ਮੁੰਜ਼ਿਰ)

ਇਬਨੇ ਹਜ਼ਮ (ਰਹਿ.) ਨੇ 12 ਸਹਾਬਾ ਕਿਰਾਮ (ਰਜ਼ੀ.) ਨੂੰ ਜੁਰਾਬਾਂ ਉੱਤੇ ਮਸਹ ਕਰਨ ਦਾ ਜ਼ਿਕਰ ਕੀਤਾ ਹੈ। ਜਿਹਨਾਂ ਵਿੱਚ ਅਬਦੁੱਲਾਹ ਬਿਨ ਮਸਊਦ, ਸਅਦ ਬਿਨ ਅਬੀ ਵੱਕਾਸ ਅਤੇ ਅਮ੍ਰ ਬਿਨ ਹੁਰੇਸ (ਰਜ਼ੀ.) ਵੀ ਸ਼ਾਮਿਲ ਹਨ। ਇਸੇ ਤਰ੍ਹਾਂ ਹਜ਼ਰਤ ਸਹਲ ਬਿਨ ਸਾਅਦ (ਰਜ਼ੀ.) ਜੁਰਾਬਾਂ ਉੱਤੇ ਮਸਹ ਕਰਿਆ ਕਰਦੇ ਸੀ।

(ਇਬਨੇ ਅਬੀ ਸ਼ੈਬਾ-1/173)

ਹਜ਼ਰਤ ਅਬੂ ਉਮਾਮਾ (ਰਜ਼ੀ.) ਵੀ ਜੁਰਾਬਾਂ ਉੱਤੇ ਮਸਹ ਕਰਿਆ ਕਰਦੇ ਸੀ।

(ਇਬਨੇ ਅਬੀ ਸ਼ੈਬਾ-1/173)

ਹੋਰ ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਵਜ਼ੂ ਕਰਦੇ ਹੋਏ ਆਪਣੀ ਟੋਪੀ ਅਤੇ ਸਿਆਹ ਰੰਗ ਦੀਆਂ ਜੁਰਾਬਾਂ ਉੱਤੇ ਮਸਹ ਕੀਤਾ ਅਤੇ ਨਮਾਜ਼ ਪੜ੍ਹੀ ਹਜ਼ਰਤ ਇਬਨੇ ਕਦਾਮਹ (ਰਜ਼ੀ.) ਕਹਿੰਦੇ ਹਨ ਕਿ ਸਹਾਬਾ ਕਿਰਾਮ (ਰਜ਼ੀ.) ਦਾ ਜੁਰਾਬਾਂ ਉੱਤੇ ਮਸਹ ਕਰਨ ਦੀ ਆਗਿਆ ਉੱਤੇ ਸਹਿਮਤੀ ਹੈ।

(ਇਬਨੇ ਕਦਾਮਾ ਦੀ ਮੁਗ਼ਨੀ-1/332,ਮਸਲਾ-426)

**ਅਰਬ ਦੀ ਸ਼ਬਦ ਕੋਸ਼ ਵਿੱਚ "ਜੋਰਬ"ਦਾ ਅਰਥ:**

ਅਰਬੀ ਸ਼ਬਦਕੋਸ਼ ਅਰਬ ਦੀ ਵਿਸ਼ਵਾਸਨੀਜ ਕਿਤਾਬ ਕਾਮੂਸ 1/46 ਵਿੱਚ ਹਰ ਉਹ ਚੀਜ਼ ਜੋ ਪੈਰਾਂ ਵਿੱਚ ਪਹਿਨੀ ਜਾਵੇ,ਜੋਰਬ ਹੈ। "ਤਾਜੁਲ ਉਰੂਸ" ਵਿੱਚ ਹੈ ਜੋ ਚੀਜ਼ ਲਿਫ਼ਾਫ਼ੇ ਵਾਂਗ ਪੈਰਾਂ ਵਿੱਚ ਪਹਿਨ ਲਈ ਜਾਵੇ ਉਹ ਜੋਰਬ ਹੈ। ਅੱਲਾਮਾ ਐਨੀ ਲਿਖਦੇ ਹਨ ਕਿ ਜੋਰਬ ਉਨ ਨੂੰ ਵੱਟ ਕੇ ਬਣਾਈ ਜਾਂਦੀ ਹੈ ਅਤੇ ਪੈਰਾਂ ਵਿੱਚ ਗਿੱਟਿਆਂ ਦੇ ਉੱਪਰ ਤੱਕ ਪਹਿਨੀ ਜਾਂਦੀ ਹੈ।"ਆਰਿਜ਼ਤੁਲ ਅਹਵਜ਼ੀ" ਹਦੀਸ ਦੇ ਵਿਆਖਾਕਾਰ ਇਮਾਮ ਅਬੂ ਬਕਰ ਇਬਨੇ ਅਰਬੀ ਫ਼ਰਮਾਉਂਦੇ ਹਨ ਕਿ ਜੋਰਬ ਉਹ

ਚੀਜ਼ ਹੈ ਜੋ ਪੈਰਾਂ ਨੂੰ ਢੱਕਣ ਲਈ ਉਨ ਤੋਂ ਬਣਾਈ ਜਾਂਦੀ ਹੈ। "ਉਮਦ-ਤੁਰ-ਰਿਆਯਾ" ਵਿਚ ਹੈ ਕਿ ਜੁਰਾਬਾਂ ਨੂੰ ਭਾਵ ਸੂਤ ਦੀਆਂ ਹੁੰਦੀਆਂ ਹਨ ਅਤੇ ਵਾਲ਼ਾਂ ਦੀਆਂ ਵੀ ਬਣਦੀਆਂ ਹਨ। "ਗ਼ਾਇਤੁਲ ਮਕਸੂਦ" ਵਿੱਚ ਹੈ ਕਿ ਜੁਰਾਬਾਂ ਚਮੜੇ ਦੀਆਂ, ਉਨ ਅਤੇ ਸੂਤ ਦੀਆਂ ਵੀ ਹੁੰਦੀਆਂ ਹਨ।

ਸੋ ਸਾਬਤ ਹੋਇਆ ਹੈ ਕਿ ਜੁਰਾਬਾਂ (ਜੋਰਬ) ਲਿਫ਼ਾਫ਼ੇ ਜਾਂ ਲਿਬਾਸ ਨੂੰ ਕਹਿੰਦੇ ਹਨ ਉਹ ਲਿਬਾਸ ਭਾਵੇਂ ਚਮੜੇ ਦਾ ਹੋਵੇ ਜਾਂ ਉਨ ਦਾ ਹੋਵੇ ਅਸੀਂ ਉਹਨਾਂ ਉੱਤੇ ਮਸਹ ਕਰ ਸਕਦੇ ਹਾਂ।

**ਪਗੜੀ ਉੱਤੇ ਮਸਹ:**

ਹਜ਼ਰਤ ਅਮ੍ਰ ਬਿਨ ਓਮੱਇਆ (ਰਜ਼ੀ.) ਰਵਾਇਤ ਕਰਦੇ ਹਨ ਕਿ "ਰਸੂਲੱਲਾਹ (ਸ.) ਨੇ ਮੱਥੇ, ਪਗੜੀ ਅਤੇ ਮੌਜ਼ਿਆਂ ਉੱਤੇ ਮਸਹ ਕੀਤਾ ਹੈ।"

(ਬੁਖ਼ਾਰੀ-205)

ਹਜ਼ਰਤ ਬਿਲਾਲ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਮੌਜ਼ਿਆਂ ਅਤੇ ਪਗੜੀ ਉੱਤੇ ਮਸਹ ਕੀਤਾ।

(ਮੁਸਲਿਮ-275)

****

# ਵਜ਼ੂ ਤੋੜਨ ਵਾਲੀਆਂ ਚੀਜ਼ਾਂ

**ਸ਼ਰਮਗਾਹ ਨੂੰ ਹੱਥ ਲਗਾਉਣ ਨਾਲ ਵਜ਼ੂ :**

ਨਬੀ ਅਕਰਮ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਸ਼ਰਮਗਾਹ ਨੂੰ ਹੱਥ ਲਗਾ ਲਵੇ ਤਾਂ ਉਹ ਵਜ਼ੂ ਕਰੇ।"

(ਅਬੂ ਦਾਊਦ-181,ਇਸਨੂੰ ਤਿਰਮਿਜ਼ੀ-82 ਨੇ ਹਸਨ ਸਹੀ ਕਿਹਾ ਹੈ)

ਇਹ ਆਦੇਸ਼ ਉਸ ਸਮੇਂ ਹੈ ਜਦੋਂ ਬਿਨਾਂ ਕੱਪੜੇ ਦੀ ਰੁਕਾਵਟ ਤੋਂ ਹੱਥ ਲੱਗੇ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਨ ਵਾਲਾ ਹੈ)

**ਨੀਂਦ ਨਾਲ ਵਜ਼ੂ:**

ਹਜ਼ਰਤ ਅਲੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਦੋਵੇਂ ਅੱਖਾਂ,ਮਨੁੱਖ ਦੇ ਸ਼ਰਮਗਾਹ ਦੀਆਂ ਤਸਮਾ (ਸੋ ਰਹੇ ਮਨੁੱਖ ਦਾ ਆਪਣੇ ਆਪ ਤੇ ਕਾਬੂ ਨਹੀਂ ਹੁੰਦਾ ਅਤੇ ਅਨਜਾਣੇ ਵਿੱਚ ਪੱਦ ਆਦਿ ਨਿਕਲ ਸਕਦਾ ਹੈ) ਹਨ। ਇਸ ਲਈ ਜਿਹੜਾ ਵਿਅਕਤੀ ਸੋ ਜਾਵੇ ਉਸਨੂੰ ਚਾਹੀਦਾ ਹੈ ਕਿ ਉਹ ਦੁਬਾਰਾ ਵਜ਼ੂ ਕਰੇ।"

(ਅਬੂ ਦਾਊਦ-203 ਅਤੇ ਇਬਨੇ ਮਾਜਾ-277,ਇਸਨੂੰ ਇਬਨੇ ਸਲਾਹ ਅਤੇ ਇਮਾਮ ਨੋਵੀ ਨੇ ਹਸਨ ਕਿਹਾ ਹੈ)

**ਪੇਟ ਤੋਂ ਹਵਾ (ਪੱਦ) ਨਿਕਲਣ ਕਾਰਨ ਵਜ਼ੂ:**

ਰਸੂਲੱਲਾਹ (ਸ.) ਦੇ ਸਾਹਮਣੇ ਇੱਕ ਇਹੋ ਜਿਹੇ ਵਿਅਕਤੀ ਦੀ ਹਾਲਤ ਬਿਆਨ ਕੀਤੀ ਗਈ ਜਿਸਨੂੰ ਖਿਆਲ ਆਇਆ ਕਿ ਨਮਾਜ਼ ਦੇ ਦੌਰਾਨ ਉਸਦੇ ਪੇਟ ਤੋਂ ਹਵਾ ਨਿਕਲੀ ਹੈ ਤਾਂ ਨਬੀ ਅਕਰਮ (ਸ.) ਨੇ ਫ਼ਰਮਾਇਆ:"ਨਮਾਜ਼ ਉਸ ਸਮੇਂ ਤੱਕ ਨਾ ਤੋੜੇ ਜਦੋਂ ਤੱਕ (ਹਵਾ ਨਿਕਲਣ ਦੀ) ਅਵਾਜ਼ ਨਾ ਸੁਣ ਲਵੇ ਜਾਂ ਉਸ ਦੀ ਬਦਬੂ ਮਹਿਸੂਸ ਹੋਵੇ।"

(ਬੁਖ਼ਾਰੀ-137 ਅਤੇ ਮੁਸਲਿਮ-361)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਜਦੋਂ ਤੱਕ ਹਵਾ ਨਿਕਲਣ ਦਾ ਪੱਕਾ ਯਕੀਨ ਨਾ ਹੋ ਜਾਵੇ ਵਜ਼ੂ ਨਹੀਂ ਟੁੱਟਦਾ ਇਸੇ ਤਰ੍ਹਾਂ ਜਿਸਨੂੰ ਪਿਸ਼ਾਬ ਦੇ ਕਤਰੇ ਜਾਂ ਵਹਿਮ ਦੀ ਬਿਮਾਰੀ ਹੋਵੇ ਉਸਨੂੰ ਵੀ ਜਾਣ ਲੈਣਾ ਚਾਹੀਦਾ ਹੈ ਕਿ ਵਜ਼ੂ ਇੱਕ ਹਕੀਕਤ

ਹੈ, ਇੱਕ ਯਕੀਨ ਹੈ,ਇਹ ਯਕੀਨ ਨਾਲ ਹੀ ਟੁੱਟਦਾ। ਸੰਦੇਹ ਜਾਂ ਵਹਿਮ ਨਾਲ ਨਹੀਂ। ਧਿਆਨ ਰਹੇ ਕਿ ਪੱਦ ਨਿਕਲਣ ਨਾਲ ਵਜ਼ੂ ਟੁੱਟ ਜਾਂਦਾ ਹੈ ਭਾਵੇਂ ਘੱਟ ਨਿਕਲੇ ਜਾਂ ਵੱਧ। ਆਵਾਜ਼ ਨਾਲ ਨਿਕਲੇ ਜਾਂ ਬਿਨਾਂ ਆਵਾਜ਼। ਸੋ ਉਪਰੋਕਤ ਹਦੀਸ ਦਾ ਸੰਬੰਧ ਉਸ ਰੋਗੀ ਨਾਲ ਹੈ ਜੋ ਵਹਿਮੀ ਜਾਂ ਸ਼ੱਕੀ ਹੋਵੇ।

**ਉਲਟੀ, ਨਕਸੀਰ ਅਤੇ ਵਜ਼ੂ:**

ਉਲਟੀ ਜਾਂ ਨਕਸੀਰ ਆਉਣ ਨਾਲ ਵਜ਼ੂ ਟੁੱਟ ਜਾਣ ਵਾਲੀ ਰਵਾਇਤ ਨੂੰ ਜੋ ਇਬਨੇ ਮਾਜਾ (1221) ਵਿੱਚ ਹੈ, ਇਮਾਮ ਅਹਿਮਦ ਅਤੇ ਹੋਰਾਂ ਮੁਹੱਦਿਸੀਨ ਨੇ ਜ਼ਈਫ਼ ਕਿਹਾ ਹੈ ਸਗੋਂ ਇਸ ਸਿਲਸਿਲੇ ਦੀਆਂ ਸਾਰੀਆਂ ਰਵਾਇਤਾਂ ਸਖਤ ਜ਼ਈਫ਼ ਹਨ। ਭਾਵ "ਬਰਾਅਤ ਅਸਲਿਆ" ਤੇ ਅਮਲ ਕਰਦੇ ਹੋਏ (ਇਹ ਕਿਹਾ ਜਾ ਸਕਦਾ ਹੈ ਕਿ) ਖ਼ੂਨ ਨਿਕਲਣ ਨਾਲ ਵਜ਼ੂ ਟੁੱਟਦਾ (ਖ਼ਰਾਬ) ਨਹੀਂ ਹੁੰਦਾ। ਇਸ ਦੀ ਪੁਸ਼ਟੀ ਇਸ ਘਟਨਾ ਤੋਂ ਹੁੰਦੀ ਹੈ ਜੋ ਗ਼ਜ਼ਵਾ ਜ਼ਾਤੁਰਰਿਕਾਅ ਵਿੱਚ ਸਾਹਮਣੇ ਆਈ ਜਦੋਂ ਇੱਕ ਅਨਸਾਰੀ ਸਹਾਬਾ ਰਾਤ ਨੂੰ ਨਮਾਜ਼ ਪੜ੍ਹ ਰਹੇ ਸੀ,ਕਿਸੇ ਦੁਸ਼ਮਨ ਨੇ ਉਹਨਾਂ ਤੇ ਤਿੰਨ ਤੀਰ ਚਲਾਏ ਜਿਸ ਦੇ ਕਾਰਨ ਉਹ ਸਖ਼ਤ ਜ਼ਖ਼ਮੀ ਹੋ ਗਏ ਅਤੇ ਉਹਨਾਂ ਦੇ ਜਿਸਮ ਚੋਂ ਖ਼ੂਨ ਵਹਿਣ ਲੱਗਿਆ ਪ੍ਰੰਤੂ ਇਸ ਦੇ ਬਾਵਜੂਦ ਵੀ ਉਹ ਆਪਣੀ ਨਮਾਜ਼ ਵਿੱਚ ਵਿਅਸਥ ਰਹੇ।

(ਅਬੂ ਦਾਊਦ-198,ਇਸਨੂੰ ਇਮਾਮ ਹਾਕਿਮ-1/156 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਇਹ ਹੋ ਨਹੀਂ ਸਕਦਾ ਕਿ ਰਸੂਲੱਲਾਹ (ਸ.) ਨੂੰ ਇਸ ਘਟਨਾ ਬਾਰੇ ਜਾਣਕਾਰੀ ਨਾ ਹੋਈ ਹੋਵੇ ਜਾਂ ਆਪ (ਸ.) ਨੂੰ ਪਤਾ ਲੱਗਿਆ ਹੋਵੇ ਅਤੇ ਆਪ ਨੇ ਉਹਨਾਂ ਨੂੰ ਨਮਾਜ਼ ਪਰਤਾਉਣ ਜਾਂ ਖ਼ੂਨ ਵਹਿਣ ਨਾਲ ਵਜ਼ੂ ਟੁੱਟ ਜਾਣ ਦਾ ਮਸਲਾ ਦੱਸਿਆ ਹੋਵੇ ਪ੍ਰੰਤੂ ਸਹੀ ਹਦੀਸਾਂ ਵਿੱਚ ਉਸਦਾ ਜ਼ਿਕਰ ਨਾ ਹੋਵੇ।

ਇਸੇ ਤਰ੍ਹਾਂ ਜਦੋਂ ਹਜ਼ਰਤ ਉਮਰ (ਰਜ਼ੀ.) ਜ਼ਖ਼ਮੀ ਕੀਤੇ ਗਏ ਤਾਂ ਆਪ ਉਸੇਂ ਹਾਲਤ ਵਿੱਚ ਨਮਾਜ਼ ਪੜ੍ਹਦੇ ਰਹੇ ਭਾਵੇਂ ਕਿ ਆਪ ਦੇ ਸਰੀਰ ਚੋਂ ਖ਼ੂਨ ਜਾਰੀ ਸੀ।

(ਮੁਅੱਤਾ ਇਮਾਮ ਮਾਲਿਕ-1/39 ਅਤੇ ਬੈਹਕੀ-1/357)

ਇਸ ਤੋਂ ਇਹ ਪਤਾ ਲੱਗਦਾ ਹੈ ਕਿ ਖ਼ੂਨ ਦਾ ਵਹਿਣਾ ਵਜ਼ੂ ਟੁੱਟਣ ਦਾ ਕਾਰਨ ਨਹੀਂ ਹੈ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਨਮਾਜ਼ ਵਿੱਚ ਵਜ਼ੂ ਟੁੱਟ ਜਾਵੇ ਤਾਂ ਨੱਕ ਤੇ ਹੱਥ ਰੱਖ ਕੇ ਵਾਪਸ ਆਓ।"

(ਅਬੂ ਦਾਊਦ-1114,ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

## ਜਿਹੜੇ ਕੰਮਾਂ ਲਈ ਵਜ਼ੂ ਕਰਨਾ ਜ਼ਰੂਰੀ ਹੈ ਉਹਨਾਂ ਦਾ ਵਰਨਣ:

### 1- ਨਮਾਜ਼:

ਫ਼ਰਜ਼ ਨਮਾਜ਼ ਹੋਵੇ ਜਾਂ ਨਫ਼ਲ,ਜਨਾਜ਼ੇ ਦੀ ਨਮਾਜ਼ ਜਾਂ ਕੋਈ ਹੋਰ ਨਮਾਜ਼ ਵਜ਼ੂ ਤੋਂ ਬਿਨਾਂ ਕਬੂਲ ਨਹੀਂ ਹੁੰਦੀ।

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਵਜ਼ੂ ਤੋਂ ਬਿਨਾਂ ਨਮਾਜ਼ ਕਬੂਲ ਨਹੀਂ ਹੁੰਦੀ ਅਤੇ ਨਾ ਹੀ ਹਰਾਮ ਮਾਲ ਨਾਲ ਖ਼ੈਰਾਤ ਕਬੂਲ ਹੁੰਦੀ ਹੈ।"

(ਮੁਸਲਿਮ-224)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਬਿਨਾਂ ਵਜ਼ੂ ਤੋਂ ਆਦਮੀ ਦੀ ਨਮਾਜ਼ ਕਬੂਲ ਨਹੀਂ ਕੀਤੀ ਜਾਂਦੀ ਇੱਥੋਂ ਤੱਕ ਕਿ ਵਜ਼ੂ ਕਰ ਲਵੇ।"

(ਬੁਖ਼ਾਰੀ-135 ਅਤੇ ਮੁਸਲਿਮ-225)

### 2- ਕਾਅਬਾ ਦਾ ਤਵਾਫ਼:

ਰਸੂਲੱਲਾਹ (ਸ.) ਨੇ ਫ਼ਰਮਾਇਆ:"ਖ਼ਾਨਾ-ਏ-ਕਾਅਬਾ ਦਾ ਤਵਾਫ਼ ਨਮਾਜ਼ ਦੀ ਤਰ੍ਹਾਂ ਹੈ ਇਸ ਲਈ ਇਸ ਦੌਰਾਨ ਗੱਲ-ਬਾਤ ਘੱਟ ਕਰੋ।"

(ਤਿਰਮਿਜ਼ੀ-2922)

## ਜਿਹੜੇ ਕੰਮਾਂ ਲਈ ਵਜ਼ੂ ਕਰਨਾ ਸੁੰਨਤ ਹੈ ਉਹਨਾਂ ਦਾ ਵਰਨਣ:

### 1- ਅੱਲਾਹ ਦਾ ਜ਼ਿਕਰ:

ਮਹਾਜਿਰ ਬਿਨ ਕਨਫ਼ਜ਼ ਤੋਂ ਮਰਵੀ ਹੈ ਕਿ ਰਸੂਲੱਲਾਹ (ਸ.) ਨੂੰ ਸਲਾਮ ਕੀਤਾ ਜਦੋਂ ਆਪ ਪਿਸ਼ਾਬ ਕਰ ਰਹੇ ਸੀ ਤਾਂ ਨਬੀ ਅਕਰਮ (ਸ.) ਨੇ ਉੱਤਰ ਨਾ ਦਿੱਤਾ। ਵਿਹਲੇ ਹੋਣ ਤੋਂ ਬਾਦ ਆਪ (ਸ.) ਨੇ ਵਜ਼ੂ ਕੀਤਾ ਅਤੇ ਫ਼ਰਮਾਇਆ:ਮੈਂ ਠੀਕ ਨਾ ਸਮਝਿਆ ਕਿ ਤਹਾਰਤ ਤੋਂ ਬਿਨਾਂ ਸਲਾਮ ਦਾ ਉੱਤਰ ਦੇਵਾਂ।

(ਅਬੂ ਦਾਊਦ-17 ਅਤੇ ਇਬਨੇ ਮਾਜਾ-350, ਇਸ ਨੂੰ ਹਾਕਿਮ-1/167,ਜ਼ਹਬੀ ਤੇ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਜੁਹੈਮ (ਰਜ਼ੀ.) ਤੋਂ ਰਵਾਇਤ ਹੈ ਕਿ "ਇੱਕ ਆਦਮੀ ਨੇ ਰਸੂਲੱਲਾਹ (ਸ.) ਨੂੰ ਸਲਾਮ ਕੀਤਾ ਆਪ ਨੇ ਉਸਦੇ ਸਲਾਮ ਦਾ ਉੱਤਰ ਨਾ ਦਿੱਤਾ ਫਿਰ ਆਪ ਕੰਧ ਦੇ ਕੋਲ ਆਏ,ਆਪ (ਸ.) ਨੇ ਆਪਣੇ ਚਿਹਰੇ ਅਤੇ ਹੱਥਾਂ ਦਾ ਮਸਹ ਕੀਤਾ ਫਿਰ ਸਲਾਮ ਦਾ ਉੱਤਰ ਦਿੱਤਾ।"

(ਬੁਖ਼ਾਰੀ-337 ਅਤੇ ਮੁਸਲਿਮ-369)

**2- ਜਨਬੀ (ਸੰਭੋਗੀ) ਆਦਮੀ ਸੋਣ ਜਾਂ ਖਾਣ ਤੋਂ ਪਹਿਲਾਂ ਵਜ਼ੂ ਕਰੇ:**

ਰਸੂਲੱਲਾਹ (ਸ.) ਨੇ ਇੱਕ ਅਨਸਾਰੀ ਨੂੰ ਸੱਦਿਆ। ਜਦੋਂ ਉਹ ਆਇਆ ਤਾਂ ਉਸਦੇ ਸਿਰ ਦੇ ਵਾਲਾ ਚੋਂ ਪਾਣੀ ਡਿੱਗ ਰਿਹਾ ਸੀ। ਆਪ ਨੇ ਪੁੱਛਿਆ:"ਸ਼ਾਇਦ ਤੁਸੀਂ ਛੇਤੀ ਵਿੱਚ ਇਸ਼ਨਾਨ ਕੀਤਾ ਹੈ?" ਉਸਨੇ ਕਿਹਾ ਹਾਂ ਅੱਲਾਹ ਦੇ ਰਸੂਲ! ਆਪ ਨੇ ਫ਼ਰਮਾਇਆ:"(ਜਨਾਬਤ ਦੀ ਹਾਲਤ ਵਿੱਚ) ਜੇਕਰ ਕਿਸੇ ਨੂੰ ਛੇਤੀ ਮਿਲਣਾ ਹੋਵੇ ਅਤੇ ਇਸ਼ਨਾਨ ਕਰਨ ਨੂੰ ਦੇਰ ਲੱਗੇ ਤਾਂ ਵਜ਼ੂ ਕਰਨਾ ਹੀ ਬਹੁਤ ਹੈ।"

(ਬੁਖ਼ਾਰੀ-180 ਅਤੇ ਮੁਸਲਿਮ-345)

ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨੇ ਆਪ (ਸ.) ਤੋਂ ਪੁੱਛਿਆ ਮੈਂ ਰਾਤ ਨੂੰ ਜਨਬੀ ਹੋ ਜਾਵਾਂ ਤਾਂ ਕੀ ਕਰਾਂ? ਆਪ ਨੇ ਫ਼ਰਮਾਇਆ:"ਸ਼ਰਮਗਾਹ ਨੂੰ ਧੋ ਦਿਓ, ਵਜ਼ੂ ਕਰੋ ਅਤੇ ਸੋ ਜਾਓ।"

(ਬੁਖ਼ਾਰੀ-290 ਅਤੇ ਮੁਸਲਿਮ-306)

ਰਸੂਲੱਲਾਹ (ਸ.) ਜਦੋਂ ਜਨਾਬਤ ਦੀ ਹਾਲਤ ਵਿੱਚ ਖਾਣਾ ਜਾਂ ਸੋਣਾ ਚਾਹੁੰਦੇ ਤਾਂ ਨਮਾਜ਼ ਦੇ ਵਜ਼ੂ ਦੀ ਤਰ੍ਹਾਂ ਵਜ਼ੂ ਕਰਦੇ।

(ਬੁਖ਼ਾਰੀ-288 ਅਤੇ ਮੁਸਲਿਮ-305)

ਨਬੀ-ਏ-ਕਰੀਮ (ਸ.) ਨੇ ਫ਼ਰਮਾਇਆ:"ਜਿਹੜਾ ਕੋਈ ਆਪਣੀ ਪਤਨੀ ਨਾਲ ਸੰਭੋਗ ਕਰੇ ਅਤੇ ਫਿਰ ਦੁਬਾਰਾ ਕਰਨਾ ਚਾਹੇ ਤਾਂ ਉਸਨੂੰ ਚਾਹੀਦਾ ਹੈ ਕਿ ਦੋਵਾਂ ਦੇ ਵਿਚਾਲੇ ਵਜ਼ੂ ਕਰੇ।"

(ਮੁਸਲਿਮ-308)

**3- ਹਰ ਨਮਾਜ਼ ਦੇ ਲਈ ਵਜ਼ੂ:**

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ:"ਰਸੂਲੱਲਾਹ (ਸ.) ਹਰ ਨਮਾਜ਼ ਦੇ ਲਈ ਵਜ਼ੂ ਕਰਦੇ ਸੀ।"

(ਬੁਖ਼ਾਰੀ-214)

**4- ਵਾਜਿਬ (ਜ਼ਰੂਰੀ)**

ਗ਼ੁਸਲ ਕਰਨ ਤੋਂ ਪਹਿਲਾਂ ਵਜ਼ੂ ਕਰਨਾ।

**5- ਸੋਣ ਤੋਂ ਪਹਿਲਾਂ ਵਜ਼ੂ ਕਰਨਾ :**

ਜਿਵੇਂ ਕਿ ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ.) ਦੀ ਰਵਾਇਤ ਹੈ।

(ਬੁਖ਼ਾਰੀ-247)

***

# ਤਯੱਮੁਮ ਦਾ ਵਰਨਣ

ਪਾਣੀ ਨਾ ਮਿਲਨ ਦੀ ਹਾਲਤ ਵਿੱਚ ਪਾਕ ਮਿੱਟੀ ਨੂੰ ਵਜ਼ੂ ਜਾਂ ਗੁਸਲ ਦੀ ਪਵਿੱਤਰ ਨੀਅਤ ਕਰਕੇ ਆਪਣੇ ਹੱਥਾਂ ਅਤੇ ਮੂੰਹ ਤੇ ਮਲਣਾ ਤਯੱਮੁਮ ਕਹਾਉਂਦਾ ਹੈ।

ਪਾਣੀ ਨਾ ਮਿਲਨ ਦੀਆਂ ਕਈ ਹਾਲਤਾਂ ਹਨ ਜਿਵੇਂ ਮੁਸਾਫ਼ਿਰ ਨੂੰ ਸਫ਼ਰ ਵਿੱਚ ਪਾਣੀ ਨਾ ਮਿਲੇ ਜਾਂ ਪਾਣੀ ਵਾਲੀ ਥਾਂ ਤੱਕ ਪਹੁੰਚਣ ਨਾਲ ਜਾਨ ਦਾ ਡਰ ਹੋਵੇ। ਜਿਵੇਂ ਕਿ ਘਰ ਵਿੱਚ ਪਾਣੀ ਨਾ ਹੋਵੇ,ਬਾਹਰ ਕਰਫ਼ਿਊ ਲੱਗਿਆ ਹੋਵੇ ਜਾਂ ਪਾਣੀ ਲਿਆਉਣ ਵਿੱਚ ਕਿਸੇ ਦੁਸ਼ਮਨ ਜਾਂ ਦਰਿੰਦਿਆਂ ਤੋਂ ਜਾਨ ਜਾਣ ਦਾ ਡਰ ਹੋਵੇ ਤਾਂ ਇਹੋ ਜਿਹੀ ਹਾਲਤ ਵਿੱਚ ਅਸੀਂ ਤਯੱਮੁਮ ਕਰ ਸਕਦੇ ਹਾਂ। ਭਾਵੇਂ ਇਹ ਮਜਬੂਰੀ ਸਾਲੋਂ-ਸਾਲ ਬਣੀ ਰਹੇ ਤਾਂ ਤਯੱਮੁਮ ਵੀ ਲਗਾਤਾਰ ਕਰਨਾ ਜਾਇਜ਼ ਰਹੇਗਾ।

ਹਜ਼ਰਤ ਅਬੂ ਜ਼ਰ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਪਾਕ ਮਿੱਟੀ ਮੁਸਲਮਾਨਾਂ ਦਾ ਵਜ਼ੂ ਹੈ ਭਾਵੇਂ ਦਸ ਸਾਲ ਪਾਣੀ ਨਾ ਮਿਲੇ।"

(ਅਬੂ ਦਾਊਦ-332 ਅਤੇ ਤਿਰਮਿਜ਼ੀ-124,ਇਸਨੂੰ ਤਿਰਮਿਜ਼ੀ,ਇਮਾਮ ਹਾਕਿਮ-1/176 -177 ਤੇ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ "ਅਸੀਂ ਰਸੂਲੱਲਾਹ (ਸ.) ਦੇ ਨਾਲ ਸਫ਼ਰ ਤੇ ਗਏ ਜਦੋਂ ਬੇਦਾ ਜਾਂ ਜ਼ਾਤੁਲ ਹਬੈਸ਼ ਪਹੁੰਚੇ ਤਾਂ ਮੇਰੇ ਗਲੇ ਦਾ ਹਾਰ ਟੁੱਟ ਕੇ ਡਿੱਗ ਪਿਆ। ਰਸੂਲੱਲਾਹ (ਸ.) ਇਸਨੂੰ ਲੱਭਣ ਲਈ ਠਹਿਰ ਗਏ, ਲੋਕ ਵੀ ਠਹਿਰ ਗਏ ਉੱਥੇ ਪਾਣੀ ਨਹੀਂ ਸੀ,ਅਬੂ ਬਕਰ (ਰਜ਼ੀ.) ਮੇਰੇ ਕੋਲ ਆਏ ਉਹਨਾਂ ਗੁੱਸਾ ਕੀਤਾ ਅਤੇ ਮੈਨੂੰ ਬੁਰਾ-ਭਲਾ ਕਿਹਾ। ਰਸੂਲੱਲਾਹ (ਸ.) ਮੇਰੇ ਪੱਟ ਤੇ ਸਿਰ ਰੱਖਕੇ ਸੌਂਦੇ ਰਹੇ ਇੱਥੇ ਤੱਕ ਕਿ ਸਵੇਰ ਹੋ ਗਈ ਅਤੇ ਪਾਣੀ ਬਿਲਕੁੱਲ ਵੀ ਨਹੀਂ ਸੀ ਉਸ ਸਮੇਂ ਅੱਲਾਹ ਤਆਲਾ ਨੇ ਤਯੱਮੁਮ ਦੀ ਆਇਤ ਉਤਾਰੀ (ਨਾਜ਼ਲ ਕੀਤੀ)।"

(ਸੂਰਤ ਨਿਸਾ-4/43)

ਹਜ਼ਰਤ ਉਸੈਦ ਬਿਨ ਹੁਜ਼ੈਰ ਅਨਸਾਰੀ (ਰਜ਼ੀ.) ਕਹਿਣ ਲੱਗੇ:ਹੇ ਅਬੂ ਬਕਰ ਦੀ ਸੰਤਾਨ ਇਹ ਤੁਹਾਡੀ ਪਹਿਲੀ ਬਰਕਤ ਨਹੀਂ ਹੈ (ਭਾਵ ਇਸ ਤੋਂ ਪਹਿਲਾਂ ਵੀ ਤੁਹਾਡੇ ਕਾਰਨ ਅੱਲਾਹ ਤਆਲਾ ਨੇ ਮੁਸਲਮਾਨਾਂ ਨੂੰ ਲਾਭ ਦਿੱਤਾ ਹੈ)। ਫਿਰ ਅਸੀਂ ਊਠ ਨੂੰ ਉਠਾਇਆ ਤਾਂ ਹਾਰ ਉਸਦੇ ਹੇਠਾਂ ਤੋਂ ਨਿਕਲਿਆ।

(ਬੁਖ਼ਾਰੀ-334 ਅਤੇ ਮੁਸਲਿਮ-367)

**ਜਨਾਬਤ ਦੀ ਹਾਲਤ ਵਿੱਚ ਤਯੱਮੁਮ:** ਜੇਕਰ ਪਾਣੀ ਨਾ ਮਿਲੇ ਜਾਂ ਇੰਨਾ ਘੱਟ ਹੋਵੇ ਕਿ ਵਜ਼ੂ ਨਾ ਹੋ ਸਕੇ ਤਾਂ ਤਯੱਮੁਮ ਕੀਤਾ ਜਾ ਸਕਦਾ ਹੈ।

ਹਜ਼ਰਤ ਇਮਰਾਨ (ਰਜ਼ੀ.) ਰਵਾਇਤ ਕਰਦੇ ਹਨ ਕਿ ਅਸੀਂ ਰਸੂਲੱਲਾਹ (ਸ.) ਨਾਲ ਸਫ਼ਰ ਵਿੱਚ ਸੀ। ਆਪ ਨੇ ਲੋਕਾਂ ਨੂੰ ਨਮਾਜ਼ ਪੜ੍ਹਾਈ। ਜਦੋਂ ਨਮਾਜ਼ ਤੋਂ ਵਿਹਲੇ ਹੋਏ ਤਾਂ ਅਚਾਨਕ ਆਪ ਦੀ ਨਜ਼ਰ ਇੱਕ ਆਦਮੀ ਤੇ ਪਈ ਜਿਹੜਾ ਲੋਕਾਂ ਤੋਂ ਅਲੱਗ ਬੈਠਾ ਸੀ ਅਤੇ ਉਸਨੇ ਲੋਕਾਂ ਨਾਲ ਨਮਾਜ਼ ਨਹੀਂ ਪੜ੍ਹੀ ਸੀ। ਰਸੂਲੱਲਾਹ (ਸ.) ਨੇ ਉਸ ਨੂੰ ਪੁੱਛਿਆ:"ਲੋਕਾਂ ਦੇ ਨਾਲ ਨਮਾਜ਼ ਪੜ੍ਹਨ ਤੋਂ ਤੁਹਾਨੂੰ ਕਿਸ ਚੀਜ਼ ਨੇ ਰੋਕਿਆ? ਉਸ ਨੇ ਕਿਹਾ ਮੈਨੂੰ ਜਨਾਬਤ ਪਹੁੰਚੀ ਹੈ ਅਤੇ ਪਾਣੀ ਨਹੀਂ ਮਿਲ ਸਕਿਆ। ਆਪ (ਸ.) ਨੇ ਫ਼ਰਮਾਇਆ:"ਤੁਹਾਡੇ ਤੇ ਮਿੱਟੀ (ਨਾਲ ਤਯੱਮੁਮ ਕਰਨਾ) ਲਾਜ਼ਮੀ ਹੈ। ਫੇਰ ਉਹੀ ਤੁਹਾਡੇ ਲਈ ਬਹੁਤ ਹੈ।"

(ਬੁਖ਼ਾਰੀ-344 ਅਤੇ ਮੁਸਲਿਮ-682)

**ਜੇਕਰ ਕੋਈ ਵਿਅਕਤੀ ਜ਼ਖ਼ਮੀ ਹੋਵੇ ਜਾਂ ਮਰੀਜ਼ ਹੋਵੇ ਅਤੇ ਪਾਣੀ ਦੀ ਵਰਤੋਂ ਕਾਰਨ ਬਿਮਾਰੀ ਵਧਣ ਦਾ ਡਰ ਹੋਵੇ:**

ਹਜ਼ਰਤ ਇਬਨੇ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ ਕਿ ਸਰਦੀ ਦਾ ਮੌਸਮ ਸੀ ਇੱਕ ਆਦਮੀ ਨੂੰ ਜਨਾਬਤ ਦੇ ਗ਼ੁਸਲ ਕਰਨ ਦੀ ਲੋੜ ਪਈ। ਉਸਨੇ ਇਸ ਬਾਰੇ ਪਤਾ ਕੀਤਾ ਤਾਂ ਉਸਨੂੰ ਗ਼ੁਸਲ ਕਰਨ ਲਈ ਕਿਹਾ ਗਿਆ। ਉਸਨੇ ਗ਼ੁਸਲ ਕੀਤਾ ਜਿਸ ਨਾਲ ਉਸਦੀ ਮੌਤ ਹੋ ਗਈ। ਜਦੋਂ ਇਸ ਘਟਨਾ ਦਾ ਜ਼ਿਕਰ ਰਸੂਲੱਲਾਹ (ਸ.) ਨਾਲ ਕੀਤਾ ਗਿਆ ਤਾਂ ਆਪ ਨੇ ਫ਼ਰਮਾਇਆ:"ਉਹਨਾਂ ਲੋਕਾਂ ਨੇ ਉਸ ਨੂੰ ਮਾਰ ਦਿੱਤਾ। ਅੱਲਾਹ ਉਹਨਾਂ ਨੂੰ ਮਾਰੇ। ਬੇਸ਼ੱਕ ਅੱਲਾਹ ਤਆਲਾ ਨੇ ਮਿੱਟੀ ਨੂੰ ਪਾਕ ਕਰਨ ਵਾਲਾ ਬਣਾਇਆ ਹੈ (ਉਹ ਤਯੱਮੁਮ ਕਰ ਲੈਂਦਾ)।"

(ਇਬਨੇ ਖ਼ੁਜ਼ੈਮਾ-1/138'273 ਅਤੇ ਇਬਨੇ ਹੱਬਾਨ-2001,<br>ਇਸਨੂੰ ਹਾਕਿਮ-1/165 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਜੇਕਰ ਕਮਜ਼ੋਰ ਜਾਂ ਬਿਮਾਰ ਆਦਮੀ ਨੂੰ ਸੁਪਨਦੋਸ਼ ਹੋ ਜਾਵੇ ਅਤੇ ਸਰਦੀ ਬਹੁਤ ਜ਼ਿਆਦਾ ਹੋਵੇ ਜਾਂ ਪਾਣੀ ਬਹੁਤ ਠੰਡਾ ਹੋਵੇ ਅਤੇ ਗ਼ੁਸਲ ਕਰਨਾ ਉਸ ਲਈ ਮੌਤ ਜਾਂ ਬਿਮਾਰੀ ਦਾ ਕਾਰਨ ਬਣ ਜਾਵੇ ਤਾਂ ਉਸਨੂੰ ਤਯੱਮੁਮ ਕਰਕੇ ਨਮਾਜ਼ ਪੜ੍ਹ ਲੈਣੀ ਚਾਹੀਦੀ ਹੈ। ਮੁਹਤਲਿਮ (ਸੁਪਨਦੋਸ਼ ਹੋਣ ਨਾਲ),ਹਾਇਜ਼ਾ ਅਤੇ ਨਫ਼ਾਸ ਤੋਂ ਫ਼ਾਰਿਗ ਹੋਣ ਵਾਲੀਆਂ ਔਰਤਾਂ ਵੀ ਸਮੇਂ ਅਨੁਸਾਰ ਤਯੱਮੁਮ ਕਰਕੇ ਨਮਾਜ਼ ਪੜ੍ਹ ਸਕਦੀਆਂ ਹਨ। ਇਸ ਲਈ ਕਿ ਤਯੱਮੁਮ ਮਜਬੂਰੀ ਦੀ ਹਾਲਤ ਵਿੱਚ ਵਜ਼ੂ ਅਤੇ ਗ਼ੁਸਲ ਦੋਵਾਂ ਦਾ ਬਦਲਵਾਂ ਪ੍ਰਬੰਧ ਹੈ।

**ਤਯੱਮੁਮ ਕਰਨ ਦਾ ਤਰੀਕਾ:**

ਸਭ ਤੋਂ ਪਹਿਲਾਂ ਤਯੱਮੁਮ ਕਰਨ ਦੀ ਨੀਅਤ ਕਰੋ ਭਾਵ ਇਰਾਦਾ ਕਰੋ,ਫਿਰ ਪਾਕ ਜ਼ਮੀਨ ਉੱਪਰ ਹੱਥ ਮਾਰੋ ਫਿਰ ਆਪਣਾ ਚਿਹਰਾ ਅਤੇ ਦੋਵੇਂ ਹੱਥਾਂ ਦਾ ਮਸਹ ਕਰੋ।

ਹਜ਼ਰਤ ਅੱਮਾਰ (ਰਜ਼ੀ.) ਬਿਆਨ ਕਰਦੇ ਹਨ ਕਿ ਉਹ ਸਫ਼ਰ ਦੀ ਹਾਲਤ ਵਿੱਚ ਜਨਬੀ ਹੋ ਗਏ ਅਤੇ (ਪਾਣੀ ਨਾ ਮਿਲਨ ਦੇ ਕਾਰਨ) ਮਿੱਟੀ ਵਿੱਚ ਲੋਟ-ਪੋਟ ਹੋਏ ਅਤੇ ਨਮਾਜ਼ ਪੜ੍ਹੀ। ਫਿਰ (ਸਫ਼ਰ ਤੋਂ ਆਕੇ) ਇਹ ਹਾਲ ਰਸੂਲੱਲਾਹ (ਸ.) ਦੇ ਅੱਗੇ ਬਿਆਨ ਕੀਤਾ ਤਾਂ ਆਪ (ਸ.) ਨੇ ਫ਼ਰਮਾਇਆ:"ਤੁਹਾਡੇ ਲਈ ਕੇਵਲ ਇਹੋ ਬਹੁਤ ਸੀ। (ਅਤੇ) ਫਿਰ ਨਬੀ ਅਕਰਮ (ਸ.) ਨੇ ਦੋਵਾਂ ਹੱਥਾਂ ਨੂੰ ਜ਼ਮੀਨ ਤੇ ਮਾਰਿਆ ਅਤੇ ਉਹਨਾਂ ਉੱਪਰ ਫੂਕ ਮਾਰੀ ਫਿਰ ਉਹਨਾਂ ਨਾਲ ਆਪਣੇ ਮੂੰਹ ਅਤੇ ਦੋਵਾਂ ਹੱਥਾਂ ਉੱਤੇ ਮਸਹ ਕੀਤਾ। "

(ਬੁਖ਼ਾਰੀ-338 ਅਤੇ ਮੁਸਲਿਮ-368)

ਰਸੂਲੱਲਾਹ (ਸ.) ਨੇ ਅੱਮਾਰ ਨੂੰ ਕਿਹਾ ਕਿ "ਪੁੱਠੇ ਹੱਥਾਂ ਨਾਲ ਸਿੱਧੇ ਹੱਥਾਂ ਉੱਤੇ ਅਤੇ ਸਿੱਧੇ ਹੱਥਾਂ ਨਾਲ ਪੁੱਠੇ ਹੱਥਾਂ ਉੱਤੇ ਮਸਹ ਕਰੋ,ਫਿਰ ਦੋਵਾਂ ਹੱਥਾ ਨਾਲ ਚਿਹਰੇ ਦਾ ਮਸਹ ਕਰੋ। " (ਅਬੂ ਦਾਊਦ-321)

★ ਕੁਰਆਨ ਮਜੀਦ ਦੇ ਆਦੇਸ਼: (النساء٤/٤٣)﴿فَتَيَمَّمُوْا صَعِيْدًا طَيِّبًا﴾ ਦੇ ਅਨੁਸਾਰ ਤਯੱਮੁਮ ਪਾਕ ਮਿੱਟੀ ਨਾਲ ਕਰਨਾ ਚਾਹੀਦਾ ਹੈ।

★ ਤਯੱਮੁਮ ਜਿਵੇਂ ਮਿੱਟੀ ਨਾਲ ਜਾਇਜ਼ ਹੈ ਉਸੇ ਤਰ੍ਹਾਂ ਖਾਰ ਵਾਲੀ ਜ਼ਮੀਨ ਅਤੇ ਰੇਤ ਨਾਲ ਵੀ ਜਾਇਜ਼ ਹੈ।

★ ਇੱਕ ਤਯੱਮੁਮ ਨਾਲ (ਵਜ਼ੂ ਦੀ ਤਰ੍ਹਾਂ) ਕਈ ਨਮਾਜ਼ਾਂ ਪੜ੍ਹ ਸਕਦੇ ਹਾਂ ਕਿਉਂਕਿ ਤਯੱਮੁਮ ਵਜ਼ੂ ਦਾ ਬਦਲਵਾਂ ਪ੍ਰਬੰਧ ਹੈ। ਜਿਹੜੀਆਂ ਚੀਜ਼ਾਂ ਨਾਲ ਵਜ਼ੂ ਟੁੱਟਦਾ ਹੈ ਉਹਨਾਂ ਚੀਜ਼ਾਂ ਨਾਲ ਤਯੱਮੁਮ ਵੀ ਟੁੱਟ ਜਾਂਦਾ ਹੈ। ਜੇਕਰ ਨਮਾਜ਼ ਪੜ੍ਹਨ ਤੋਂ ਬਾਦ ਪਾਣੀ ਮਿਲਨ (ਮੌਜੂਦ ਹੋਣ ਦੀ) ਦੀ ਜਾਣਕਾਰੀ ਮਿਲ ਜਾਵੇ ਤਾਂ ਵਜ਼ੂ ਕਰਕੇ ਨਮਾਜ਼ ਨੂੰ ਦੁਹਰਾਉਣ ਜਾਂ ਨਾ-ਦੁਹਰਾਉਣ ਦੀ ਆਪਣੀ ਮਰਜ਼ੀ ਹੈ। ਜੇਕਰ ਦੁਹਰਾ ਲਈਏ ਤਾਂ ਚੰਗਾ ਹੈ।

ਹਜ਼ਰਤ ਅਬੂ ਸਈਦ (ਰਜ਼ੀ.) ਤੋਂ ਰਵਾਇਤ ਹੈ ਕਿ ਦੋ ਆਦਮੀਆਂ ਨੇ ਤਯੱਮੁਮ ਕੀਤਾ ਅਤੇ ਨਮਾਜ਼ ਪੜ੍ਹੀ ਫਿਰ ਉਹਨਾਂ ਨੂੰ ਪਾਣੀ ਮਿਲ ਗਿਆ ਅਤੇ ਅਜੇ ਨਮਾਜ਼ ਦਾ ਸਮਾਂ ਰਹਿੰਦਾ ਸੀ। ਫੇਰ ਉਹਨਾਂ ਵਿੱਚੋਂ ਇੱਕ ਨੇ ਵਜ਼ੂ ਕੀਤਾ ਅਤੇ ਨਮਾਜ਼ ਦੁਬਾਰਾ ਪੜ੍ਹੀ ਅਤੇ ਦੂਸਰੇ ਨੇ ਨਮਾਜ਼ ਦੁਬਾਰਾ ਨਾ ਪੜ੍ਹੀ,ਫਿਰ ਉਹਨਾਂ ਨੇ ਰਸੂਲੱਲਾਹ (ਸ.) ਨੂੰ ਪੁੱਛਿਆ,ਫਿਰ ਆਪ (ਸ.) ਨੇ ਉਸ ਵਿਅਕਤੀ ਨੂੰ ਕਿਹਾ ਜਿਸਨੇ ਨਮਾਜ਼ ਨਹੀਂ ਪੜ੍ਹੀ ਸੀ ਕਿ "ਤੁਸੀਂ ਸੁੰਨਤ ਤੇ ਅਮਲ ਕੀਤਾ ਹੈ ਅਤੇ ਤੁਹਾਡੀ (ਤਯੱਮੁਮ ਵਾਲੀ) ਨਮਾਜ਼ ਤੁਹਾਡੇ ਲਈ ਕਾਫ਼ੀ ਹੈ ਅਤੇ ਦੂਸਰੇ ਵਿਅਕਤੀ ਨੂੰ ਕਿਹਾ ਜਿਸਨੇ ਨਮਾਜ਼ ਪੜ੍ਹੀ ਸੀ ਕਿ ਤੁਹਾਡੇ ਲਈ ਵੱਧ ਸਵਾਬ ਹੈ। "

(ਨਿਸਾਈ-1/213,ਹਦੀਸ-433,ਹਾਕਿਮ ਅਤੇ ਜ਼ਹਬੀ ਨੇ ਬੁਖ਼ਾਰੀ ਤੇ ਮੁਸਲਿਮ ਦੀ ਸ਼ਰਤ ਤੇ ਸਹੀ ਕਿਹਾ ਹੈ)

***

# ਨਮਾਜ਼:

## ਫ਼ਰਜ਼ੀਅਤ, ਉੱਤਮਤਾ ਅਤੇ ਮਹੱਤਵ

ਨਮਾਜ਼ ਉਹ ਅਹਿਮ ਫ਼ਰੀਜ਼ਾ (ਫ਼ਰਜ਼ ਕੀਤਾ ਹੋਇਆ) ਹੈ ਜਿਸ ਦਾ ਅੱਲਾਹ ਤਆਲਾ ਨੇ ਮਿਅਰਾਜ ਦੀ ਰਾਤ ਨੂੰ ਸਿੱਧੇ ਤੌਰ ਤੇ ਰਸੂਲੱਲਾਹ (ਸ.) ਨੂੰ ਆਦੇਸ਼ ਦਿੱਤਾ,ਮਿਅਰਾਜ ਦੀ ਰਾਤ ਨੂੰ ਅੱਲਾਹ ਤਆਲਾ ਨੇ ਪੰਜਾਹ ਨਮਾਜ਼ਾਂ ਫ਼ਰਜ਼ ਕੀਤੀਆਂ। ਮੂਸਾ (ਅਲੈ.) ਨੇ ਮੁਹੰਮਦ ਰਸੂਲੱਲਾਹ (ਸ.) ਨੂੰ ਕਿਹਾ ਕਿ ਤੁਹਾਡੀ ਉੱਮਤ ਵਿੱਚ ਇੰਨੀ ਤਾਕਤ ਨਹੀਂ ਹੋਵੇਗੀ ਤੁਸੀਂ ਅੱਲਾਹ ਕੋਲ ਵਾਪਸ ਜਾਓ ਅਤੇ ਘਟਾਉਣ ਲਈ ਕਹੋ। ਰਸੂਲੱਲਾਹ (ਸ.) ਵਾਪਸ ਗਏ ਇਸ ਤਰ੍ਹਾਂ ਪੰਜ ਨਮਾਜ਼ਾਂ ਰਹਿ ਗਈਆਂ। ਅੱਲਾਹ ਤਆਲਾ ਨੇ ਫ਼ਰਮਾਇਆ:"ਹੇ ਮੁਹੰਮਦ! ਉਹ ਦਿਨ ਰਾਤ ਦੀਆਂ ਪੰਜ ਨਮਾਜ਼ਾਂ ਹਨ,ਹਰ ਨਮਾਜ਼ ਵਿੱਚ ਦਸ ਨਮਾਜ਼ਾਂ ਦਾ ਸਵਾਬ ਹੈ,ਤਾਂ ਇਹ ਉਹੀ ਪੰਜਾਹ ਨਮਾਜ਼ਾਂ ਹੋਈਆਂ।"

(ਮੁਸਲਿਮ-162)

ਸੁਬਹਾਨ-ਅੱਲਾਹ, ਅੱਲਾਹ ਤਆਲਾ ਨੇ ਆਪਣੇ ਬੰਦਿਆਂ ਤੇ ਕਿੰਨੀ ਮਿਹਰਬਾਨੀ ਕੀਤੀ ਹੈ ਪੰਜ ਨਮਾਜ਼ਾਂ ਪੜ੍ਹਨ ਨਾਲ ਪੰਜਾਹ ਦਾ ਸਵਾਬ ਮਿਲੇ।

ਕੁਰਆਨ ਮਜੀਦ ਵਿੱਚ ਬਹੁਤ ਸਾਰੀਆਂ ਆਇਤਾਂ ਵਿੱਚ ਨਮਾਜ਼ ਦਾ ਜ਼ਿਕਰ ਆਇਆ ਹੈ:

﴿إِنَّ الصَّلَاةَ تَنْهَىٰ عَنِ الْفَحْشَاءِ وَالْمُنْكَرِ﴾

"ਨਿਰਸੰਦੇਹ ਨਮਾਜ਼ ਅਸ਼ਲੀਲ ਅਤੇ ਨਾ-ਮੰਨਣਯੋਗ ਗੱਲਾਂ ਤੋਂ ਰੋਕਦੀ ਹੈ।"

(ਅਲ ਅਨਕਬੂਤ:40)

﴿قَدْ أَفْلَحَ مَنْ تَزَكَّىٰ وَذَكَرَ اسْمَ رَبِّهِ فَصَلَّىٰ﴾

(ਅਲਆਲਾ-14,15)

"ਨਿਰਸੰਦੇਹ ਕਾਮਯਾਬੀ ਪ੍ਰਾਪਤ ਕਰ ਗਿਆ ਜਿਸਨੇ ਪਵਿੱਤਰਤਾ ਧਾਰਣ ਕੀਤੀ ਅਤੇ ਆਪਣੇ ਰੱਬ ਦਾ ਨਾਮ ਜਪਿਆ ਫੇਰ ਨਮਾਜ਼ ਅਦਾ ਕੀਤੀ।"

(ਅਲਆਲਾ)

﴿قَدْ أَفْلَحَ الْمُؤْمِنُونَ ☆ الَّذِينَ هُمْ فِي صَلَاتِهِمْ خَاشِعُونَ﴾

"ਈਮਾਨਦਾਰ ਲੋਕ ਕਾਮਯਾਬ ਹੋ ਗਏ ਜਿਹੜੇ ਆਪਣੀਆ ਨਮਾਜ਼ਾਂ ਵਿੱਚ ਨਿਮਰਤਾ ਅਪਣਾਉਂਦੇ ਹਨ।"

(ਅਲ ਮੋਮਿਨੂਨ:2)

﴿وَالَّذِينَ هُمْ عَلَىٰ صَلَوٰتِهِمْ يُحَافِظُونَ ☆ أُولَٰئِكَ هُمُ الْوَارِثُونَ ☆ الَّذِينَ يَرِثُونَ الْفِرْدَوْسَ هُمْ فِيهَا خَالِدُونَ﴾

"ਅਤੇ ਜਿਹੜੇ ਆਪਣੀਆਂ ਨਮਾਜ਼ਾਂ ਦੀ ਰਾਖੀ ਕਰਦੇ ਹਨ,ਇਹੋ ਲੋਕ ਅਜਿਹੇ ਵਾਰਿਸ ਹਨ ਜਿਹੜੇ ਜੰਨਤ ਦੇ ਬਾਗਾਂ ਦੇ ਮਾਲਿਕ ਹੋਣਗੇ ਅਤੇ ਹਮੇਸ਼ਾ ਰਹਿਣਗੇ।"

(ਅਲ ਮੋਮਿਨੂਨ 9-11)

ਰਸੂਲੱਲਾਹ (ਸ.) ਨੇ ਮੁਆਜ਼ ਬਿਨ ਜਬਲ (ਰਜ਼ੀ.) ਨੂੰ ਯਮਨ ਭੇਜਦੇ ਹੋਏ ਫ਼ਰਮਾਇਆ:"ਉਹਨਾਂ ਨੂੰ ਦਾਅਵਤ ਦੇਵੋ ਕਿ ਉਹ ਇਸ ਗੱਲ ਨੂੰ ਮੰਨ ਲੈਣ ਕਿ ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ ਅਤੇ ਮੁਹੰਮਦ ਅੱਲਾਹ ਦੇ ਰਸੂਲ ਹਨ,ਜੇਕਰ ਉਹ ਇਹ ਗੱਲ ਮੰਨ ਲੈਣ ਤਾਂ ਉਹਨਾਂ ਨੂੰ ਦੱਸੋ ਕਿ ਅੱਲਾਹ ਨੇ ਤੁਹਾਡੇ ਤੇ ਦਿਨ-ਰਾਤ ਵਿੱਚ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ।"

(ਬੁਖ਼ਾਰੀ-1395 ਅਤੇ ਮੁਸਲਿਮ-19)

### ਇਸ ਫ਼ਰਜ਼ ਤੋਂ ਬੱਚੇ ਅਤੇ ਪਾਗਲਾਂ ਨੂੰ ਛੋਟ ਹੈ:

ਹਜ਼ਰਤ ਅਲੀ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤਿੰਨ ਤਰ੍ਹਾਂ ਦੇ ਵਿਅਕਤੀਆਂ ਨੂੰ ਨਮਾਜ਼ ਤੋਂ ਛੋਟ ਹੈ,ਇਹ ਹਨ: (1)-ਸੁੱਤਾ ਹੋਇਆ ਜਾਗਣ ਤੱਕ, (2)-ਨਾਬਾਲਗ ਬੱਚਾ ਬਾਲਗ ਹੋਣ ਤੱਕ, (3)-ਪਾਗਲ ਇਨਸਾਨ ਅਕਲ ਦੇ ਦਰੁਸਤ ਹੋਣ ਤੱਕ।"

(ਅਬੂ ਦਾਊਦ-4403)

### ਸੰਤਾਨ ਨੂੰ ਨਮਾਜ਼ ਸਿਖਾਉਣ ਦਾ ਆਦੇਸ਼:

ਰਸੂਲੱਲਾਹ (ਸ.) ਨੇ ਫ਼ਰਮਾਇਆ:"ਆਪਣੇ ਬੱਚਿਆਂ ਨੂੰ ਨਮਾਜ਼ ਪੜ੍ਹਨ ਦਾ ਆਦੇਸ਼ ਦਿਓ ਜਦੋਂ ਉਹ ਸੱਤ ਸਾਲ ਦੇ ਹੋ ਜਾਣ ਅਤੇ ਜਦੋਂ ਦਸ ਸਾਲ ਦੇ ਹੋ ਜਾਣ ਤਾਂ ਉਹਨਾਂ ਨੂੰ ਨਮਾਜ਼ ਛੱਡਣ ਕਰਕੇ ਮਾਰੋ ਅਤੇ ਉਹਨਾਂ ਦੇ ਬਿਸਤਰੇ ਅਲੱਗ ਕਰ ਦਿਓ।"

(ਅਬੂ ਦਾਊਦ-395 ਅਤੇ ਤਿਰਮਿਜ਼ੀ-407, ਇਸਨੂੰ ਇਮਾਮ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਇਸ ਹਦੀਸ ਵਿੱਚ ਰਸੂਲੱਲਾਹ (ਸ.) ਬੱਚਿਆਂ ਦੇ ਮਾਪਿਆਂ ਨੂੰ ਆਦੇਸ਼ ਦਿੰਦੇ ਹਨ ਕਿ ਉਹ ਆਪਣੀ ਸੰਤਾਨ ਨੂੰ ਸੱਤ ਸਾਲ ਦੀ ਉਮਰ ਵਿੱਚ ਹੀ ਨਮਾਜ਼ ਦੀ ਸਿੱਖਿਆ ਦੇਕੇ ਨਮਾਜ਼ ਦਾ ਆਦੀ ਬਣਾਉਣ ਦੀ ਕੋਸ਼ਿਸ਼ ਕਰਨ ਅਤੇ ਜੇਕਰ ਦਸ ਸਾਲ ਦੇ ਹੋਕੇ ਨਮਾਜ਼ ਨਾ ਪੜ੍ਹਨ ਤਦ ਮਾਤਾ ਪਿਤਾ ਉਹਨਾਂ ਨੂੰ ਮਾਰਨ ਅਤੇ ਸਜ਼ਾ ਦੇਕੇ ਨਮਾਜ਼

ਦਾ ਪਾਬੰਦ ਬਣਾਉਣ,ਦਸ ਸਾਲ ਦੀ ਉਮਰ ਦਾ ਜ਼ਮਾਨਾ ਕਿਉਂਕਿ ਬਾਲਗ ਹੋਣ ਦੇ ਨੇੜੇ ਦਾ ਜ਼ਮਾਨਾ ਹੈ ਇਸ ਲਈ ਉਹਨਾਂ ਨੂੰ ਇੱਕਠੇ ਨਾ ਸੋਣ ਦੇਣ।

### ਨਮਾਜ਼ ਛੱਡਣਾ, ਕੁਫ਼ਰ ਦਾ ਐਲਾਨ ਹੈ:

ਹਜ਼ਰਤ ਜਾਬਿਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਈਮਾਨ ਅਤੇ ਕੁਫ਼ਰ ਦੇ ਵਿੱਚ ਅੰਤਰ ਨਮਾਜ਼ ਦਾ ਛੱਡਣਾ ਹੈ।"

(ਮੁਸਲਿਮ-੪2)

ਇਸ ਦਾ ਇਹ ਅਰਥ ਹੋਇਆ ਕਿ ਇਸਲਾਮ ਅਤੇ ਕੁਫ਼ਰ ਦੇ ਵਿਚਕਾਰ ਨਮਾਜ਼ ਦੀਵਾਰ ਦੀ ਤਰ੍ਹਾਂ ਖੜ੍ਹੀ ਹੈ। ਦੂਸਰੇ ਸ਼ਬਦਾਂ ਵਿੱਚ ਕਹਿ ਸਕਦੇ ਹਾਂ ਕਿ ਨਮਾਜ਼ ਨੂੰ ਛੱਡ ਦੇਣਾ ਮੁਸਲਮਾਨ ਨੂੰ ਕੁਫ਼ਰ ਤੱਕ ਪਹੁੰਚਾਉਣ ਵਾਲਾ ਅਮਲ ਹੈ।

ਹਜ਼ਰਤ ਬਰੀਦਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਸਾਡੇ ਅਤੇ ਮੁਨਾਫ਼ਿਕਾਂ ਦੇ ਵਿਚਕਾਰ ਸੰਕਲਪ,ਨਮਾਜ਼ ਹੈ। ਜਿਸਨੇ ਨਮਾਜ਼ ਛੱਡ ਦਿੱਤੀ ਫੇਰ ਉਸਨੇ ਕੁਫ਼ਰ ਕੀਤਾ।"

(ਇਬਨੇ ਮਾਜਾ-1079 ਅਤੇ ਤਿਰਮਿਜ਼ੀ-2621,ਇਸਨੂੰ ਤਿਰਮਿਜ਼ੀ,
ਹਾਕਿਮ-1/6,7 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਇਸ ਹਦੀਸ ਦਾ ਇਹ ਅਰਥ ਹੈ ਕਿ ਮੁਨਾਫ਼ਿਕਾਂ ਨੂੰ ਜਿਹੜਾ ਅਮਨ ਹੈ,ਉਹਨਾਂ ਨੂੰ ਮਾਰਿਆ ਨਹੀਂ ਜਾਂਦਾ ਅਤੇ ਉਹਨਾਂ ਨਾਲ ਮੁਸਲਮਾਨਾਂ ਜੈਸਾ ਵਰਤਾਓ ਕੀਤਾ ਜਾਂਦਾ ਹੈ ਤਾਂ ਇਸਦਾ ਕਾਰਨ ਇਹ ਹੈ ਕਿ ਉਹ ਨਮਾਜ਼ ਪੜ੍ਹਦੇ ਹਨ ਅਤੇ ਉਹਨਾਂ ਦਾ ਨਮਾਜ਼ ਪੜ੍ਹਨਾ ਮੰਨੋ ਮੁਸਲਮਾਨਾਂ ਦੇ ਵਿੱਚ ਇੱਕ ਸੰਧੀ ਹੈ ਜਿਸ ਦੇ ਕਾਰਨ ਮੁਨਾਫ਼ਿਕਾਂ ਦੀ ਜਾਨ ਅਤੇ ਉਹਨਾਂ ਦਾ ਮਾਲ ਮੁਸਲਮਾਨਾਂ ਦੀਆਂ ਤਲਵਾਰਾਂ ਅਤੇ ਹਮਲਿਆਂ ਤੋਂ ਸੁਰੱਖਿਅਤ ਰਹੇ ਅਤੇ ਜਿਸਨੇ ਨਮਾਜ਼ ਛੱਡ ਦਿੱਤੀ ਉਸਨੇ ਆਪਣੇ ਆਪ ਨੂੰ ਕਾਫ਼ਿਰ ਹੋਣਾ ਮੰਨ ਲਿਆ। ਮੁਸਲਮਾਨ ਭਰਾਵੋ! ਸੋਚ ਵਿਚਾਰ ਕਰੋ ਕਿੰਨਾ ਡਰ ਦਾ ਮੁਕਾਮ ਹੈ ਕਿ ਨਮਾਜ਼ ਛੱਡ ਦੇਣਾ ਕੁਫ਼ਰ ਦਾ ਐਲਾਨ ਹੈ।

ਅਬਦੁੱਲਾਹ ਬਿਨ ਸ਼ਕੀਕ (ਰਹਿ.) ਰਵਾਇਤ ਕਰਦੇ ਹਨ:"ਸਹਾਬਾ ਕਿਰਾਮ (ਰਜ਼ੀ.) ਅਮਲਾਂ ਵਿੱਚੋਂ ਕਿਸੇ ਵੀ ਚੀਜ਼ ਨੂੰ ਛੱਡ ਦੇਣਾ ਕੁਫ਼ਰ ਨਹੀਂ ਸਮਝਦੇ ਸੀ ਸਿਵਾਏ ਨਮਾਜ਼ ਤੋਂ।"

(ਤਿਰਮਿਜ਼ੀ-2622,ਇਸਨੂੰ ਇਮਾਮ ਹਾਕਿਮ-1/7 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਦਰਦਾਅ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਫ਼ਰਮਾਉਂਦੇ ਹਨ:"ਜਿਸ ਵਿਅਕਤੀ ਨੇ ਨਮਾਜ਼ ਦੇ ਫ਼ਰਜ਼ ਜਾਣ-ਬੁੱਝ ਕੇ ਛੱਡ ਦਿੱਤੇ ਤਾਂ ਨਿਸ਼ਚਿਤ ਹੀ ਉਸ ਦੇ ਲਈ (ਅੱਲਾਹ ਵੱਲੋਂ ਮੁਆਫ਼ ਕਰਨ) ਦੀ ਜ਼ਿੰਮੇਦਾਰੀ ਖ਼ਤਮ ਹੋ ਗਈ।"

(ਇਬਨੇ ਮਾਜਾ-4034,ਇਸ ਦੀ ਪ੍ਰਮਾਣਿਕਤਾ ਇਮਾਮ ਜ਼ਹਬੀ
ਅਤੇ ਇਬਨੇ ਹਜਰ ਦੀ ਸ਼ਰਤ 'ਤੇ ਹਸਨ ਹੈ)

ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ

(ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਦੀ ਅਸਰ ਦੀ ਨਮਾਜ਼ ਛੁੱਟ ਗਈ ਤਾਂ ਮੰਨੋ ਕਿ ਉਸਦਾ ਘਰ ਅਤੇ ਮਾਲ ਲੁੱਟ ਲਿਆ ਗਿਆ।"

(ਬੁਖਾਰੀ-552 ਅਤੇ ਮੁਸਲਿਮ-626)

ਹਜ਼ਰਤ ਬਰੀਦਹ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਨੇ ਅਸਰ ਦੀ ਨਮਾਜ਼ ਛੱਡ ਦਿੱਤੀ ਤਾਂ ਉਸਦੇ ਕਰਮ ਨਿਕੰਮੇ ਹੋ ਗਏ।"

(ਬੁਖ਼ਾਰੀ-594)

**ਨਮਾਜ਼ ਦੀ ਉੱਤਮਤਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਪੰਜ ਨਮਾਜ਼ਾਂ,ਉਹਨਾਂ ਗੁਨਾਹਾਂ ਨੂੰ ਜਿਹੜੇ ਉਹਨਾਂ ਨਮਾਜ਼ਾਂ ਦੇ ਦਰਮਿਆਨ ਹੋਏ ਹਨ ਮਿਟਾ ਦਿੰਦੀਆਂ ਹਨ ਅਤੇ (ਇਸੇ ਤਰ੍ਹਾਂ) ਇੱਕ ਜੁਮਾ ਦੂਸਰੇ ਜੁਮੇ ਤੱਕ ਦੇ ਗੁਨਾਹਾਂ ਨੂੰ ਮਿਟਾ ਦਿੰਦਾ ਹੈ,ਜਦੋਂ ਕਿ ਵੱਡੇ ਗੁਨਾਹਾਂ ਤੋਂ ਪਰਹੇਜ਼ ਕੀਤਾ ਗਿਆ ਹੋਵੇ।"

(ਮੁਸਲਿਮ-233)

ਜਿਵੇਂ ਕਿ ਫ਼ਜਰ ਦੀ ਨਮਾਜ਼ ਤੋਂ ਬਾਦ ਜ਼ੁਹਰ ਦੀ ਨਮਾਜ਼ ਪੜ੍ਹਾਂਗੇ ਤਾਂ ਦੋਵੇਂ ਨਮਾਜ਼ਾਂ ਦੇ ਵਿਚਕਾਰਲੇ ਸਮੇਂ ਵਿੱਚ ਜਿਹੜੇ ਗੁਨਾਹ,ਗਲਤੀਆਂ ਅਤੇ ਖਤਾਵਾਂ ਹੋ ਚੁੱਕੀਆਂ ਹੋਣਗੀਆਂ ਅੱਲਾਹ ਤਆਲਾ ਉਹਨਾਂ ਨੂੰ ਬਖ਼ਸ਼ ਦੇਵੇਗਾ। ਰਾਤ ਅਤੇ ਦਿਨ ਦੇ ਸਾਰੇ ਛੋਟੇ ਗੁਨਾਹ ਪੰਜ ਨਮਾਜ਼ਾਂ ਨਾਲ ਮੁਆਫ਼ ਹੋ ਜਾਂਦੇ ਹਨ।

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਸਹਾਬਾ (ਰਜ਼ੀ.) ਨੂੰ ਫ਼ਰਮਾਇਆ:"ਚੰਗਾ! ਮੈਨੂੰ ਦੱਸੋ ਕਿ ਤੁਹਾਡੇ ਦਰਵਾਜ਼ੇ ਦੇ ਬਾਹਰ ਨਹਿਰ ਹੋਵੇ ਅਤੇ ਤੁਸੀਂ ਉਸ ਵਿੱਚ ਹਰ ਰੋਜ਼ ਪੰਜ ਵਾਰ ਇਸ਼ਨਾਨ ਕਰੋ, ਕੀ (ਫਿਰ ਵੀ ਸਰੀਰ ਤੇ) ਮੈਲ ਲੱਗੀ ਰਹੇਗੀ? ਸਹਾਬਾ (ਰਜ਼ੀ.) ਨੇ ਕਿਹਾ "ਨਹੀਂ" ਆਪ (ਸ.) ਨੇ ਫ਼ਰਮਾਇਆ:"ਇਹੋ ਉਦਾਹਰਨ ਪੰਜਾਂ ਨਮਾਜ਼ਾਂ ਦੀ ਹੈ,ਅੱਲਾਹ ਤਆਲਾ ਉਹਨਾਂ (ਨਮਾਜ਼ਾਂ) ਕਰਕੇ ਗੁਨਾਹਾਂ ਨੂੰ ਮੁਆਫ਼ ਕਰ ਦਿੰਦਾ ਹੈ।"

(ਬੁਖ਼ਾਰੀ-528 ਅਤੇ ਮੁਸਲਿਮ-667)

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਇੱਕ ਵਿਅਕਤੀ ਨੇ ਰਸੂਲੱਲਾਹ (ਸ.) ਦੀ ਸੇਵਾ ਵਿੱਚ ਹਾਜ਼ਰ ਹੋਕੇ ਅਰਜ਼ ਕੀਤਾ ਕਿ ਮੈਂ ਗੁਨਾਹ ਕਰ ਲਿਆ ਜਿਸ ਉੱਤੇ ਸ਼ਰੀਅਤ ਦੀ ਮਿੱਥੀ ਸਜ਼ਾ (ਹੱਦ) ਲਾਗੂ ਹੁੰਦੀ ਹੈ (ਮੈਂ ਗੁਨਾਹ ਕੀਤਾ ਅਤੇ ਸਜ਼ਾ ਦੇ ਤੌਰ ਤੇ), ਸੋ ਮੈਨੂੰ ਬਣਦਾ ਦੰਡ ਦਿੱਤਾ ਜਾਵੇ। ਆਪ (ਸ.) ਨੇ ਉਸ ਤੋਂ ਉਸ ਪਾਪ ਦੀ ਵਿਆਖਿਆ ਨਹੀਂ ਪੁੱਛੀ ਜਿਸ ਉੱਤੇ ਸ਼ਰੀਅਤ ਦੀ ਮਿੱਥੀ ਸਜ਼ਾ (ਹੱਦ) ਲਾਗੂ ਹੁੰਦੀ ਹੈ (ਇਹ ਨਾ ਪੁੱਛਿਆ ਕਿ ਕਿਹੜਾ ਗੁਨਾਹ ਕੀਤਾ ਹੈ?) ਇੰਨੇ ਵਿੱਚ ਨਮਾਜ਼ ਦਾ ਸਮਾਂ ਹੋ ਗਿਆ। ਉਸ ਵਿਅਕਤੀ ਨੇ ਆਪ ਦੇ ਨਾਲ ਨਮਾਜ਼ ਪੜ੍ਹੀ ਜਦੋਂ ਆਪ (ਸ.) ਨਮਾਜ਼ ਪੜ੍ਹ ਚੁੱਕੇ ਤਾਂ ਉਹ ਵਿਅਕਤੀ ਫਿਰ ਖੜ੍ਹਾ ਹੋਕੇ ਕਹਿਣ ਲੱਗਿਆ

ਕਿ ਹੇ ਅੱਲਾਹ ਦੇ ਰਸੂਲ! ਨਿਰਸੰਦੇਹ ਮੈਂ ਗੁਨਾਹ ਕਰਕੇ ਸ਼ਰੀਅਤ ਦੀ ਮਿਥੀ ਸਜ਼ਾ (ਹੱਦ) ਤੱਕ ਪਹੁੰਚਿਆ ਹਾਂ ਇਸ ਲਈ ਮੇਰੇ 'ਤੇ ਅੱਲਾਹ ਦਾ ਆਦੇਸ਼ ਲਾਗੂ ਕਰੋ। ਆਪ (ਸ.) ਨੇ ਫ਼ਰਮਾਇਆ:"ਕੀ ਤੂੰ ਸਾਡੇ ਨਾਲ ਨਮਾਜ਼ ਨਹੀਂ ਪੜ੍ਹੀ?" ਉਸਨੇ ਕਿਹਾ "ਪੜ੍ਹੀ ਹੈ।" ਆਪ (ਸ.) ਨੇ ਫ਼ਰਮਾਇਆ:
"ਅੱਲਾਹ ਨੇ ਤੇਰਾ ਗੁਨਾਹ ਬਖ਼ਸ਼ ਦਿੱਤਾ ਹੈ।" ﴿ان الحسنات يذهبن السيئات﴾

(ਮੁਸਲਿਮ-2764)

ਅੱਲਾਹ ਦੀ ਰਹਿਮਤ ਅਤੇ ਬਖ਼ਸ਼ਿਸ਼ ਕਿੰਨੀ ਵਿਆਪਕ ਹੈ ਕਿ ਨਮਾਜ਼ ਪੜ੍ਹਨ ਦੇ ਕਾਰਨ ਨਾਲ ਅੱਲਾਹ ਨੇ ਉਸਦਾ ਗੁਨਾਹ ਜਿਸਨੂੰ ਉਹ ਆਪਣੀ ਸਮਝ ਦੇ ਅਨੁਸਾਰ "ਗੁਨਾਹ ਦੀ ਮਿਥੀ ਸਜ਼ਾ ਤੇ ਪਹੁੰਚਿਆ ਹਾਂ" ਕਹਿ ਰਿਹਾ ਸੀ ਮੁਆਫ਼ ਕਰ ਦਿੱਤਾ। ਇਸਤੋਂ ਪਤਾ ਲੱਗਦਾ ਹੈ ਨਮਾਜ਼ ਗੁਨਾਹਾਂ ਨੂੰ ਮਿਟਾਉਣ ਵਾਲੀ ਹੈ।

ਹਜ਼ਰਤ ਅਬੂ ਜ਼ਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਠੰਡ ਦੇ ਮੌਸਮ ਵਿੱਚ ਨਿਕਲੇ,ਪੱਤਝੜ੍ਹ ਦਾ ਮੌਸਮ ਸੀ। ਆਪ (ਸ.) ਨੇ ਇੱਕ ਦਰੱਖ਼ਤ ਦੀਆਂ ਦੋ ਟਹਿਣੀਆਂ ਫੜ ਕੇ ਉਹਨਾਂ ਨੂੰ ਹਿਲਾਇਆ ਤਾਂ ਪੱਤੇ ਝੜ੍ਹਣ ਲੱਗੇ ਆਪ ਨੇ ਫ਼ਰਮਾਇਆ:"ਹੇ ਅਬੂ-ਜ਼ਰ!"ਮੈਂ ਕਿਹਾ ਹੇ ਅੱਲਾਹ ਦੇ ਰਸੂਲ (ਸ.) ਮੈਂ ਹਾਜ਼ਰ ਹਾਂ। ਆਪ ਨੇ ਫ਼ਰਮਾਇਆ:"ਮੁਸਲਮਾਨ ਜਦੋਂ ਨਮਾਜ਼ ਪੜ੍ਹਦਾ ਹੈ ਅਤੇ ਉਸਦੇ ਨਾਲ ਅੱਲਾਹ ਦੀ ਪ੍ਰਸੰਨਤਾ ਚਾਹੁੰਦਾ ਹੈ ਤਾਂ ਉਸਦੇ ਗੁਨਾਹ ਇਸ ਤਰ੍ਹਾਂ ਝੜ੍ਹਦੇ ਹਨ ਜਿਵੇਂ ਇਸ ਦਰੱਖ਼ਤ ਦੇ ਪੱਤੇ ਝੜ੍ਹੇ ਹਨ।"

(ਮੁਸਨਦ ਅਹਿਮਦ-5/179,21889, ਇਮਾਮ ਮੁਨਜ਼ਰੀ 1/648 ਨੇ ਇਸਨੂੰ ਹਸਨ ਕਿਹਾ ਹੈ)

ਹਜ਼ਰਤ ਅੰਮਾਰਹ ਬਿਨ ਰਵੇਬਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਸੂਰਜ ਨਿਕਲਣ ਅਤੇ ਡੁੱਬਣ ਤੋਂ ਪਹਿਲਾਂ (ਫ਼ਜਰ ਅਤੇ ਅਸਰ) ਨਮਾਜ਼ ਪੜ੍ਹੇਗਾ ਉਹ ਵਿਅਕਤੀ ਨਿਰਸੰਦੇਹ ਅੱਗ ਵਿੱਚ ਦਾਖ਼ਲ ਨਹੀਂ ਹੋਵੇਗਾ।"

(ਮੁਸਲਿਮ-634)

ਹਜ਼ਰਤ ਉਸਮਾਨ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਨੇ ਇਸ਼ਾ ਦੀ ਨਮਾਜ਼ ਜਮਾਅਤ ਨਾਲ ਅਦਾ ਕੀਤੀ (ਉਸਨੂੰ ਇੰਨਾ ਸਵਾਬ ਹੈ ਕਿ) ਮੰਨੋ ਉਸਨੇ ਅੱਧੀ ਰਾਤ ਤੱਕ ਕਿਆਮ ਕੀਤਾ ਅਤੇ ਫਿਰ ਸਵੇਰ ਦੀ ਨਮਾਜ਼ ਜਮਾਅਤ ਨਾਲ ਪੜ੍ਹੀ (ਤਾਂ ਇੰਨਾ ਸਵਾਬ ਮਿਲਿਆ) ਮੰਨੋ ਕਿ ਸਾਰੀ ਰਾਤ ਨਮਾਜ਼ ਪੜ੍ਹੀ ਹੋਵੇ।"

(ਮੁਸਲਿਮ-656)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤੁਹਾਡੇ ਕੋਲ ਫ਼ਰਿਸਤੇ ਰਾਤ ਅਤੇ ਦਿਨ ਨੂੰ ਆਉਂਦੇ ਹਨ। (ਆਉਣ ਅਤੇ ਜਾਣ ਵਾਲੇ ਫ਼ਰਿਸ਼ਤੇ) ਫ਼ਜਰ ਦੀ ਨਮਾਜ਼ ਅਤੇ ਅਸਰ ਦੀ ਨਮਾਜ਼ ਵਿੱਚ ਇੱਕਠੇ ਹੁੰਦੇ ਹਨ। ਜਿਹੜੇ ਫ਼ਰਿਸ਼ਤੇ ਰਾਤ ਨੂੰ ਠਹਿਰੇ ਉਹ ਆਸਮਾਨ ਤੇ ਚੜ੍ਹਦੇ ਹਨ ਤਾਂ

ਉਹਨਾਂ ਦਾ ਰੱਬ ਉਹਨਾਂ ਨੂੰ ਪੁੱਛਦਾ ਹੈ (ਭਾਵੇਂ ਉਹ ਆਪਣੇ ਬੰਦਿਆਂ ਦਾ ਹਾਲ ਚੰਗੀ ਤਰ੍ਹਾਂ ਜਾਣਦਾ ਹੈ): ਤੁਸੀਂ ਮੇਰੇ ਬੰਦਿਆਂ ਨੂੰ ਕਿਸ ਹਾਲ ਵਿੱਚ ਛੱਡਿਆ? ਉਹ ਕਹਿੰਦੇ ਹਨ ਅਸੀਂ ਉਹਨਾਂ ਨੂੰ ਉਸ ਹਾਲ ਵਿੱਚ ਛੱਡਿਆ ਕਿ ਉਹ ਨਮਾਜ਼ ਪੜ੍ਹਦੇ ਸਨ ਅਤੇ ਅਸੀਂ ਉਹਨਾਂ ਕੋਲ ਉਸ ਹਾਲ ਵਿੱਚ ਗਏ ਕਿ ਉਹ ਨਮਾਜ਼ ਪੜ੍ਹਦੇ ਸਨ। "

(ਬੁਖ਼ਾਰੀ-555 ਅਤੇ ਮੁਸਲਿਮ-632)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੁਨਾਫ਼ਿਕਾਂ ਉੱਤੇ ਫ਼ਜਰ ਅਤੇ ਇਸ਼ਾ ਤੋਂ ਜ਼ਿਆਦਾ ਭਾਰੀ ਕੋਈ ਨਮਾਜ਼ ਨਹੀਂ ਹੈ। ਜੇਕਰ ਉਹਨਾਂ ਨੂੰ ਇਹਨਾਂ ਨਮਾਜ਼ਾਂ ਦੇ ਸਵਾਬ ਦਾ ਪਤਾ ਲੱਗ ਜਾਵੇ ਤਾਂ ਉਹ ਇਹਨਾਂ ਵਿੱਚ ਜ਼ਰੂਰ ਪਹੁੰਚਣ ਭਾਵੇਂ ਕਿ ਉਹਨਾਂ ਨੂੰ ਸਰੀਨ (ਪਿੱਠ) ਤੇ ਚਲਣਾ ਪਵੇ। "

(ਬੁਖ਼ਾਰੀ-657 ਅਤੇ ਮੁਸਲਿਮ-651)

ਸਰੀਨ ਤੇ ਚੱਲਣ ਦਾ ਅਰਥ ਇਹ ਹੈ ਕਿ ਜੇਕਰ ਪੈਰਾਂ ਨਾਲ ਚੱਲਣ ਦੀ ਤਾਕਤ ਨਾ ਹੋਵੇ ਤਾਂ ਇਹਨਾਂ ਨਮਾਜ਼ਾਂ ਦੇ ਸਵਾਬ ਅਤੇ ਬਦਲ (ਅਜਰ) ਦੀ ਖਿੱਚ ਉਹਨਾਂ ਨੂੰ ਚਿੱਤੜਾਂ ਦੇ ਬਲ ਚਲਕੇ ਮਸਜਿਦ ਪਹੁੰਚਣ ਲਈ ਮਜਬੂਰ ਕਰ ਦੇਵੇਗਾ ਭਾਵ ਕਿ ਹਰ ਹਾਲ ਵਿੱਚ ਪਹੁੰਚਣ।

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਲੋਕ ਅਜ਼ਾਨ ਦੇਣ ਅਤੇ ਪਹਿਲੀ ਸਤਰ ਵਿੱਚ ਨਮਾਜ਼ ਪੜ੍ਹਨ ਦਾ ਸਵਾਬ ਜਾਣਦੇ ਹੁੰਦੇ ਤਾਂ ਇਸ ਦੇ ਲਈ ਪਾਂਸਾ (ਟਾਸ ਕਰਦੇ) ਸੁੱਟਦੇ, ਜੇਕਰ ਉਹਨਾਂ ਨੂੰ ਜ਼ੁਹਰ ਦੀ ਨਮਾਜ਼ ਦੇ ਲਈ ਮਸਜਿਦ ਵਿੱਚ ਜਲਦੀ ਜਾਣ ਦਾ ਸਵਾਬ ਪਤਾ ਹੁੰਦਾ ਤਾਂ ਇੱਕ ਦੂਸਰੇ ਤੋਂ ਅੱਗੇ ਵਧਦੇ, ਜੇਕਰ ਉਹਨਾਂ ਨੂੰ ਫ਼ਜਰ ਅਤੇ ਇਸ਼ਾ ਦੀ ਨਮਾਜ਼ ਜਮਾਅਤ ਨਾਲ ਪੜ੍ਹਨ ਦਾ ਬਦਲ (ਅਜਰ) ਦਾ ਪਤਾ ਹੁੰਦਾ ਤਾਂ ਘਿਸੜ੍ਹਦੇ ਹੋਏ (ਮਸਜਿਦ ਵਿੱਚ) ਆਉਂਦੇ। "

(ਬੁਖ਼ਾਰੀ-615 ਅਤੇ ਮੁਸਲਿਮ-437)

ਨਬੀ ਕਰੀਮ (ਸ.) ਨੂੰ ਅਸਰ ਦੀ ਨਮਾਜ਼ ਇੰਨੀ ਪਿਆਰੀ ਸੀ ਕਿ ਜਦੋਂ ਖ਼ਨਦਕ ਦੀ ਲੜਾਈ ਦੇ ਦਿਨ ਕਾਫ਼ਰਾਂ ਦੇ ਹਮਲੇ ਅਤੇ ਤੀਰ ਅੰਦਾਜ਼ੀ ਦੇ ਕਾਰਨ ਇਹ ਨਮਾਜ਼ ਛੁੱਟ ਗਈ ਤਾਂ ਆਪ (ਸ.) ਨੂੰ ਬਹੁਤ ਜ਼ਿਆਦਾ ਦੁੱਖ ਪਹੁੰਚਿਆ, ਇਸ 'ਤੇ ਨਬੀ (ਸ.) ਦੀ ਮੁਬਾਰਕ ਜ਼ੁਬਾਨ ਚੋਂ ਇਹ ਸ਼ਬਦ ਨਿਕਲੇ:"ਸਾਨੂੰ ਕਾਫ਼ਰਾਂ ਨੇ ਦਰਮਿਆਨੀ ਨਮਾਜ਼, ਨਮਾਜ਼-ਏ-ਅਸਰ ਤੋਂ ਵਾਂਝਾ ਰੱਖਿਆ ਹੈ, ਅੱਲਾਹ ਤਆਲਾ ਉਹਨਾਂ ਦੇ ਘਰਾਂ ਅਤੇ ਕਬਰਾਂ ਨੂੰ ਅੱਗ ਨਾਲ ਭਰ ਦੇਵੇ। "

(ਬੁਖ਼ਾਰੀ-2931 ਅਤੇ ਮੁਸਲਿਮ-627,628)

**ਨਮਾਜ਼ੀ ਅਤੇ ਸ਼ਹੀਦ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਇੱਕ ਕਬੀਲੇ ਦੇ ਦੋ ਵਿਅਕਤੀ ਇੱਕਠੇ ਮੁਸਲਮਾਨ ਹੋਏ, ਉਹਨਾਂ ਵਿੱਚੋਂ ਇੱਕ ਜਿਹਾਦ ਫ਼ੀ ਸਬੀਲਿੱਲਾਹ (ਰੱਬ ਦੀ ਰਾਹ ਵਿੱਚ ਸੰਘਰਸ਼ ਕਰਨ) ਵਿੱਚ ਸ਼ਹੀਦ ਹੋ ਗਿਆ ਅਤੇ ਦੂਸਰਾ ਇੱਕ

ਸਾਲ ਬਾਦ ਮਰ ਗਿਆ। ਹਜ਼ਰਤ ਤਲਹਾ (ਰਜ਼ੀ.) ਕਹਿੰਦੇ ਹਨ ਕਿ ਮੈਂ ਸੁਪਨੇ ਵਿੱਚ ਦੇਖਿਆ ਕਿ ਉਹ ਸਾਹਿਬ ਜਿਸਦੀ ਇੱਕ ਸਾਲ ਬਾਦ ਮੌਤ ਹੋਈ ਸੀ ਉਸ ਸ਼ਹੀਦ ਤੋਂ ਪਹਿਲਾਂ ਜੰਨਤ ਵਿੱਚ ਦਾਖ਼ਲ ਹੋ ਗਏ। ਮੈਨੂੰ ਬਹੁਤ ਹੈਰਾਨੀ ਹੋਈ ਕਿ ਸ਼ਹੀਦ ਦਾ ਰੁਤਬਾ ਤਾਂ ਬਹੁਤ ਉੱਚਾ ਹੈ ਇਸ ਲਈ ਜੰਨਤ ਵਿੱਚ ਉਸਨੂੰ ਪਹਿਲਾਂ ਦਾਖ਼ਲ ਹੋਣਾ ਚਾਹੀਦਾ ਸੀ। ਮੈਂ ਖੁਦ ਹੀ ਰਸੂਲੱਲਾਹ (ਸ.) ਦੇ ਸਾਹਮਣੇ ਅਰਜ਼ ਕੀਤਾ (ਭਾਵ ਪਹਿਲੇ ਨੂੰ ਪਿੱਛੇ ਅਤੇ ਪਿਛਲੇ ਨੂੰ ਪਹਿਲਾਂ ਦਾ ਕਾਰਨ ਪੁੱਛਿਆ) ਤਦ ਆਪ (ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਦੀ ਬਾਦ ਵਿੱਚ ਮੌਤ ਹੋਈ ਕੀ ਤੁਸੀਂ ਉਸਦੀਆ ਨੇਕੀਆਂ ਨਹੀਂ ਦੇਖਦੇ ਇੰਨੀਆਂ ਜ਼ਿਆਦਾ ਹੋ ਗਈਆਂ? ਕੀ ਉਸਨੇ ਇੱਕ ਰਮਜ਼ਾਨ ਦੇ ਰੋਜ਼ੇ ਨਹੀਂ ਰੱਖੇ? ਅਤੇ (ਸਾਲ ਭਰ ਦੀਆਂ ਫ਼ਰਜ਼ ਨਮਾਜ਼ਾਂ) ਛੇ ਹਜ਼ਾਰ ਅਤੇ ਇੰਨੀਆਂ-ਇੰਨੀਆਂ ਰਕਾਅਤਾਂ ਵੱਧ ਨਹੀਂ ਪੜ੍ਹੀਆਂ? (ਇਹਨਾਂ ਨਮਾਜ਼ਾਂ ਅਤੇ ਰੋਜ਼ਿਆਂ ਦੀ ਬਰਕਤ ਨਾਲ ਜੰਨਤ ਵਿੱਚ ਪਹਿਲਾਂ ਚਲਿਆ ਗਿਆ)।"

(ਮੁਸਨਦ ਅਹਿਮਦ-2/333,8380 ਇਮਾਮ ਮੁਨਜ਼ਰੀ-1/244
ਅਤੇ ਇਮਾਮ ਬੈਹਕੀ 10/207 ਨੇ ਇਸਨੂੰ ਹਸਨ ਕਿਹਾ ਹੈ)

ਇਹੋ ਕਿੱਸਾ ਹਜ਼ਰਤ ਤਲਹਾ ਬਿਨ ਅਬਦੁੱਲਾਹ (ਰਜ਼ੀ.) ਨੇ ਖ਼ੁਦ ਜ਼ਰਾ ਵਿਸਥਾਰ ਨਾਲ ਬਿਆਨ ਕਰਦੇ ਹਨ ਕਿ ਇਹ ਕਿੱਸਾ ਕਿਸ ਤਰ੍ਹਾਂ ਈਮਾਨ ਨੂੰ ਰੋਸ਼ਨ ਕਰਦਾ ਅਤੇ ਨਮਾਜ਼ ਵੱਲ ਪ੍ਰੇਰਿਤ ਕਰਨ ਵਾਲਾ ਹੈ। ਹਜ਼ਰਤ ਤਲਹਾ (ਰਜ਼ੀ.) ਕਹਿੰਦੇ ਹਨ ਕਿ ਮੈਂ ਸਵੇਰੇ ਲੋਕਾਂ ਨੂੰ ਆਪਣਾ ਸੁਪਨਾ ਸੁਣਾਇਆ। ਸਾਰਿਆਂ ਨੂੰ ਇਸ ਗੱਲ ਤੇ ਹੈਰਾਨੀ ਹੋਈ ਕਿ ਸ਼ਹੀਦ ਨੂੰ (ਜੰਨਤ ਜਾਣ ਦੀ) ਆਗਿਆ ਬਾਦ ਵਿੱਚ ਕਿਉਂ ਮਿਲੀ? ਜਦੋਂ ਕਿ ਉਸਨੂੰ ਪਹਿਲਾਂ ਮਿਲਨੀ ਚਾਹੀਦੀ ਸੀ। ਲੋਕਾਂ ਨੇ ਰਸੂਲੱਲਾਹ (ਸ.) ਨੂੰ ਪੁੱਛਿਆ, ਆਪ (ਸ.) ਨੇ ਫ਼ਰਮਾਇਆ:"ਇਸ ਵਿੱਚ ਹੈਰਾਨੀ ਦੀ ਕੋਈ ਗੱਲ ਨਹੀਂ ਹੈ, ਦੱਸੋ! ਕੀ ਬਾਦ ਵਾਲੇ ਵਿਅਕਤੀ ਨੇ ਇੱਕ ਸਾਲ ਇਬਾਦਤ (ਵੱਧ) ਨਹੀਂ ਕੀਤੀ? ਉਸਨੇ ਇੱਕ ਰਮਜ਼ਾਨ ਦੇ ਰੋਜ਼ੇ ਨਹੀਂ ਰੱਖੇ? ਉਸਨੇ ਇੱਕ ਸਾਲ ਦੀਆਂ ਨਮਾਜ਼ਾਂ ਦੇ ਇੰਨੇ-ਇੰਨੇ ਸਿਜਦੇ ਵੱਧ ਨਹੀਂ ਕੀਤੇ? ਸਾਰਿਆਂ ਨੇ ਕਿਹਾ, ਜੀ ਹਾਂ ਅੱਲਾਹ ਦੇ ਰਸੂਲ! ਤਦ ਆਪ (ਸ.) ਨੇ ਫ਼ਰਮਾਇਆ:"ਫੇਰ ਤਾਂ ਉਹਨਾਂ ਦੋਵਾਂ ਦੇ ਦਰਮਿਆਨ ਜ਼ਮੀਨ ਅਤੇ ਆਸਮਾਨ ਦਾ ਅੰਤਰ ਹੋ ਗਿਆ।"

(ਇਬਨੇ ਮਾਜਾ-3925, ਇਬਨੇ ਹੱਬਾਨ-2466 ਨੇ ਇਸਨੂੰ ਸਹੀ ਕਿਹਾ ਹੈ)

***

# ਨਮਾਜ਼ ਦੀ ਮਹੱਤਤਾ

★ ਰਸੂਲੱਲਾਹ (ਸ.) ਨੇ ਆਖਿਆ:"ਨਿਰਸੰਦੇਹ ਕਿਆਮਤ ਦਿਹਾੜੇ ਲੋਕਾਂ ਦੇ ਅਮਲਾਂ ਵਿੱਚੋਂ ਸਭ ਤੋਂ ਪਹਿਲਾਂ ਨਮਾਜ਼ ਦੀ ਹੀ ਪੁੱਛ-ਗਿੱਛ ਹੋਵੇਗੀ।"

(ਅਬੂ ਦਾਊਦ-864 ਅਤੇ ਹਾਕਿਮ-1/362,363, ਇਸਨੂੰ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

★ ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਫ਼ਰਮਾਉਂਦੇ ਹਨ, ਮੈਂ ਰਸੂਲੱਲਾਹ (ਸ.) ਤੋਂ ਪ੍ਰਸ਼ਨ ਪੁੱਛਿਆ ਕਿ ਅੱਲਾਹ ਤਆਲਾ ਨੂੰ ਕਿਹੜੇ ਅਮਲ ਵੱਧ ਪਿਆਰੇ ਹਨ? ਆਪ (ਸ.) ਨੇ ਫ਼ਰਮਾਇਆ:"ਸਮੇਂ ਤੇ ਨਮਾਜ਼ ਪੜ੍ਹਨਾ" ਮੈਂ ਪੁੱਛਿਆ ਹੋਰ ਕਿਹੜਾ? ਆਪ ਨੇ ਫ਼ਰਮਾਇਆ:"ਮਾਂ-ਬਾਪ ਦੇ ਨਾਲ ਚੰਗਾ ਵਰਤਾਓ ਕਰਨਾ" ਮੈਂ ਪੁੱਛਿਆ ਹੋਰ ਕਿਹੜਾ? ਆਪ (ਸ.) ਨੇ ਫ਼ਰਮਾਇਆ: "ਅੱਲਾਹ ਦੇ ਰਾਸਤੇ ਵਿੱਚ ਜਿਹਾਦ ਕਰਨਾ।"

(ਬੁਖ਼ਾਰੀ-527 ਅਤੇ ਮੁਸਲਿਮ-85)

★ ਹਜ਼ਰਤ ਅਲੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਦੇ ਆਖ਼ਰੀ ਬੋਲ ਸਨ:"ਨਮਾਜ਼ ਅਤੇ ਗ਼ੁਲਾਮ ਦੇ ਸੰਬੰਧ ਵਿੱਚ ਅੱਲਾਹ ਤੋਂ ਡਰੋ।"

(ਇਬਨੇ ਮਾਜਾ-2697 ਅਤੇ ਇਬਨੇ ਹੱਬਾਨ-1220,ਇਸਨੂੰ ਇਮਾਮ ਬੁਸੀਰੀ ਨੇ ਸਹੀ ਕਿਹਾ ਹੈ)

★ ਨਬੀ (ਸ.) ਨੇ ਆਦੇਸ਼ ਦਿੰਦੇ ਹੋਏ ਕਿਹਾ ਹੈ:"ਨਮਾਜ਼ ਦੀਨ ਦਾ ਰੁਕਨ (ਥੰਮ੍ਹ) ਹੈ।"

(ਤਿਰਮਿਜ਼ੀ-2616,ਇਸਨੂੰ ਇਮਾਮ ਹਾਕਿਮ-2/76,412,413,
ਇਮਾਮ ਜ਼ਹਬੀ ਅਤੇ ਇਮਾਮ ਤਿਰਮਿਜ਼ੀ ਨੇ ਸਹੀ ਕਿਹਾ ਹੈ)

★ ਨਬੀ ਅਕਰਮ (ਸ.) ਨੇ ਫ਼ਰਮਾਇਆ:"ਕਿਆਮਤ ਦੇ ਦਿਨ ਜਦੋਂ ਅੱਲਾਹ ਤਆਲਾ ਕੁੱਝ ਜਹੰਨਮੀਆਂ 'ਤੇ ਮਿਹਰਬਾਨੀ ਕਰਨ ਦਾ ਇਰਾਦਾ ਕਰਨਗੇ ਤਾਂ ਉਹ ਫ਼ਰਿਸ਼ਤਿਆਂ ਨੂੰ ਆਦੇਸ਼ ਦੇਣਗੇ ਕਿ ਉਹ ਜਹੰਨਮ ਵਿੱਚੋਂ ਅਜਿਹੇ ਲੋਕਾਂ ਨੂੰ ਬਾਹਰ ਕੱਢ ਕੇ ਲਿਆਉਣ ਜਿਹੜੇ ਅੱਲਾਹ ਦੀ ਇਬਾਦਤ ਕਰਦੇ ਹੁੰਦੇ ਸਨ। ਫ਼ਰਿਸ਼ਤੇ ਉਹਨਾਂ ਨੂੰ ਸਿਜਦੇ ਦੇ ਨਿਸ਼ਾਨਾਂ ਤੋਂ ਪਹਿਚਾਣਕੇ ਜਹੰਨਮ ਚੋਂ ਕੱਢ ਲੈਣਗੇ (ਕਿਉਂਕਿ) ਸਿਜਦੇ ਦੀਆਂ ਥਾਂਵਾਂ ਤੇ ਅੱਲਾਹ ਤਆਲਾ ਨੇ ਜਹੰਨਮ ਦੀ ਅੱਗ ਨੂੰ ਹਰਾਮ ਕਰ ਦਿੱਤਾ ਹੈ ਉੱਥੇ ਅੱਗ ਦਾ ਕੋਈ ਅਸਰ ਨਹੀਂ ਹੋਵੇਗਾ।"

(ਬੁਖ਼ਾਰੀ-806 ਅਤੇ ਮੁਸਲਿਮ-182)

★ ਨਬੀ (ਸ.) ਨੇ ਫ਼ਰਮਾਇਆ:"ਮੇਰੇ ਕੋਲ ਹਜ਼ਰਤ ਜਿਬਰੀਲ (ਅਲੈ.) ਆਏ ਅਤੇ ਕਹਿਣ ਲੱਗੇ ਹੇ ਮੁਹੰਮਦ (ਸ.)! ਭਾਵੇਂ ਕਿੰਨਾ ਹੀ ਤੁਸੀਂ ਜਿਉਂਦੇ ਰਹੋ ਅੰਤ ਇੱਕ ਦਿਨ ਮਰਨਾ ਹੈ ਅਤੇ ਜਿਸ ਨਾਲ ਵੀ ਚਾਹੋ ਕਿੰਨੀ ਵੀ ਮੁਹੱਬਤ ਕਰੋ ਅੰਤ ਇੱਕ

ਦਿਨ ਵਿਛੜਣਾ ਹੁੰਦਾ ਹੈ ਅਤੇ ਤੁਸੀਂ ਜੈਸਾ ਵੀ ਅਮਲ ਕਰੋਗੇ ਉਸਦਾ ਬਦਲਾ ਜ਼ਰੂਰ ਮਿਲਨਾ ਹੈ ਅਤੇ ਇਸ ਵਿੱਚ ਕੋਈ ਸੰਕੋਚ ਨਹੀਂ ਕਿ ਮੋਮਿਨ ਦੀ ਸ਼ਰਾਫ਼ਤ ਤਹੱਜੁਦ ਦੀ ਨਮਾਜ਼ ਵਿੱਚ ਹੈ ਅਤੇ ਮੋਮਿਨ ਦੀ ਇੱਜ਼ਤ ਲੋਕਾਂ ਦੇ ਮਾਲ ਨਾਲ ਉਦਾਸੀਨਤਾ ਵਿੱਚ ਹੈ (ਅਰਥਾਤ ਮੋਮਿਨ ਦੀ ਨੀਅਤ ਰੱਜੀ ਪੁੱਜੀ ਹੁੰਦੀ ਹੈ)। "

(ਮੁਸਤਦਰਕ ਹਾਕਿਮ-4/324,325 ਇਸਨੂੰ ਇਮਾਮ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਅਤੇ ਹਾਫ਼ਿਜ਼ ਮੁਨਜ਼ਰੀ ਨੇ ਹਸਨ ਕਿਹਾ ਹੈ)

ਭਾਵ ਕਿ ਜਿਹੜਾ ਕੁੱਝ ਅੱਲਾਹ ਤਆਲਾ ਨੇ ਦਿੱਤਾ ਹੈ ਉਸ 'ਤੇ ਸਬਰ,ਸ਼ੁਕਰ ਅਤੇ ਥੋੜ੍ਹੀ ਚੀਜ਼ ਤੇ ਖੁਸ਼ ਰਹੋ ਅਤੇ ਲੋਕਾਂ ਦੇ ਮਾਲ ਦੀ ਲਾਲਚ ਅਤੇ ਝਾਤ ਨਾ ਰੱਖੋ।

ਰਸੂਲੱਲਾਹ (ਸ.) ਫ਼ਰਮਾਉਂਦੇ ਹਨ ਕਿ:"ਮੈਂ ਸੁਪਨੇ ਵਿੱਚ ਆਪਣੇ ਬਰਕਤ ਅਤੇ ਉੱਚੇ ਦਰਜਿਆਂ ਵਾਲੇ ਪਰਵਰਦਿਗਾਰ ਨੂੰ ਅਤਿ-ਉੱਤਮ ਰੂਪ ਵਿੱਚ ਦੇਖਿਆ,ਫਿਰ ਉਹਨਾਂ ਨੇ ਕਿਹਾ ਹੇ ਮੁਹੰਮਦ!ਮੈਂ ਕਿਹਾ ਹੇ ਮੇਰੇ ਰੱਬ ਮੈਂ ਹਾਜ਼ਰ ਹਾਂ।ਅੱਲਾਹ ਨੇ ਫ਼ਰਮਾਇਆ ਮੇਰੇ ਨੇੜਲੇ ਫ਼ਰਿਸ਼ਤੇ ਕਿਸ ਗੱਲ ਉੱਤੇ ਬਹਿਸ ਰਹੇ ਹਨ? ਮੈਂ ਕਿਹਾ ਮੈਂ ਨਹੀਂ ਜਾਣਦਾ।ਅੱਲਾਹ ਨੇ ਤਿੰਨ ਵਾਰ ਪੁੱਛਿਆ।ਮੈਂ ਹਰ ਵਾਰ ਉਹੀ ਉੱਤਰ ਦਿੱਤਾ।ਫਿਰ ਮੈਂ ਅੱਲਾਹ ਨੂੰ ਦੇਖਿਆ ਕਿ ਉਹਨਾਂ ਨੇ ਆਪਣਾ ਹੱਥ ਮੇਰੇ ਮੋਢਿਆਂ ਦੇ ਵਿਚਕਾਰ ਰੱਖਿਆ।ਇੱਥੋਂ ਤੱਕ ਕਿ ਮੈਂ ਅੱਲਾਹ ਤਆਲਾ ਦੀਆਂ ਉਂਗਲਾਂ (ਅੱਲਾਹ ਦਾ ਹੱਥ ਅਤੇ ਉਂਗਲਾਂ ਅਸਲ ਵਿੱਚ ਅੱਲਾਹ ਤਆਲਾ ਦੇ ਗੁਣ ਹਨ ਉਹਨਾਂ ਦੀ ਸਥਿਤੀ ਅਸੀਂ ਨਹੀਂ ਜਾਣਦੇ,ਅਸੀਂ ਉਹਨਾਂ ਨੂੰ ਪ੍ਰਾਣੀ ਦੇ ਹੱਥ ਅਤੇ ਉਂਗਲਾਂ ਨਾਲ ਨਹੀਂ ਜੋੜਦੇ ਸਗੋਂ ਦੂਸਰੇ ਹੋਰ ਬਹੁਤ ਗ਼ੈਬੀ ਗੱਲਾਂ ਦੀ ਤਰ੍ਹਾਂ ਅੱਲਾਹ ਦੇ ਇਹਨਾਂ ਗੁਣਾਂ ਤੇ ਵੀ ਗ਼ੈਬ ਵਾਲਾ ਈਮਾਨ ਰੱਖਦੇ ਹਾਂ।ਅਲਹਮਦੁ ਲਿੱਲਾਹ) ਦੀ ਠੰਡਕ ਆਪਣੀ ਛਾਤੀ ਦੇ ਵਿਚਕਾਰ ਮਹਿਸੂਸ ਕੀਤੀ।ਫਿਰ ਮੈਨੂੰ ਹਰ ਗੱਲ ਦਾ ਪਤਾ ਲੱਗ ਗਿਆ ਅਤੇ ਮੈਂ ਸਭ ਨੂੰ ਪਹਿਚਾਣ ਲਿਆ। ਫਿਰ ਫ਼ਰਮਾਇਆ ਹੇ ਮੁਹੰਮਦ! ਮੈਂ ਕਿਹਾ,ਮੇਰੇ ਰੱਬ! ਮੈਂ ਹਾਜ਼ਰ ਹਾਂ।ਅੱਲਾਹ ਨੇ ਫ਼ਰਮਾਇਆ ਮੇਰੇ ਨੇੜਲੇ ਫ਼ਰਿਸ਼ਤੇ ਕਿਸ ਗੱਲ ਉੱਤੇ ਬਹਿਸ ਰਹੇ ਹਨ? ਮੈਂ ਕਿਹਾ ਕੱਫ਼ਾਰਾਤ (ਗੁਨਾਹਾਂ ਦਾ ਕੱਫ਼ਾਰਾ ਬਨਣ ਵਾਲੀਆਂ ਨੇਕੀਆਂ) ਦੇ ਸੰਬੰਧ ਵਿੱਚ। ਅੱਲਾਹ ਨੇ ਕਿਹਾ ਉਹ ਕਿਹੜੀਆਂ ਹਨ? ਮੈਂ ਕਿਹਾ ਨਮਾਜ਼ ਜਮਾਅਤ ਦੇ ਨਾਲ ਪੜ੍ਹਨ ਲਈ ਪੈਦਲ ਚੱਲਕੇ ਜਾਣਾ ਅਤੇ ਨਮਾਜ਼ ਤੋਂ ਬਾਦ ਮਸਜਿਦਾਂ ਵਿੱਚ ਬੈਠਣਾ ਅਤੇ ਔਖਿਆਈ (ਸਰਦੀ ਜਾਂ ਬਿਮਾਰੀ) ਦੇ ਸਮੇਂ ਵਜ਼ੂ ਪੂਰਾ ਕਰਨਾ।

ਅੱਲਾਹ ਤਆਲਾ ਨੇ ਫ਼ਰਮਾਇਆ ਹੋਰ ਕਿਹੜੀਆਂ ਗੱਲਾਂ ਉੱਤੇ ਬਹਿਸ ਰਹੇ ਹਨ? ਮੈਂ ਕਿਹਾ:ਦਰਜਿਆਂ ਦੀ ਉੱਚਾਈ ਦੇ ਸੰਬੰਧ ਵਿੱਚ।ਅੱਲਾਹ ਤਆਲਾ ਨੇ ਫ਼ਰਮਾਇਆ ਉਹ ਕਿਹੜੀਆਂ ਹਨ? ਮੈਂ ਕਿਹਾ ਲੋਕਾਂ ਨੂੰ ਖਾਣਾ ਖਿਲਾਉਣਾ,ਗੱਲ-ਬਾਤ ਵਿੱਚ ਨਰਮ ਰਵੱਈਆ ਰੱਖਣਾ ਅਤੇ ਰਾਤ ਨੂੰ ਤਹੱਜੁਦ ਦੀ ਨਮਾਜ਼ ਅਦਾ ਕਰਨਾ ਜਦੋਂ ਲੋਕ ਸੋ ਰਹੇ ਹੋਣ,ਉੱਚੇ ਦਰਜਿਆਂ ਦਾ ਕਾਰਨ ਬਣਦਾ ਹੈ।ਅੱਲਾਹ ਤਆਲਾ ਨੇ ਫ਼ਰਮਾਇਆ:"ਆਪਣੇ ਲਈ ਜੋ ਚਾਹੁੰਦੇ ਹੋ ਦੁਆ ਕਰੋ" ਰਸੂਲੱਲਾਹ ਨੇ ਫ਼ਰਮਾਇਆ ਕਿ ਫਿਰ ਮੈਂ ਇਹ ਦੁਆ ਕੀਤੀ:

"اَللّٰهُمَّ اِنِّىْ اَسْاَلُكَ فِعْلَ الْخَيْرَاتِ وَتَرْكَ الْمُنْكَرَاتِ وَحُبَّ الْمَسَاكِيْنِ
وَ اَنْ تَغْفِرَ لِىْ وَتَرْحَمَنِىْ وَاِذَا اَرَدْتَّ فِتْنَةً فِىْ قَوْمٍ فَتَوَفَّنِىْ
غَيْرَ مَفْتُوْنٍ وَاَسْاَلُكَ حُبَّكَ وَحُبَّ مَنْ يُّحِبُّكَ وَ حُبَّ يُقَرِّبُ اِلَى حُبِّكَ"

"ਹੇ ਅੱਲਾਹ !ਮੈਂ ਤੇਰੇ ਤੋਂ ਸਵਾਲ ਕਰਦਾ ਹਾਂ ਨੇਕੀਆਂ ਦੇ ਕਰਨ ਦਾ ਅਤੇ ਬੁਰਾਈਆਂ ਨੂੰ ਛੱਡਣ ਦਾ ਅਤੇ ਗ਼ਰੀਬਾਂ ਨਾਲ ਮੁਹੱਬਤ ਕਰਨ ਦਾ ਅਤੇ ਇਹ ਕਿ ਤੂੰ ਮੈਨੂੰ ਮੁਆਫ਼ ਕਰ ਦੇ ਅਤੇ ਮੇਰੇ ਤੇ ਰਹਿਮ ਕਰ ਅਤੇ ਜੇਕਰ ਤੁਹਾਡਾ ਕਿਸੇ ਕੌਮ ਦੀ ਅਜ਼ਮਾਇਸ਼ ਕਰਨ ਦਾ ਇਰਾਦਾ ਹੈ ਤਾਂ ਮੈਨੂੰ ਅਜ਼ਮਾਇਸ਼ ਤੋਂ ਬਚਾ ਕੇ ਮੌਤ ਦੇ ਦੇਣਾ ਅਤੇ ਮੈਂ ਤੁਹਾਡੇ ਤੋਂ ਤੁਹਾਡੀ ਅਤੇ ਹਰ ਉਸ ਵਿਅਕਤੀ ਦੀ ਮੁਹੱਬਤ ਮੰਗਦਾ ਹਾਂ ਜਿਹੜਾ ਤੁਹਾਨੂੰ ਮੁਹੱਬਤ ਕਰਦਾ ਹੈ ਅਤੇ ਮੈਂ ਤੁਹਾਡੇ ਤੋਂ ਉਹ ਅਮਲ ਕਰਨ ਦੀ ਤਾਕਤ ਮੰਗਦਾ ਜਿਹੜੇ (ਮੈਨੂੰ) ਤੁਹਾਡੀ ਮੁਹੱਬਤ ਦੇ ਨੇੜੇ ਕਰ ਦੇਣ" ਨਬੀ ਅਕਰਮ (ਸ.) ਨੇ ਫ਼ਰਮਾਇਆ: "ਮੇਰਾ ਇਹ ਸੁਪਨਾ ਸੱਚਾ ਹੈ ਤੁਸੀਂ ਇਸਨੂੰ ਯਾਦ ਰੱਖੋ ਅਤੇ ਦੂਸਰੇ ਲੋਕਾਂ ਨੂੰ ਵੀ ਸੁਣਾਓ।"

(ਤਿਰਮਿਜ਼ੀ-3235, ਇਸਨੂੰ ਇਮਾਮ ਤਿਰਮਿਜ਼ੀ ਨੇ ਹਸਨ ਕਿਹਾ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਨੇ ਸਵੇਰ ਦੀ ਨਮਾਜ਼ ਪੜ੍ਹੀ ਉਹ ਅੱਲਾਹ ਦੀ ਸ਼ਰਨ ਵਿੱਚ ਹੈ। ਫਿਰ ਅੱਲਾਹ ਤਆਲਾ ਤੁਹਾਡੇ ਤੋਂ ਆਪਣੀ ਸ਼ਰਨ ਦੇ ਸੰਬੰਧ ਵਿੱਚ ਕਿਸੇ ਚੀਜ਼ ਦੀ ਮੰਗ ਨਾ ਕਰੇ ਜਿਸ ਤੋਂ ਇਹ ਮੰਗ ਕਰੇਗਾ ਨਿਸ਼ਚਿਤ ਹੀ ਉਸਨੂੰ ਆਪਣੀ ਪਕੜ ਵਿੱਚ ਲੈਕੇ ਜਹੰਨਮ ਵਿੱਚ ਮੂੰਹ ਦੇ ਭਾਰ ਸੁੱਟ ਦੇਵੇਗਾ।"

(ਮੁਸਲਿਮ-657)

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਵੇਰ ਦੀ ਨਮਾਜ਼ ਪੜ੍ਹਨ ਵਾਲੇ ਨੂੰ ਸਤਾਉਣਾ ਬਹੁਤ ਸਖ਼ਤ ਗੁਨਾਹ ਹੈ, ਕਿਉਂ ਜੋ ਉਹ ਅੱਲਾਹ ਦੀ ਸ਼ਰਨ ਵਿੱਚ ਹੁੰਦਾ ਹੈ ਅਤੇ ਜਿਹੜਾ ਅੱਲਾਹ ਦੀ ਸ਼ਰਨ ਵਿੱਚ ਅੜਚਨ (ਅੜਿੱਕਾ) ਪਾਵੇਗਾ ਉਸਨੂੰ ਅੱਲਾਹ ਨਰਕ ਵਿੱਚ ਸੁੱਟ ਦੇਣਗੇ।

### ਹਜ਼ਰਤ ਜਿਬਰੀਲ (ਅਲੈ.) ਦੀ ਇਮਾਮਤ:

ਹਜ਼ਰਤ ਇਬਨੇ ਅੱਬਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਖ਼ਾਨਾ-ਏ-ਕਾਅਬਾ ਦੇ ਕੋਲ ਹਜ਼ਰਤ ਜਿਬਰੀਲ (ਅਲੈ.) ਨੇ ਮੇਰੀ ਇਮਾਮਤ ਕੀਤੀ। ਤਦ ਮੈਨੂੰ ਜ਼ੁਹਰ ਦੀ ਨਮਾਜ਼ ਪੜ੍ਹਾਈ.....ਅਤੇ ਮੈਨੂੰ ਅਸਰ ਦੀ ਨਮਾਜ਼ ਪੜ੍ਹਾਈ.....ਅਤੇ ਮੈਨੂੰ ਮਗ਼ਰਿਬ ਦੀ ਨਮਾਜ਼ ਪੜ੍ਹਾਈ.....ਅਤੇ ਮੈਨੂੰ ਇਸ਼ਾ ਦੀ ਨਮਾਜ਼ ਪੜ੍ਹਾਈ.....ਅਤੇ ਮੈਨੂੰ ਫ਼ਜਰ ਦੀ ਨਮਾਜ਼ ਪੜ੍ਹਾਈ।"

(ਅਬੂ ਦਾਊਦ-393 ਅਤੇ ਤਿਰਮਿਜ਼ੀ-149, ਇਸਨੂੰ ਇਮਾਮ ਤਿਰਮਿਜ਼ੀ-149, ਇਬਨੇ ਖ਼ੁਜ਼ੈਮਾ, ਹਾਕਿਮ, ਜ਼ਹਬੀ ਅਤੇ ਅਬੂ-ਬਕਰ ਇਬਨੇ ਅਰਬੀ ਨੇ ਸਹੀ ਕਿਹਾ ਹੈ)

ਹਜ਼ਰਤ ਜਿਬਰੀਲ (ਅਲੈ.) ਦੀ ਇਸ ਇਮਾਮਤ ਦੇ ਹਦੀਸ ਤੋਂ ਪਤਾ ਲੱਗਦਾ ਹੈ ਕਿ ਨਮਾਜ਼ ਦਾ ਦਰਜਾ ਇੰਨਾ ਉੱਚਾ,ਇਸਦਾ ਦਾ ਮਹੱਤਵ ਅੱਲਾਹ ਦੇ ਨੇੜੇ ਇੰਨਾ ਉੱਚਾ ਅਤੇ ਉੱਤਮ,ਵਿਸ਼ੇਸ਼ ਰੂਪ,ਨਿਸ਼ਚਿਤ ਤਰੀਕਾ,ਨਿਰਧਾਰਿਤ ਅਸੂਲਾਂ ਅਤੇ ਅਤਿਅੰਤ ਨਿਮਰਤਾ ਅਤੇ ਰੱਬ ਪ੍ਰਤੀ ਸਮਰਪਣ ਨਾਲ ਅਦਾ ਕਰਨਾ ਇੰਨਾ ਜ਼ਰੂਰੀ ਹੈ ਕਿ ਅੱਲਾਹ ਤਆਲਾ ਨੇ ਉੱਮਤ ਨੂੰ ਸਿਖਾਉਣ ਲਈ ਹਜ਼ਰਤ ਜਿਬਰੀਲ (ਅਲੈ.) ਨੂੰ ਦੁਨੀਆ ਦੇ ਰਹਿਨੁਮਾ (ਸ.) ਦੇ ਕੋਲ ਭੇਜਿਆ। ਹਜ਼ਰਤ ਜਿਬਰੀਲ (ਅਲੈ.) ਨੇ ਅੱਲਾਹ ਦੇ ਆਦੇਸ਼ ਦੇ ਅਨੁਸਾਰ ਰਸੂਲੱਲਾਹ (ਸ.) ਨੂੰ ਨਮਾਜ਼ ਦੀ ਹਾਲਤ ਅਤੇ ਰੂਪ,ਉਸਦੇ ਸਮੇਂ ਅਤੇ ਕਾਇਦੇ ਸਿਖਾਏ ਅਤੇ ਫਿਰ ਆਪ (ਸ.) ਹਜ਼ਰਤ ਜਿਬਰੀਲ ਦੇ ਦੱਸੇ ਤੇ ਸਿਖਾਏ ਹੋਏ ਸਮਿਆਂ,ਤਰੀਕਿਆਂ,ਕਾਇਦਿਆਂ ਤੇ ਅਸੂਲਾਂ ਦੇ ਅਨੁਸਾਰ ਨਮਾਜ਼ ਪੜ੍ਹਦੇ ਰਹੇ ਅਤੇ ਉੱਮਤ ਨੂੰ ਵੀ ਆਦੇਸ ਦਿੱਤਾ: "ਨਮਾਜ਼ ਇੰਝ ਪੜ੍ਹੋ ਜਿਵੇਂ ਤੁਸੀਂ ਮੈਨੂੰ ਪੜ੍ਹਦੇ ਵੇਖਦੇ ਹੋ।"

(ਬੁਖ਼ਾਰੀ-631)

***

# ਨਮਾਜ਼ ਵਿੱਚ ਨਿਮਰਤਾ ਅਤੇ ਰੱਬ ਪ੍ਰਤੀ ਸਮਰਪਣ (ਖ਼ੁਸ਼ੂਅ ਅਤੇ ਖ਼ੁਜ਼ੂਅ)

ਅੱਲਾਹ ਤਆਲਾ ਫ਼ਰਮਾਉਂਦੇ ਹਨ:

﴿قَدْ أَفْلَحَ الْمُؤْمِنُونَ ☆ الَّذِينَ هُمْ فِي صَلَاتِهِمْ خَاشِعُونَ ☆﴾

(ਅਲ ਮੋਮਿਨੂਨ-1,2)

"ਨਿਰਸੰਦੇਹ ਮੋਮਿਨ ਸਫ਼ਲ ਹੋ ਗਏ ਜਿਹਨਾਂ ਨੇ ਆਪਣੀ ਨਮਾਜ਼ ਨਿਮਰਤਾ ਅਤੇ ਸਮਪਰਣ ਦੇ ਨਾਲ ਅਦਾ ਕੀਤੀ।"

ਹਜ਼ਰਤ ਉਮਰ ਬਿਨ ਖ਼ੱਤਾਬ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਅਹਿਸਾਨ ਇਹ ਹੈ ਕਿ ਤੁਸੀਂ ਅੱਲਾਹ ਦੀ ਇਬਾਦਤ (ਦਿਲ ਲਗਾਕੇ) ਕਰੋ ਜਿਵੇਂ ਤੁਸੀਂ ਉਸਨੂੰ ਦੇਖ ਰਹੇ ਹੋ,ਜੇਕਰ ਇਹ ਨਾ ਹੋ ਸਕੇ ਤਾਂ ਇਹ ਖ਼ਿਆਲ ਕਰੋ ਕਿ ਅੱਲਾਹ ਤਆਲਾ ਤੁਹਾਨੂੰ ਦੇਖ ਰਿਹਾ ਹੈ।"

(ਬੁਖ਼ਾਰੀ-50 ਅਤੇ ਮੁਸਲਿਮ-8)

ਜਦੋਂ ਇਨਸਾਨ ਨਮਾਜ਼ ਦੇ ਦੌਰਾਨ ਆਪਣੇ ਦਿਲ ਵਿੱਚ ਇਹ ਮੰਨ ਲਵੇਗਾ ਕਿ ਮੈਂ ਅੱਲਾਹ ਤਆਲਾ ਨੂੰ ਦੇਖ ਰਿਹਾ ਹਾਂ ਜਾਂ ਘੱਟੋ-ਘੱਟ ਅੱਲਾਹ ਤਆਲਾ ਮੈਨੂੰ ਦੇਖ ਰਿਹਾ ਹੈ ਤਾਂ ਉਸਦੇ ਦਿਲ ਵਿੱਚ ਅੱਲਾਹ ਤਆਲਾ ਦਾ ਡਰ ਤੇ ਸਨਮਾਨ ਪੈਦਾ ਹੋਵੇਗਾ। ਉਹ ਆਪਣੀ ਨਮਾਜ਼ ਨਿਮਰਤਾ ਅਤੇ ਸਮਰਪਣ ਦੀ ਭਾਵਨਾ ਨਾਲ ਅਦਾ ਕਰੇਗਾ,ਨਮਾਜ਼ ਵਿੱਚ ਬਿਨਾਂ ਵਜ੍ਹਾ ਹਿੱਲਜੁਲ ਨਹੀਂ ਕਰੇਗਾ,ਬੇ-ਅਦਬੀ ਅਤੇ ਅਸ਼ਿਸ਼ਟਤਾ ਨਾਲ ਨਹੀਂ ਅਦਾ ਕਰੇਗਾ,ਨਮਾਜ਼ ਸ਼ਾਂਤੀ ਅਤੇ ਸੰਤੁਸ਼ਟੀ ਦਾ ਨਾਂ ਹੈ।

ਹਜ਼ਰਤ ਉਬਾਦਾ ਬਿਨ ਸਾਮਿਤ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਇਹ ਫ਼ਰਮਾਉਂਦੇ ਹੋਏ ਸੁਣਿਆ:"ਅੱਲਾਹ ਤਆਲਾ ਨੇ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ,ਫਿਰ ਜਿਸ ਨੇ ਚੰਗਾ ਵਜ਼ੂ ਕੀਤਾ ਉਹਨਾਂ (ਨਮਾਜ਼ਾਂ) ਨੂੰ ਨਿਮਰਤਾ ਸਹਿਤ (ਇਕਾਗਰ ਚਿੱਤ ਹੋਕੇ ਨਮਾਜ਼ ਪੜ੍ਹਨੀ) ਪੜ੍ਹਿਆ ਅਤੇ ਉਹਨਾਂ ਦਾ ਰੁਕੂਅ ਪੂਰਾ ਕੀਤਾ ਤਾਂ ਉਸ ਨਮਾਜ਼ੀ ਦੇ ਲਈ ਅੱਲਾਹ ਤਆਲਾ ਦਾ ਵਾਅਦਾ ਹੈ ਕਿ ਉਹ (ਅੱਲਾਹ) ਉਸ ਨੂੰ ਬਖ਼ਸ਼ ਦੇਣਗੇ ਅਤੇ ਜਿਹੜਾ ਇੰਝ ਨਹੀਂ ਕਰੇਗਾ ਤਾਂ ਅੱਲਾਹ ਦਾ ਕੋਈ ਵਾਅਦਾ ਨਹੀਂ ਭਾਵੇਂ ਬਖ਼ਸ਼ ਦੇਵੇ ਭਾਵੇਂ ਸਜ਼ਾ ਦੇਵੇ।"

(ਅਬੂ ਦਾਊਦ-425,ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਜਿਹੜਾ ਵਿਅਕਤੀ ਨਮਾਜ਼ ਵਿੱਚ ਇਹ ਕਲਪਨਾ ਕਰੇ ਕਿ ਉਹ ਹਾਕਮਾਂ ਦੇ ਹਾਕਮ ਅੱਗੇ ਖੜ੍ਹਾ ਹੈ ਤਾਂ ਉਹ ਪੂਰਾ ਦਿਲ ਲਗਾਕੇ ਅਤੇ ਸੱਚੇ ਮਨ ਨਾਲ ਅਦਾ ਕਰੇਗਾ। ਇਹ ਸੰਭਵ ਹੀ ਨਹੀਂ ਹੈ ਕਿ ਉਸਦਾ ਸਰੀਰ ਕੋਈ ਹੋਰ ਹਰਕਤਾਂ ਕਰੇ,ਕਦੇ ਇੱਕ ਪੈਰ ਤੇ ਜ਼ੋਰ ਦੇਵੇ ਅਤੇ ਕਦੇ ਦੂਸਰੇ ਪੈਰ ਤੇ ਜ਼ੋਰ ਦੇਵੇ,ਕਦੇ ਦਾੜ੍ਹੀ ਨਾਲ ਖੇਡਣਾ ਸ਼ੁਰੂ ਕਰ ਦੇਵੇ ਅਤੇ ਕਦੇ ਬਿਨਾਂ ਲੋੜ ਤੋਂ ਖਾਜ ਕਰਦਾ ਰਹੇ,ਕਦੇ ਕਮੀਜ਼ ਦੇ ਬਲਾਂ ਨੂੰ ਦੂਰ ਕਰੇ ਅਤੇ ਕਦੇ ਸਿਰ ਦੇ ਰੁਮਾਲ ਨੂੰ ਹਿਲਾਉਂਦਾ ਰਹੇ। ਅੱਲਾਹ ਤਆਲਾ ਆਦੇਸ਼ ਦਿੰਦੇ ਹੋਏ ਫ਼ਰਮਾਉਂਦੇ ਹਨ:

﴿وَقُومُوا لِلّٰهِ قَانِتِينَ﴾

"ਅਤੇ ਅੱਲਾਹ ਦੇ ਸਾਹਮਣੇ (ਨਮਾਜ਼ ਵਿੱਚ) ਅਦਬ ਨਾਲ ਖੜ੍ਹੇ ਰਹੋ।"

(ਅਲ-ਬਕਰਹ:638)

ਰਸੂਲੱਲਾਹ (ਸ.) ਨੇ ਇਹ ਸਿੱਖਿਆ ਦਿੱਤੀ ਹੈ ਕਿ ਨਮਾਜ਼ੀ ਦੇ ਸਾਹਮਣੇ ਕੋਈ ਅਜਿਹੀ ਚੀਜ਼ ਨਹੀਂ ਹੋਣੀ ਚਾਹੀਦੀ ਜੋ ਉਸਦਾ ਧਿਆਨ ਨਮਾਜ਼ ਤੋਂ ਹਟਾ ਦੇਵੇ ਅਤੇ ਇੰਝ ਉਸਦੇ ਮਨ ਨੂੰ ਭਟਕਾਵੇ ਅਤੇ ਨਮਾਜ਼ ਵਿੱਚ ਫ਼ਰਕ ਆਵੇ।

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਇੱਕ ਚਾਦਰ ਤੇ ਨਮਾਜ਼ ਪੜ੍ਹੀ ਜਿਸ ਦੇ ਉੱਪਰ ਨਕਸ਼ੋ ਨਿਗਾਰ (ਕਲਾ-ਕ੍ਰਿਤੀ) ਸੀ,ਫਿਰ ਫ਼ਰਮਾਇਆ:"ਮੇਰੀ ਇਸ ਚਾਦਰ ਨੂੰ ਅਬੂ ਜਹਮ ਦੇ ਕੋਲ ਲੈ ਜਾਓ ਅਤੇ ਉਹਨਾਂ ਦੀ ਚਾਦਰ ਮੇਰੇ ਕੋਲ ਲੈ ਆਓ,ਇਹਨੇ (ਚਾਦਰ ਦੀਆਂ ਧਾਰੀਆਂ) ਮੇਰੀ ਨਮਾਜ਼ ਵਿੱਚ ਨਿਮਰਤਾ ਤੋਂ ਭਟਕਾ ਦਿੱਤਾ।"

(ਬੁਖ਼ਾਰੀ-373 ਅਤੇ ਮੁਸਲਿਮ-556)

ਹਜ਼ਰਤ ਆਇਸ਼ਾ (ਰਜ਼ੀ.) ਨੇ ਘਰ ਵਿੱਚ ਇੱਕ ਪਰਦਾ ਲਟਕਾ ਰੱਖਿਆ ਸੀ, ਰਸੂਲੱਲਾਹ (ਸ.) ਨੇ ਫ਼ਰਮਾਇਆ:"ਇਹ ਪਰਦਾ ਹਟਾ ਦਿਓ,ਇਸਦੀਆਂ ਤਸਵੀਰਾਂ ਨਮਾਜ਼ ਵਿੱਚ ਮੇਰੇ ਸਾਹਮਣੇ ਆਉਂਦੀਆ ਹਨ।"

(ਬੁਖ਼ਾਰੀ-374)

ਇਹਨਾਂ ਮੁਬਾਰਕ ਹਦੀਸਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਨਮਾਜ਼ ਵਿੱਚ ਮਨੋ ਤਨੋ ਹਾਜ਼ਰੀ ਅਤੇ ਸਮਪਰਣ ਜ਼ਰੂਰੀ ਹੈ ਅਤੇ ਜਿਹੜੀ ਚੀਜ਼ ਨਮਾਜ਼ ਦੌਰਾਨ ਆਦਮੀ ਦਾ ਧਿਆਨ ਆਪਣੇ ਵੱਲ ਖਿੱਚੇ ਉਸਨੂੰ ਦੂਰ ਕਰ ਦੇਣਾ ਚਾਹੀਦਾ ਹੈ,ਪਰ ਅਫ਼ਸੋਸ ਅੱਜ ਮਸਜਿਦਾਂ ਵਿੱਚ ਮੋਬਾਇਲਾਂ ਦੀਆਂ ਸੰਗੀਤ ਵਾਲੀਆਂ ਅਵਾਜ਼ਾਂ ਗੂੰਜਦੀਆਂ ਹਨ ਇੱਥੋਂ ਤੱਕ ਕਿ ਖ਼ਾਨਾ-ਏ-ਕਾਅਬਾ ਵੀ ਇਸ ਸੰਗੀਤ ਤੋਂ ਬਚਿਆ ਨਹੀਂ ਰਿਹਾ,ਇੰਝ ਇਹ ਲੋਕ ਆਪਣੀਆਂ ਅਤੇ ਦੂਸਰੇ ਲੋਕਾਂ ਦੀਆਂ ਨਮਾਜ਼ਾਂ ਦੀ ਨਿਮਰਤਾ ਅਤੇ ਸਮਪਰਣ ਖ਼ਰਾਬ ਕਰ ਦਿੰਦੇ ਹਨ। ਇਸ ਤੋਂ ਇਲਾਵਾ ਮਸਜਿਦਾਂ ਦੇ ਮਿਹਰਾਬਾਂ ਅਤੇ ਦੀਵਾਰਾਂ ਨੂੰ ਸਜਾਇਆ ਜਾਂਦਾ ਹੈ, ਉਹਨਾਂ ਤੇ ਫੁੱਲ-ਬੂਟੇ ਬਣਾਏ ਜਾਂਦੇ ਹਨ। ਮਸਜਿਦਾਂ ਦੇ ਕਾਲੀਨ ਅਤੇ ਮਸੱਲਿਆਂ ਤੇ ਵੀ ਫੁੱਲ-ਬੂਟੇ ਬਣਾਏ ਜਾਂਦੇ ਹਨ,ਜਦੋਂ

ਕਿ ਮਸਜਿਦਾਂ ਸਾਦਗੀ ਦਾ ਨਮੂਨਾ ਹੋਣੀਆਂ ਚਾਹੀਦੀਆਂ ਹਨ ਤਾਂ ਜੋ ਨਮਾਜ਼ ਵਿੱਚ ਸਕੂਨ ਅਤੇ ਸੰਤੁਸ਼ਟੀ ਹੋਵੇ ਅਤੇ ਪੂਰੇ ਧਿਆਨ ਪੂਰਵਕ ਇੱਕ ਮੁਸਲਮਾਨ ਨਮਾਜ਼ ਅਦਾ ਕਰ ਸਕੇ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੈਨੂੰ ਇਹ ਆਦੇਸ਼ ਨਹੀਂ ਦਿੱਤਾ ਗਿਆ ਕਿ ਮਸਜਿਦਾਂ ਨੂੰ ਸਜਾਵਾਂ।" ਹਜ਼ਰਤ ਇਬਨੇ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ:ਪ੍ਰੰਤੂ ਤੁਸੀਂ ਵੀ ਮਸਜਿਦਾਂ ਨੂੰ ਸਜਾਇਆ ਕਰੋਗੇ ਜਿਵੇਂ ਯਹੂਦੀ ਅਤੇ ਈਸਾਈਆਂ ਨੇ ਸਜਾਇਆ।

(ਅਬੂ ਦਾਊਦ-448,ਇਸਨੂੰ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਨਬੀ (ਸ.) ਨੇ ਫ਼ਰਮਾਇਆ:"ਕਿਆਮਤ ਦੀਆਂ ਨਿਸ਼ਾਨੀਆਂ ਵਿੱਚੋਂ ਇਹ ਵੀ ਇੱਕ ਨਿਸ਼ਾਨੀ ਹੈ ਕਿ ਲੋਕ ਮਸਜਿਦਾਂ ਤੇ ਹੰਕਾਰ ਕਰਨਗੇ।"

(ਅਬੂ ਦਾਊਦ-449,ਇਸਨੂੰ ਇਬਨੇ ਖ਼ੁਜ਼ੈਮਾ-3/281(1322) ਨੇ ਸਹੀ ਕਿਹਾ ਹੈ)

ਨਮਾਜ਼ ਪੜ੍ਹਦੇ ਹੋਏ ਨਜ਼ਰਾਂ ਨੀਵੀਆਂ ਹੋਣੀਆਂ ਚਾਹੀਦੀਆਂ ਹਨ। ਇਹ ਗੱਲ ਨਮਾਜ਼ ਵਿੱਚ ਅੱਲਾਹ ਦੇ ਸਾਹਮਣੇ ਅਦਬ ਦੇ ਨਾਲ ਖੜ੍ਹੇ ਹੋਣ ਦੇ ਵਿਰੁੱਧ ਹੈ ਕਿ ਨਮਾਜ਼ੀ ਨਜ਼ਰਾਂ ਨੂੰ ਉੱਚਾ ਕਰੇ ਜਾਂ ਇੱਧਰ-ਉੱਧਰ ਦੇਖੇ।

ਹਜ਼ਰਤ ਆਇਸ਼ਾ (ਰਜ਼ੀ.) ਬਿਆਨ ਕਰਦੀ ਹਨ ਕਿ ਮੈਂ ਰਸੂਲੱਲਾਹ (ਸ.) ਤੋਂ ਨਮਾਜ਼ ਵਿੱਚ ਇੱਧਰ-ਉੱਧਰ ਦੇਖਣ ਦੇ ਸੰਬੰਧ ਵਿੱਚ ਪ੍ਰਸ਼ਨ ਪੁੱਛਿਆ ਤਾਂ ਆਪ (ਸ.) ਨੇ ਫ਼ਰਮਾਇਆ:"ਨਮਾਜ਼ ਵਿੱਚ ਇੱਧਰ-ਉੱਧਰ ਦੇਖਣਾ ਬੰਦੇ ਦੀ ਨਮਾਜ਼ ਵਿੱਚ ਸ਼ੈਤਾਨ ਦਾ ਹਿੱਸਾ ਹੁੰਦਾ ਹੈ।"

(ਬੁਖ਼ਾਰੀ-751)

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਲੋਕਾਂ ਦਾ ਕੀ ਹਾਲ ਹੈ ਕਿ ਉਹ ਨਮਾਜ਼ ਵਿੱਚ ਆਪਣੀਆਂ ਨਜ਼ਰਾਂ ਉੱਪਰ ਚੁੱਕਦੇ ਹਨ।" ਆਪ (ਸ.) ਨੇ ਸਖਤ ਚਿਤਾਵਨੀ ਦਿੰਦੇ ਹੋਏ ਫ਼ਰਮਾਇਆ: "ਲੋਕ ਇੰਝ ਕਰਨ ਤੋਂ ਰੁਕ ਜਾਣ ਨਹੀਂ ਤਾਂ ਉਹਨਾਂ ਦੀਆ ਨਜ਼ਰਾਂ ਉਚਕ (ਖੋਹ ਲੈਣਾ) ਲਈਆਂ ਜਾਣਗੀਆਂ।"

(ਬੁਖ਼ਾਰੀ-750)

ਨਮਾਜ਼ ਵਿੱਚ ਧਿਆਨ ਅਤੇ ਸੰਪੂਰਨ ਹਾਰਦਿਕ ਉਪਸਥਿੱਤੀ ਰੱਖਣਾ ਇੰਨਾ ਜ਼ਰੂਰੀ ਹੈ ਕਿ ਆਪ (ਸ.) ਨੇ ਜਦੋਂ ਨੀਂਦ ਦੀ ਸੁਸਤੀ ਆ ਰਹੀ ਹੋਵੇ ਤਾਂ ਨਫ਼ਲ ਨਮਾਜ਼ ਪੜ੍ਹਨ ਤੋਂ ਮਨ੍ਹਾਂ ਕੀਤਾ ਹੈ। ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਨਮਾਜ਼ ਵਿੱਚ ਉਂਘਣ ਲੱਗ ਜਾਵੇ ਤਾਂ ਉਸਨੂੰ ਚਾਹੀਦਾ ਹੈ ਕਿ ਉਹ ਸੋ ਜਾਵੇ ਇੱਥੋਂ ਤੱਕ ਕਿ ਉਸਦੀ ਨੀਂਦ ਪੂਰੀ ਹੋ ਜਾਵੇ,ਜੋ ਕੋਈ ਨੀਂਦ ਵਿੱਚ ਨਮਾਜ਼ ਪੜ੍ਹੇਗਾ ਤਾਂ ਉਸਨੂੰ ਪਤਾ ਹੀ ਨਹੀਂ ਚਲਦਾ ਉਹ ਅੱਲਾਹ ਤੋਂ ਮੁਆਫ਼ੀ ਮੰਗ ਰਿਹਾ ਹੈ ਜਾਂ ਆਪਣੇ ਆਪ ਨੂੰ ਬਦ-ਦੁਆ ਦੇ ਰਿਹਾ ਹੈ।"

(ਬੁਖ਼ਾਰੀ-212 ਅਤੇ ਮੁਸਲਿਮ-786)

ਇੰਝ ਹੀ ਜੇਕਰ ਭੁੱਖ ਲੱਗੀ ਹੋਵੇ ਅਤੇ ਖਾਣਾ ਵੀ ਮੌਜੂਦ ਹੋਵੇ ਤਾਂ ਨਮਾਜ਼ ਵਿੱਚ ਖਾਣੇ ਦਾ ਖ਼ਿਆਲ ਆ ਸਕਦਾ ਹੈ,ਜਿਸਦੇ ਕਾਰਨ ਇਕਾਗਰਤਾ ਨਾਲ ਨਮਾਜ਼ ਅਦਾ ਕਰਨਾ ਮੁਸ਼ਕਿਲ ਹੁੰਦਾ ਹੈ ਇਸ ਲਈ ਰਸੂਲੱਲਾਹ (ਸ.) ਨੇ ਪਹਿਲਾਂ ਖਾਣਾ ਖਾਣ ਦਾ ਆਦੇਸ਼ ਦਿੱਤਾ ਹੈ।

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਦੋਂ ਤੁਹਾਡੇ ਸਾਹਮਣੇ ਸ਼ਾਮ ਦਾ ਖਾਣਾ ਰੱਖਿਆ ਜਾਵੇ ਅਤੇ ਉੱਧਰ ਨਮਾਜ਼ ਦੇ ਲਈ ਜਮਾਅਤ ਵੀ ਖੜ੍ਹੀ ਹੋ ਜਾਵੇ ਤਾਂ ਪਹਿਲਾਂ ਖਾਣਾ ਖਾਓ ਅਤੇ ਨਮਾਜ਼ ਦੇ ਲਈ ਜਲਦੀ ਨਾ ਕਰੋ ਇੱਥੋਂ ਤੱਕ ਕਿ ਖਾਣੇ ਤੋਂ ਵਿਹਲੇ ਹੋ ਜਾਵੋ।ਹਜ਼ਰਤ ਇਬਨੇ ਉਮਰ (ਰਜ਼ੀ.) ਦੇ ਲਈ ਖਾਣਾ ਲਿਆਂਦਾ ਜਾਂਦਾ ਅਤੇ ਜਮਾਅਤ ਵੀ ਖੜ੍ਹੀ ਹੋ ਜਾਂਦੀ ਤਾਂ ਉਹ ਨਮਾਜ਼ ਦੇ ਲਈ ਨਹੀਂ ਜਾਂਦੇ ਜਦੋਂ ਤੱਕ ਕਿ ਖਾਣੇ ਤੋਂ ਵਿਹਲੇ ਨਾ ਹੋ ਜਾਂਦੇ,ਭਾਵੇਂ ਉਹ ਇਮਾਮ ਦੀ ਕਿਰਅਤ ਦੀ ਅਵਾਜ਼ ਵੀ ਸੁਣ ਰਹੇ ਹੁੰਦੇ ਸੀ।"

(ਬੁਖ਼ਾਰੀ-673 ਅਤੇ ਮੁਸਲਿਮ-559)

ਨਮਾਜ਼ ਵਿੱਚ ਇਕਾਗਰਤਾ ਵਾਸਤੇ ਰਸੂਲੱਲਾਹ (ਸ.) ਨੇ ਆਦੇਸ਼ ਦਿੱਤਾ ਕਿ ਜੇਕਰ ਪਾਖ਼ਾਨਾ ਜਾਂ ਪਿਸ਼ਾਬ ਲਈ ਜਾਣ ਦੀ ਲੋੜ ਹੋਵੇ ਤਾਂ ਪਹਿਲਾਂ ਉਸ ਤੋਂ ਵਿਹਲੇ ਹੋ ਜਾਓ।

ਹਜ਼ਰਤ ਆਇਸ਼ਾ (ਰਜ਼ੀ.) ਬਿਆਨ ਫ਼ਰਮਾਉਂਦੇ ਹਨ ਕਿ ਨਬੀ (ਸ.) ਨੇ ਫ਼ਰਮਾਇਆ: "ਜਦੋਂ ਖਾਣਾ ਮੌਜੂਦ ਹੋਵੇ ਜਾਂ ਪਾਖ਼ਾਨਾ ਅਤੇ ਪਿਸ਼ਾਬ ਜਾਣ ਦੀ ਲੋੜ ਹੋਵੇ ਤਾਂ ਨਮਾਜ਼ ਨਹੀਂ ਹੁੰਦੀ।"

(ਮੁਸਲਿਮ-560)

ਪਿਸ਼ਾਬ-ਪਾਖ਼ਾਨਾ ਆਉਂਦੇ ਹੋਣ ਕਾਰਨ ਦਬਾਓ ਦੀ ਹਾਲਤ ਵਿੱਚ ਜੇਕਰ ਕੋਈ ਨਮਾਜ਼ ਪੜ੍ਹੇਗਾ ਤਾਂ ਨਮਾਜ਼ ਵਿੱਚ ਚੈਨ, ਰੱਬ ਪ੍ਰਤੀ ਸਮਪਰਣ ਅਤੇ ਸੰਤੁਸ਼ਟੀ ਨਹੀਂ ਮਿਲੇਗੀ, ਇਸ ਲਈ ਨਬੀ (ਸ.) ਨੇ ਪਹਿਲਾਂ ਉਹਨਾਂ ਤੋਂ ਵਿਹਲੇ ਹੋਣ ਲਈ ਪ੍ਰਾਥਮਿਕਤਾ ਦਿੱਤੀ।

ਰਸੂਲੱਲਾਹ (ਸ.) ਦੀ ਨਮਾਜ਼ ਵਿੱਚ ਅੱਲਾਹ ਦੇ ਡਰ ਦਾ ਇੰਝ ਪ੍ਰਗਟਾਵਾ ਹੁੰਦਾ ਸੀ ਕਿ "ਆਪ (ਸ.) ਨਮਾਜ਼ ਪੜ੍ਹਦੇ ਤਾਂ ਆਪ ਦੇ ਰੋਣ ਦੇ ਕਾਰਨ ਆਪ ਦੇ ਸੀਨੇ ਵਿੱਚੋਂ ਚੱਕੀ ਦੇ ਚੱਲਣ ਦੀ ਅਵਾਜ਼ ਆਉਂਦੀ ਸੀ।"

(ਅਬੂ ਦਾਊਦ-904 ਅਤੇ ਨਿਸਾਈ-3/13,1214)

ਸਾਨੂੰ ਵੀ ਨਮਾਜ਼ ਵਿੱਚ ਆਪਣੇ ਦਿਲ ਅਤੇ ਦਿਮਾਗ਼ ਵਿੱਚ ਇਹ ਕਲਪਨਾ ਕਰ ਲੈਣੀ ਚਾਹੀਦਾ ਹੈ ਕਿ ਅਸੀਂ ਅੱਲਾਹ ਤਆਲਾ ਦੀ ਅਦਾਲਤ ਵਿੱਚ ਖੜ੍ਹੇ ਹਾਂ,ਬਾਹਰੀ ਤੇ ਅੰਦਰੂਨੀ ਤੌਰ ਤੇ ਅੱਲਾਹ ਦੇ ਵੱਲ ਧਿਆਨ ਹੋਣਾ ਚਾਹੀਦਾ ਹੈ ਅਤੇ ਜੇਕਰ ਸ਼ੈਤਾਨ ਸਾਨੂੰ ਸਾਡੀ ਨਮਾਜ਼ ਤੋਂ ਭਟਕਾਉਣਾ ਚਾਹੇ ਤਾਂ ਆਊਜ਼ੁ-ਬਿੱਲਾ-ਹੀ

ਕਹਿਕੇ ਖੱਬੇ ਪਾਸੇ ਤਿੰਨ ਵਾਰ ਥੂ-ਥੂ (ਥੁਥਕਾਰ) ਕਰਕੇ ਸ਼ੈਤਾਨ ਨੂੰ ਭਜਾ ਦੇਣਾ ਚਾਹੀਦਾ ਹੈ।

ਹਜ਼ਰਤ ਉਸਮਾਨ ਬਿਨ ਅਬੀ ਅਲਆਸ (ਰਜ਼ੀ.) ਨੇ ਰਸੂਲੱਲਾਹ (ਸ.) ਨੂੰ ਪੁੱਛਿਆ ਕਿ ਹੇ ਅੱਲਾਹ ਦੇ ਰਸੂਲ! ਸ਼ੈਤਾਨ ਮੇਰੀ ਨਮਾਜ਼ ਅਤੇ ਮੇਰੀ ਕਿਰਅਤ ਦੇ ਦੌਰਾਨ ਆ ਜਾਂਦਾ ਹੈ ਅਤੇ ਕਿਰਅਤ ਵਿੱਚ ਗੜਬੜੀ ਪੈਦਾ ਕਰਦਾ ਹੈ? ਆਪ (ਸ.) ਨੇ ਫ਼ਰਮਾਇਆ:"ਉਸ ਸ਼ੈਤਾਨ ਦਾ ਨਾਮ ਖ਼ਨਜ਼ਬ ਹੈ,ਜਦੋਂ ਤੁਹਾਨੂੰ ਇਸਦਾ ਖ਼ਿਆਲ ਆਵੇ ਤਾਂ ਆਊਜ਼ੁਬਿੱਲਾਹ ਦੇ ਵਾਕ ਪੜ੍ਹੋ ਅਤੇ ਖੱਬੇ ਪਾਸੇ ਤਿੰਨ ਵਾਰ ਥੁਥਕਾਰੋ (ਥੂ ਕਰੋ)।" ਹਜ਼ਰਤ ਉਸਮਾਨ ਬਿਨ ਅਬੀ ਅਲਆਸ (ਰਜ਼ੀ.) ਬਿਆਨ ਕਰਦੇ ਹਨ ਕਿ ਮੈਂ ਇੰਝ ਹੀ ਕੀਤਾ,ਇਸ ਨਾਲ ਅੱਲਾਹ ਤਾਅਲਾ ਨੇ ਉਸਨੂੰ (ਸ਼ੈਤਾਨ ਨੂੰ) ਮੇਰੇ ਤੋਂ ਦੂਰ ਕਰ ਦਿੱਤਾ।

(ਮੁਸਲਿਮ-2203)

ਸਾਨੂੰ ਨਮਾਜ਼ ਬਹੁਤ ਹੀ ਚੰਗੇ ਢੰਗ ਨਾਲ ਪੜ੍ਹਨੀ ਚਾਹੀਦੀ ਹੈ।ਕੁੱਝ ਨਮਾਜ਼ੀ ਰਫ਼ਆ-ਯਦੈਨ ਕਰਦੇ ਸਮੇਂ ਹੱਥਾਂ ਨੂੰ ਮੋਢਿਆਂ ਤੱਕ ਉੱਚਾ ਨਹੀਂ ਕਰਦੇ ਕੇਵਲ ਹੱਥ ਜਾਂ ਉਂਗਲਾਂ ਦੀ ਥੋੜ੍ਹੀ ਜਿਹੀ ਹਰਕਤ ਕਰਨਾ ਹੀ ਬਥੇਰਾ ਸਮਝਦੇ ਹਨ,ਕੁੱਝ ਨਮਾਜ਼ ਦੀ ਹਾਲਤ ਵਿੱਚ ਕਮੀਜ਼ ਦੀਆ ਬਾਂਹਵਾਂ ਉਤਾਰਦੇ ਹਨ ਅਤੇ ਕਦੇ ਇਸ ਹਾਲਤ ਵਿੱਚ ਨਮਾਜ਼ ਪੜ੍ਹਦੇ ਹਨ ਕਿ ਉਹਨਾਂ ਦੇ ਕਮੀਜ਼ਾਂ ਦੀਆਂ ਬਾਂਹਵਾਂ ਉੱਪਰ ਚੜ੍ਹੀਆਂ ਹੁੰਦੀਆਂ ਹਨ।ਕਹਿਣ ਤੋਂ ਭਾਵ ਕਿ ਨਮਾਜ਼ ਵਿੱਚ ਲਾਪਰਵਾਹੀ ਅਤੇ ਬੇ-ਅਦਬੀ ਦਾ ਪੂਰੀ ਤਰ੍ਹਾਂ ਦਿਖਾਵਾ ਕਰ ਰਹੇ ਹੁੰਦੇ ਹਨ ਅਤੇ ਅਜਿਹੇ ਹੀ ਲੋਕ ਦੁਨੀਆਂ ਵਿੱਚ ਹੁਕਮਰਾਨਾਂ ਦੇ ਸਾਹਮਣੇ ਖੜ੍ਹੇ ਹੁੰਦੇ ਹਨ ਤਾਂ ਬਹੁਤ ਹੀ ਅਦਬ ਅਤੇ ਇੱਜ਼ਤ ਨਾਲ ਖੜ੍ਹੇ ਹੁੰਦੇ ਹਨ।ਕੀ ਅੱਲਾਹ ਦੇ ਦਰਬਾਰ ਵਿੱਚ ਬੇ-ਅਦਬੀ ਜਾਇਜ਼ ਹੋ ਸਕਦੀ ਹੈ?!

ਹਜ਼ਰਤ ਅਬੂ ਹੁਰੈਰਹ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਇੱਕ ਦਿਨ ਨਮਾਜ਼ ਪੜ੍ਹਾਉਣ ਤੋਂ ਬਾਦ ਫ਼ਰਮਾਇਆ:"ਹੇ ਫ਼ਲਾਂ! ਤੁਸੀਂ ਆਪਣੀ ਨਮਾਜ਼ ਸੁੰਦਰਤਾ ਅਤੇ ਚੰਗੀ ਤਰ੍ਹਾਂ ਨਾਲ ਕਿਉਂ ਨਹੀਂ ਅਦਾ ਕਰਦੇ? ਨਮਾਜ਼ੀ ਜਦੋਂ ਨਮਾਜ਼ ਪੜ੍ਹਦਾ ਹੈ ਤਾਂ ਉਹ ਇਸ ਗੱਲ ਨੂੰ ਧਿਆਨ ਵਿੱਚ ਕਿਉਂ ਨਹੀਂ ਰੱਖਦਾ ਕਿ ਉਹ ਕਿਵੇਂ ਨਮਾਜ਼ ਪੜ੍ਹ ਰਿਹਾ ਹੈ? ਜਦੋਂ ਕਿ ਨਮਾਜ਼ੀ ਆਪਣੇ ਹੀ ਲਾਭ ਲਈ ਨਮਾਜ਼ ਪੜ੍ਹਦਾ ਹੈ,ਅਤੇ ਅੱਲਾਹ ਦੀ ਕਸਮ! ਮੈਂ ਜਿਵੇਂ ਅੱਗੇ ਦੇਖਦਾ ਹਾਂ ਉਸੇ ਤਰ੍ਹਾਂ ਹੀ ਪਿੱਛੇ ਵੀ ਦੇਖਦਾ ਹਾਂ।"

(ਮੁਸਲਿਮ-423)

***

# ਨਮਾਜ਼ਾਂ ਦੇ ਸਮੇਂ

ਅੱਲਾਹ ਤਆਲਾ ਫ਼ਰਮਾਉਂਦੇ ਹਨ :

﴿إِنَّ الصَّلَاةَ كَانَتْ عَلَى الْمُؤْمِنِينَ كِتَابًا مَّوْقُوتًا﴾

"ਨਿਰਸੰਦੇਹ ਮੋਮਿਨਾਂ ਉੱਪਰ ਨਮਾਜ਼ ਉਸਦੇ ਨਿਸ਼ਚਿਤ ਸਮਿਆਂ ਤੇ ਫਰਜ਼ ਕੀਤੀ ਗਈ ਹੈ।"

(ਅਨ-ਨਿਸਾ 103)

**ਪੰਜ ਨਮਾਜ਼ਾਂ ਦੇ ਸਮੇਂ :**

ਹਜ਼ਰਤ ਬਰੀਦਹ (ਰਜ਼ੀ:) ਫ਼ਰਮਾਉਂਦੇ ਹਨ ਕਿ ਇੱਕ ਆਦਮੀ ਨੇ ਨਬੀ ਕਰੀਮ (ਸ.) ਨੂੰ ਨਮਾਜ਼ ਦੇ ਸਮਿਆਂ ਬਾਰੇ ਪੁੱਛਿਆ, ਆਪ (ਸ.) ਨੇ ਕਿਹਾ: "ਇਹਨਾਂ ਦੋ ਦਿਨਾਂ ਵਿੱਚ ਮੇਰੇ ਨਾਲ ਨਮਾਜ਼ ਪੜ੍ਹੋ।"

ਜਦੋਂ ਸੂਰਜ ਦਾ ਜ਼ਵਾਲ ਹੋਇਆ ਭਾਵ ਢਲਣ ਲੱਗਿਆ ਆਪ (ਸ.) ਨੇ ਹਜ਼ਰਤ ਬਿਲਾਲ (ਰਜ਼ੀ.) ਨੂੰ ਜ਼ੁਹਰ ਦੀ ਆਜ਼ਾਨ ਕਹਿਣ ਦਾ ਆਦੇਸ਼ ਦਿੱਤਾ....ਅਸਰ ਦੀ ਨਮਾਜ਼ ਦਾ ਆਦੇਸ਼ ਦਿੱਤਾ ਜਦੋਂ ਸੂਰਜ ਉੱਚਾ, ਸਫ਼ੈਦ ਅਤੇ ਸਾਫ਼ ਸੀ, ਮਗ਼ਰਿਬ ਦੀ ਨਮਾਜ਼ ਦਾ ਆਦੇਸ਼ ਦਿੱਤਾ ਜਦੋਂ ਸੂਰਜ ਡੁੱਬਿਆ। ਇਸ਼ਾ ਦੀ ਨਮਾਜ਼ ਦਾ ਆਦੇਸ਼ ਦਿੱਤਾ ਜਦੋਂ ਆਕਾਸ਼ ਤੋਂ ਲਾਲੀ ਖ਼ਤਮ ਹੋਈ ਅਤੇ ਫ਼ਜਰ ਦੀ ਨਮਾਜ਼ ਦਾ ਆਦੇਸ਼ ਦਿੱਤਾ ਜਦੋਂ ਪਹੁ-ਫ਼ੁੱਟਣ ਲੱਗੀ (ਭਾਵ ਪੰਜਾਂ ਨਮਾਜ਼ਾਂ ਨੂੰ ਉਹਨਾਂ ਦੇ ਪਹਿਲੇ ਸਮਿਆਂ ਵਿੱਚ ਪੜ੍ਹਾਇਆ)। ਦੂਸਰੇ ਦਿਨ ਹਜ਼ਰਤ ਬਿਲਾਲ (ਰਜ਼ੀ.) ਨੂੰ ਆਦੇਸ਼ ਦਿੱਤਾ ਕਿ ਜ਼ੁਹਰ ਦੀ ਨਮਾਜ਼ ਚੰਗੀ ਤਰ੍ਹਾਂ ਠੰਡੀ (ਕਰਕੇ) ਅਤੇ ਅਸਰ ਦੀ ਨਮਾਜ਼ ਪੜ੍ਹੀ ਜਦੋਂ ਸੂਰਜ ਉੱਚਾ ਸੀ ਅਤੇ ਉਸ (ਪਹਿਲੇ) ਸਮੇਂ ਤੋਂ ਦੇਰੀ ਕੀਤੀ ਜੋ ਉਸ ਲਈ (ਪਹਿਲੇ ਦਿਨ) ਸੀ। ਮਗ਼ਰਿਬ ਦੀ ਨਮਾਜ਼ ਸੂਰਜ ਡੁੱਬਣ ਤੋਂ ਬਾਦ ਦੀ ਲਾਲੀ ਖ਼ਤਮ ਹੋ ਜਾਣ ਤੋਂ ਪਹਿਲਾਂ ਪੜ੍ਹੀ ਅਤੇ ਇਸ਼ਾ ਦੀ ਨਮਾਜ਼ ਇੱਕ ਤਿਹਾਈ ਰਾਤ ਬੀਤ ਜਾਣ ਉਪਰੰਤ ਪੜ੍ਹੀ। ਫ਼ਜਰ ਦੀ ਨਮਾਜ਼ (ਸਵੇਰ) ਰੋਸ਼ਨ ਕਰਕੇ ਪੜ੍ਹੀ (ਭਾਵ ਨਮਾਜ਼ਾਂ ਨੂੰ ਉਹਨਾਂ ਦੇ ਆਖ਼ਰੀ ਸਮਿਆਂ ਵਿੱਚ ਪੜ੍ਹਾਇਆ) ਅਤੇ ਫ਼ਰਮਾਇਆ:"ਤੁਹਾਡੀ ਨਮਾਜ਼ ਦੇ ਸਮੇਂ ਉਹਨਾਂ ਦੋ ਸਮਿਆਂ ਵਿਚਕਾਰ ਹਨ ਜੋ ਤੁਸੀਂ ਵੇਖੇ।"

(ਮੁਸਲਿਮ-613)

ਰਸੂਲ (ਸ.) ਨੇ ਫ਼ਰਮਾਇਆ,"ਨਮਾਜ਼-ਏ-ਜ਼ੁਹਰ ਦਾ ਸਮਾਂ ਸੂਰਜ ਢਲਦੇ ਹੀ ਸ਼ੁਰੂ ਹੁੰਦਾ ਹੈ ਅਤੇ (ਉਸ ਸਮੇਂ ਤੱਕ ਰਹਿੰਦਾ ਹੈ) ਜਦੋਂ ਤੱਕ ਆਦਮੀ ਦਾ ਪਰਛਾਵਾਂ

ਉਸ ਦੇ ਕੱਦ ਦੇ ਬਰਾਬਰ ਨਾ ਹੋ ਜਾਵੇ (ਭਾਵ ਅਸਰ ਦੇ ਸਮੇਂ ਤੱਕ) ਅਤੇ ਨਮਾਜ਼-ਏ-ਅਸਰ ਦਾ ਸਮਾਂ ਉਸ ਸਮੇਂ ਤੱਕ ਹੈ ਜਦੋਂ ਤੱਕ ਸੂਰਜ ਪੀਲਾ ਨਾ ਹੋ ਜਾਵੇ। ਨਮਾਜ਼-ਏ-ਮਗ਼ਰਿਬ ਦਾ ਸਮਾਂ ਉਸ ਸਮੇਂ ਤੱਕ ਹੈ ਜਦੋਂ ਤੱਕ ਸੂਰਜ ਦੀ ਲਾਲੀ ਅਲੋਪ ਨਾ ਹੋ ਜਾਵੇ। ਨਮਾਜ਼-ਏ-ਇਸ਼ਾ ਦਾ ਸਮਾਂ ਠੀਕ ਅੱਧੀ ਰਾਤ ਤੱਕ ਹੈ ਅਤੇ ਨਮਾਜ਼-ਏ-ਫ਼ਜਰ ਦਾ ਸਮਾਂ ਪਹੁ-ਫ਼ੁੱਟਣ ਤੋਂ ਸ਼ੁਰੂ ਹੋਕੇ ਉਸ ਸਮੇਂ ਤੱਕ ਰਹਿੰਦਾ ਹੈ ਜਦੋਂ ਤੱਕ ਸੂਰਜ ਨਾ ਨਿਕਲੇ।"

(ਮੁਸਲਿਮ-612)

### ਨਮਾਜ਼-ਏ-ਫ਼ਜਰ ਹਨੇਰੇ ਵਿੱਚ:

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ,"ਰਸੂਲੱਲਾਹ (ਸ.) ਜਦੋਂ ਨਮਾਜ਼-ਏ-ਫ਼ਜਰ ਪੜ੍ਹਦੇ ਸੀ,ਔਰਤਾਂ (ਮਸਜਿਦ ਤੋਂ ਨਬੀ ਅਕਰਮ ਸ: ਦੇ ਨਾਲ ਨਮਾਜ਼ ਪੜ੍ਹਕੇ) ਆਪਣੀਆਂ ਚਾਦਰਾਂ ਵਿੱਚ ਲਿਪਟੀਆਂ ਹੋਈਆਂ ਵਾਪਸ ਆਉਂਦੀਆਂ ਅਤੇ ਹਨੇਰੇ ਦੇ ਕਾਰਨ ਉਹ ਪਛਾਣੀਆਂ ਨਹੀਂ ਜਾਂਦੀਆਂ ਸਨ।"

(ਬੁਖ਼ਾਰੀ-867 ਅਤੇ ਮੁਸਲਿਮ-645)

ਇਸ ਤੋਂ ਪਤਾ ਲੱਗਦਾ ਹੈ ਕਿ ਨਬੀ (ਸ.) ਹਨੇਰੇ ਵਿੱਚ ਪਹਿਲੇ ਸਮੇਂ ਨਮਾਜ਼ ਪੜ੍ਹਿਆ ਕਰਦੇ ਸੀ। ਭਾਵੇਂ ਨਮਾਜ਼ ਦਾ ਸਮਾਂ ਸਵੇਰੇ ਪਹੁ-ਫ਼ੁੱਟਣ ਤੋਂ ਲੈਕੇ ਸੂਰਜ ਨਿਕਲਣ ਤੱਕ ਹੈ। ਪਰ ਪਹਿਲੇ ਸਮੇਂ ਪੜ੍ਹਨਾ ਉੱਤਮ ਹੈ।

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੇ ਹਨ,"ਰਸੂਲੱਲਾਹ (ਸ.) ਨੇ ਕੋਈ ਨਮਾਜ਼ ਉਸਦੇ ਆਖਰੀ ਸਮੇਂ ਵਿੱਚ ਨਹੀਂ ਪੜ੍ਹੀ ਇੱਥੇ ਤੱਕ ਕਿ ਅੱਲਾਹ ਨੇ ਆਪ ਨੂੰ ਮੌਤ ਦੇ ਦਿੱਤੀ।"

(ਬੈਹਕੀ-1/435,ਇਸ ਨੂੰ ਹਾਕਿਮ-1/190 ਅਤੇ ਜ਼ਹਬੀ ਨੇ ਸਹੀ ਕਿਹਾ)

ਇਸ ਰਵਾਇਤ ਤੋਂ ਇਹ ਪਤਾ ਲੱਗਦਾ ਹੈ ਕਿ ਨਬੀ ਕਰੀਮ (ਸ.) ਹਮੇਸ਼ਾ ਨਮਾਜ਼ ਅੱਵਲ ਵਕਤ ਤੇ ਅਦਾ ਕਰਦੇ ਸੀ। ਭਾਵੇਂ ਕੁਝ ਮੌਕਿਆਂ ਤੇ (ਸ਼ਰਈ ਉਜ਼ਰ ਕਾਰਨ) ਨਮਾਜ਼ ਦੇਰੀ ਨਾਲ ਵੀ ਅਦਾ ਕੀਤੀ ਹੈ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਪਹਿਲੇ ਸਮੇਂ ਨਮਾਜ਼ ਪੜ੍ਹਨਾ ਅਤਿ ਉੱਤਮ ਅਮਲ ਹੈ।"

(ਤਿਰਮਿਜ਼ੀ-170)

### ਗਰਮ ਅਤੇ ਸਰਦ ਮੌਸਮਾਂ ਵਿੱਚ ਨਮਾਜ਼-ਏ-ਜ਼ੁਹਰ ਦਾ ਸਮਾਂ:

ਇੱਕ ਵਾਰ ਗਰਮੀ ਵਿੱਚ ਹਜ਼ਰਤ ਬਿਲਾਲ (ਰਜ਼ੀ.) ਨੇ ਜ਼ੁਹਰ ਦੀ ਆਜ਼ਾਨ ਦੇਣਾ ਚਾਹੀ ਤਾਂ ਆਪ (ਸ.) ਨੇ ਫ਼ਰਮਾਇਆ "ਠੰਡ ਹੋ ਜਾਣ ਦਿਓ (ਰੁਕੋ) ਗਰਮੀ ਦੀ ਸਖਤੀ ਜਹੰਨਮ ਦੇ ਜੋਸ਼ ਕਾਰਨ ਹੈ,ਗਰਮੀ ਦੀ ਸ਼ਿੱਦਤ ਵਿੱਚ ਉਸ ਸਮੇਂ ਤੱਕ ਰੁਕੋ ਜਦੋਂ ਟਿੱਲਿਆਂ ਦੇ ਪਰਛਾਵੇਂ ਨਜ਼ਰ ਆਉਣ ਲੱਗਣ।"

(ਬੁਖ਼ਾਰੀ-539 ਅਤੇ ਮੁਸਲਿਮ-616)

ਹਜ਼ਰਤ ਅਬੂ ਹੁਰੈਰਾਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਗਰਮੀ ਬਹੁਤ ਸਖ਼ਤ ਹੋਵੇ ਤਾਂ ਨਮਾਜ਼-ਏ-ਜ਼ੁਹਰ ਠੰਡੇ ਸਮੇਂ

ਵਿੱਚ ਪੜ੍ਹੋ।"

(ਬੁਖ਼ਾਰੀ-533 ਅਤੇ ਮੁਸਲਿਮ-615)

ਠੰਡੇ ਸਮੇਂ ਦਾ ਇਹ ਅਰਥ ਨਹੀਂ ਕਿ ਅਸਰ ਦੀ ਨਮਾਜ਼ ਦੇ ਸਮੇਂ ਪੜ੍ਹੋ ਫਿਰ ਵੀ ਭਾਵ ਇਹ ਹੈ ਕਿ ਗਰਮੀ ਦੀ ਸਖ਼ਤੀ ਵਿੱਚ ਸੂਰਜ ਢਲਦੇ ਸਾਰ ਨਾ ਪੜ੍ਹੋ ਇਸ ਤੋਂ ਵੱਧ ਥੋੜ੍ਹੀ ਦੇਰ ਹੋ ਜਾਣ ਦਿਓ। ਇੱਥੇ ਤੱਕ ਕਿ ਟਿੱਲਿਆਂ ਦੇ ਪਰਛਾਵੇਂ ਦਿਖਾਈ ਦੇਣ ਲੱਗਣ।

**ਨਮਾਜ਼-ਏ-ਜੁਮਾ ਦਾ ਸਮਾਂ:**

ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ.) ਜੁਮੇ ਦੀ ਨਮਾਜ਼ ਉਸ ਸਮੇਂ ਪੜ੍ਹਦੇ ਜਦੋਂ ਸੂਰਜ ਢਲ ਜਾਂਦਾ।

(ਬੁਖ਼ਾਰੀ-904)

ਹਜ਼ਰਤ ਸਹਲ ਬਿਨ ਸਾਅਦ (ਰਜ਼ੀ.) ਨੇ ਫ਼ਰਮਾਇਆ ਕਿ ਅਸੀਂ ਜੁਮੇ ਦੀ ਨਮਾਜ਼ ਪੜ੍ਹਨ ਤੋਂ ਬਾਦ ਖਾਣਾ ਖਾਂਦੇ ਅਤੇ ਦੁਪਹਿਰ ਨੂੰ ਆਰਾਮ (ਕੈਲੂਲਾਹ) ਕਰਦੇ।

(ਬੁਖ਼ਾਰੀ-939 ਅਤੇ ਮੁਸਲਿਮ-859)

ਹਜ਼ਰਤ ਅਨਸ (ਰਜ਼ੀ.) ਨੇ ਫ਼ਰਮਾਇਆ ਆਪ (ਸ.) ਜੁਮਾ ਦੀ ਨਮਾਜ਼ ਸਰਦੀਆਂ ਵਿੱਚ ਜਲਦੀ ਪੜ੍ਹਦੇ ਅਤੇ ਸਖ਼ਤ ਗਰਮੀ ਵਿੱਚ ਦੇਰ ਕਰਦੇ।

(ਬੁਖ਼ਾਰੀ-906)

**ਨਮਾਜ਼-ਏ-ਅਸਰ ਦਾ ਸਮਾਂ :**

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਕਹਿੰਦੇ ਹਨ:"ਰਸੂਲੱਲਾਹ (ਸ.) ਨਮਾਜ਼-ਏ-ਅਸਰ ਪੜ੍ਹਦੇ ਸੀ ਅਤੇ ਸੂਰਜ ਉੱਚਾ (ਪੀਲਕ ਤੋਂ ਬਿਨਾਂ ਰੋਸ਼ਨ) ਹੁੰਦਾ ਸੀ ਜੇਕਰ ਕੋਈ ਆਦਮੀ ਨਮਾਜ਼-ਏ-ਅਸਰ ਤੋਂ ਬਾਦ ਮਦੀਨਾ ਸ਼ਹਿਰ ਤੋਂ "ਅਵਾਲੀ" (ਮਦੀਨੇ ਦੇ ਆਸ ਪਾਸ ਦੀਆਂ ਬਸਤੀਆਂ) ਜਾਂਦਾ ਤਾਂ ਜਦੋਂ ਉਸ ਦੇ ਨੇੜੇ ਪਹੁੰਚਦਾ ਤਾਂ ਸੂਰਜ ਅਜੇ ਵੀ ਉੱਚਾ ਹੁੰਦਾ। (ਕੁਝ ਅਵਾਲੀ,ਮਦੀਨੇ ਤੋਂ ਚਾਰ ਕੋਹ ਦੀ ਦੂਰੀ ਤੇ ਸਥਿਤ ਹਨ)।

(ਬੁਖ਼ਾਰੀ-550 ਅਤੇ ਮੁਸਲਿਮ-621)

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੁਨਾਫ਼ਿਕ ਦੀ ਨਮਾਜ਼-ਏ-ਅਸਰ ਇਹ ਹੈ ਕਿ ਉਹ ਬੈਠਾ ਸੂਰਜ (ਦੇ ਪੀਲੇ ਹੋਣ) ਦਾ ਇੰਤਜ਼ਾਰ ਕਰਦਾ ਰਹਿੰਦਾ ਹੈ। ਇੱਥੋਂ ਤੱਕ ਕਿ ਜਦੋਂ ਉਹ ਪੀਲਾ ਹੋ ਜਾਂਦਾ ਹੈ ਅਤੇ ਸ਼ੈਤਾਨ ਦੇ ਦੋ ਸਿੰਗਾਂ ਦੇ ਵਿਚਕਾਰ ਹੋ ਜਾਂਦਾ ਹੈ,ਤਦ ਉਹ ਨਮਾਜ਼ ਦੇ ਲਈ ਖੜ੍ਹਾ ਹੋ ਜਾਂਦਾ ਹੈ ਅਤੇ ਚਾਰ ਠੂੰਗਾਂ ਮਾਰਦਾ ਹੈ ਅਤੇ ਉਸ ਵਿੱਚ ਅੱਲਾਹ ਨੂੰ ਯਾਦ ਨਹੀਂ ਕਰਦਾ ਪ੍ਰੰਤੂ ਬਹੁਤ ਘੱਟ।"

(ਮੁਸਲਿਮ-622)

**ਨਮਾਜ਼-ਏ-ਮਗ਼ਰਿਬ ਦਾ ਸਮਾਂ :**

ਹਜ਼ਰਤ ਸਲਮਾ (ਰਜ਼ੀ.) ਰਵਾਇਤ ਕਰਦੇ ਹਨ ਕਿ ਅਸੀਂ ਨਬੀ ਕਰੀਮ (ਸ.) ਦੇ ਨਾਲ ਸੂਰਜ ਡੁੱਬਦੇ ਸਾਰ ਹੀ ਮਗ਼ਰਿਬ ਦੀ ਨਮਾਜ਼ ਅਦਾ ਕਰ ਲਿਆ ਕਰਦੇ ਸੀ।

(ਬੁਖ਼ਾਰੀ-561)

**ਨਮਾਜ਼-ਏ-ਇਸ਼ਾ ਦਾ ਸਮਾਂ:**

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਇੱਕ ਰਾਤ ਅਸੀਂ ਰਸੂਲੱਲਾਹ (ਸ.) ਦਾ ਨਮਾਜ਼-ਏ-ਇਸ਼ਾ ਲਈ ਇੰਤਜ਼ਾਰ ਕਰਦੇ ਰਹੇ। ਜਦੋਂ ਇੱਕ ਤਿਹਾਈ ਰਾਤ ਬੀਤ ਗਈ ਤਾਂ ਆਪ ਤਸ਼ਰੀਫ਼ ਲਾਏ ਅਤੇ ਫ਼ਰਮਾਇਆ,"ਅਗਰ ਮੇਰੀ ਉੱਮਤ ਉੱਤੇ ਭਾਰੀ ਨਾ ਹੁੰਦਾ ਤਾਂ ਮੈਂ ਇਸ ਸਮੇਂ ਇਸ਼ਾ ਦੀ ਨਮਾਜ਼ ਪੜਾਉਂਦਾ।" ਫਿਰ ਮੁਅੱਜ਼ਿਨ ਨੇ ਤਕਬੀਰ ਕਹੀ ਅਤੇ ਆਪ ਨੇ ਨਮਾਜ਼ ਪੜ੍ਹਾਈ।

(ਮੁਸਲਿਮ-639)

ਰਸੂਲੱਲਾਹ ਨਮਾਜ਼-ਏ-ਇਸ਼ਾ ਤੋਂ ਪਹਿਲਾਂ ਸੋਣਾ ਅਤੇ ਨਮਾਜ਼-ਏ-ਇਸ਼ਾ ਤੋਂ ਪਿੱਛੋਂ ਬਾਤ ਚੀਤ ਕਰਨਾ ਪਸੰਦ ਨਹੀਂ ਕਰਦੇ ਸੀ।

(ਬੁਖਾਰੀ-568)

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਰਵਾਇਤ ਕਰਦੇ ਹਨ ਕਿ ਨਬੀ (ਸ.) ਇਸ਼ਾ ਵਿੱਚ ਕਦੇ ਦੇਰ ਕਰਦੇ ਅਤੇ ਕਦੇ ਪਹਿਲੇ ਸਮੇਂ ਪੜ੍ਹਦੇ ਜਦੋਂ ਲੋਕ ਪਹਿਲੇ ਸਮੇਂ ਇੱਕਠੇ ਹੁੰਦੇ ਤਾਂ ਜਲਦੀ ਪੜ੍ਹਦੇ ਅਤੇ ਜੇਕਰ ਲੋਕ ਦੇਰ ਨਾਲ ਆਉਂਦੇ ਤਾਂ ਆਪ ਦੇਰ ਕਰਦੇ।

(ਮੁਸਲਿਮ-646)

**ਮਸਜਿਦਾਂ ਦੇ ਇਮਾਮਾਂ ਨੂੰ ਨਮਾਜ਼ ਪਹਿਲੇ ਸਮਿਆਂ (ਅੱਵਲ ਵਕਤ) ਤੇ ਪੜ੍ਹਾਉਣੀ ਚਾਹੀਦੀ ਹੈ :**

ਹਜ਼ਰਤ ਅਬੂ ਜ਼ਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ,"ਤੇਰਾ ਕੀ ਹਾਲ ਹੋਵੇਗਾ।ਜਿਸ ਸਮੇਂ ਤੇਰੇ ਉੱਤੇ ਅਜਿਹੇ ਇਮਾਮ (ਹਾਕਿਮ) ਹੋਣਗੇ ਜੋ ਨਮਾਜ਼ ਵਿੱਚ ਦੇਰੀ ਕਰਨਗੇ ਜਾਂ ਉਸ ਨੂੰ ਸਮੇਂ ਤੋਂ ਕਜ਼ਾ ਕਰਨਗੇ?" ਮੈਂ ਕਿਹਾ ਕਿ ਤੁਸੀਂ ਮੈਨੂੰ ਉਸ ਹਾਲਤ ਵਿੱਚ ਕੀ ਹੁਕਮ ਦੇਵੋਗੇ? ਆਪ ਨੇ ਫ਼ਰਮਾਇਆ,"ਨਮਾਜ਼ ਨੂੰ ਉਸ ਦੇ ਸਮੇਂ ਤੇ ਪੜ੍ਹੋ ਫ਼ੇਰ ਜੇ ਤੁਸੀਂ ਉਸ ਨਮਾਜ਼ (ਦੀ ਜਮਾਅਤ) ਨੂੰ ਉਹਨਾਂ ਦੇ ਨਾਲ ਪਾ ਲਵੋ ਤਾਂ (ਉਹਨਾਂ ਦੇ ਨਾਲ) ਦੁਬਾਰਾ ਨਮਾਜ਼ ਪੜ੍ਹ ਲਵੋ ਨਿਰਸੰਦੇਹ ਇਹ ਨਮਾਜ਼ ਤੁਹਾਡੇ ਲਈ ਨਫ਼ਲ ਹੋਵੇਗੀ।"

(ਮੁਸਲਿਮ-648)

ਹਜ਼ਰਤ ਉਬਾਦਾ ਬਿਨ ਸਾਮਿਤ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਨਿਰਸੰਦੇਹ ਤੁਹਾਡੇ ਉੱਪਰ ਮੇਰੇ ਤੋਂ ਬਾਦ ਅਜਿਹੇ ਇਮਾਮ ਹੋਣਗੇ ਜਿਹਨਾਂ ਨੂੰ ਕੁੱਝ ਚੀਜ਼ਾਂ ਸਮੇਂ ਤੇ ਨਮਾਜ਼ ਪੜ੍ਹਨ ਤੋਂ ਰੋਕਣਗੀਆਂ। ਇੱਥੇ ਤੱਕ ਕਿ ਉਸਦਾ ਸਮਾਂ ਨਿਕਲ ਰਿਹਾ ਹੋਵੇਗਾ। ਇਸ ਲਈ ਨਮਾਜ਼ ਸਮੇਂ ਤੇ ਪੜ੍ਹੋ (ਭਾਵੇਂ ਇਕੱਲੇ ਪੜ੍ਹਨੀ ਪਵੇ)।" ਇੱਕ ਆਦਮੀ ਨੇ ਪੁੱਛਿਆ ਹੇ ਅੱਲਾਹ ਦੇ ਰਸੂਲ (ਸ.)! ਮੈਂ ਉਹਨਾਂ ਦੇ ਨਾਲ ਵੀ ਨਮਾਜ਼ ਪੜ੍ਹਾਂ? ਆਪ ਨੇ ਫ਼ਰਮਾਇਆ "ਹਾਂ! ਜੇ ਤੁਸੀਂ ਚਾਹੋ।"

(ਅਬੂ-ਦਾਊਦ-433)

**ਨਮਾਜ਼ ਦੇ ਮਨਾਹੀ ਵਾਲੇ ਸਮੇਂ :**

ਹਜ਼ਰਤ ਇਬਨੇ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ ਕਿ ਨਬੀ ਅਕਰਮ (ਸ.) ਨੇ ਸਵੇਰ (ਦੀ ਨਮਾਜ਼) ਤੋਂ ਬਾਦ (ਨਫ਼ਲ) ਨਮਾਜ਼ ਪੜ੍ਹਨ ਤੋਂ ਮਨ੍ਹਾਂ ਦੱਸਿਆ ਹੈ ਇੱਥੋਂ ਤੱਕ ਕਿ ਸੂਰਜ ਪੂਰੀ ਤਰ੍ਹਾਂ ਦਿਖਾਈ ਦੇਵੇ ਅਤੇ (ਨਮਾਜ਼) ਅਸਰ ਤੋਂ ਬਾਦ (ਨਫ਼ਲ) ਪੜ੍ਹਨ ਤੋਂ ਮਨ੍ਹਾਂ ਕੀਤਾ ਹੈ ਇੱਥੋਂ ਤੱਕ ਕਿ ਸੂਰਜ ਪੂਰੀ ਤਰ੍ਹਾਂ ਡੁੱਬ ਜਾਵੇ।

(ਬੁਖ਼ਾਰੀ-581 ਅਤੇ ਮੁਸਲਿਮ-826)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਸਾਨੂੰ ਤਿੰਨ ਸਮਿਆਂ ਤੇ ਨਮਾਜ਼ ਪੜ੍ਹਨ ਅਤੇ ਮ੍ਰਿਤਕ ਨੂੰ ਦਫ਼ਨਾਉਣ ਤੋਂ ਮਨ੍ਹਾਂ ਕੀਤਾ ਹੈ:" 1. ਜਦੋਂ ਸੂਰਜ ਨਿਕਲ ਰਿਹਾ ਹੋਵੇ ਇੱਥੋਂ ਤੱਕ ਕਿ ਉੱਚਾ ਹੋ ਜਾਵੇ 2. ਠੀਕ ਦੁਪਹਿਰ ਦੇ ਸਮੇਂ 3. ਜਦੋਂ ਸੂਰਜ ਡੁੱਬ ਰਿਹਾ ਹੋਵੇ ਇੱਥੋਂ ਤੱਕ ਕਿ ਪੂਰੀ ਤਰ੍ਹਾ ਡੁੱਬ ਜਾਵੇ।"

(ਮੁਸਲਿਮ-831)

ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ ਨੇ ਫ਼ਰਮਾਇਆ,"ਸੂਰਜ ਦੇ ਨਿਕਲਦੇ ਸਮੇਂ ਅਤੇ ਡੁੱਬਦੇ ਸਮੇਂ ਨਮਾਜ਼ ਨਾ ਪੜ੍ਹੋ ਕਿਉਂਕਿ ਸ਼ੈਤਾਨ ਦੇ ਸਿੰਗਾਂ ਦੇ ਵਿਚਕਾਰ ਸੂਰਜ ਨਿਕਲਦਾ ਹੈ।"

(ਬੁਖ਼ਾਰੀ-582 ਅਤੇ ਮੁਸਲਿਮ-828)

ਹਜ਼ਰਤ ਅਲੀ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਅਸਰ ਤੋਂ ਬਾਦ ਨਮਾਜ਼ ਨਾ ਪੜ੍ਹੋ ਮਗਰ ਇਹ ਕਿ ਸੂਰਜ ਉੱਚਾ ਹੋਵੇ।"

(ਅਬੂ ਦਾਊਦ-1274 ਅਤੇ ਨਿਸਾਈ-573, ਇਸਨੂੰ ਇਬਨੇ ਖੁਜ਼ੈਮਾ,ਇਬਨੇ ਹੱਬਾਨ,ਇਬਨੇ ਹਜ਼ਮ ਅਤੇ ਹਾਫ਼ਿਜ਼ ਇਬਨੇ ਹਜਰ ਨੇ ਸਹੀ ਕਿਹਾ)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਅਸਰ ਤੋਂ ਬਾਦ ਨਮਾਜ਼ ਦੀ ਮਨਾਹੀ ਬਿਲਕੁੱਲ ਨਹੀਂ ਹੈ। ਇਸ ਲਈ ਹਜ਼ਰਤ ਕੁਰੈਬ, ਇਬਨੇ ਅੱਬਾਸ ਦੇ ਗ਼ੁਲਾਮ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਅਸਰ ਤੋਂ ਬਾਦ ਦੋ ਰਕਾਅਤਾਂ ਪੜ੍ਹੀਆਂ। ਆਪ ਤੋਂ ਇਸ ਦਾ ਕਾਰਨ ਪੁੱਛਿਆ ਗਿਆ ਤਾਂ ਆਪ ਨੇ ਦੱਸਿਆ "ਗੱਲ ਇਹ ਹੈ ਕਿ ਮੇਰੇ ਕੋਲ ਕਬੀਲਾ ਅਬਦੁੱਲ ਕੈਸ ਦੇ ਲੋਕ (ਦੀਨ ਦੀਆਂ ਗੱਲਾਂ ਸਿੱਖਣ ਲਈ) ਆਏ ਹੋਏ ਸੀ ਉਹਨਾਂ ਨੇ (ਭਾਵ ਉਹਨਾਂ ਦੇ ਨਾਲ ਮੇਰੇ ਰੁਝੇਵੇਂ ਨੇ) ਮੈਨੂੰ ਜ਼ੁਹਰ ਤੋਂ ਬਾਦ ਦੀਆਂ ਦੋ ਸੁੰਨਤਾ ਤੋਂ ਵਾਂਝੇ ਕਰ ਦਿੱਤਾ। ਇਸ ਕਾਰਨ ਇਹ ਉਹ ਦੋਵੇਂ ਸਨ (ਜੋ ਮੈਂ ਅਸਰ ਤੋਂ ਬਾਦ ਪੜ੍ਹੀਆਂ ਹਨ)।"

(ਬੁਖ਼ਾਰੀ-1233 ਅਤੇ ਮੁਸਲਿਮ-834)

ਇਮਾਮ ਸ਼ਾਫ਼ਈ (ਰਹਿ.) ਇਸ ਹਦੀਸ ਤੋਂ ਇਹ ਦਲੀਲ ਲੈਂਦੇ ਹਨ ਕਿ ਤਹੱਯਤੁਲ ਮਸਜਿਦ ਅਤੇ ਤਹੱਯਤੁਲ ਵਜ਼ੂ ਦੀ ਅਦਾਇਗੀ ਫ਼ਜਰ ਅਤੇ ਅਸਰ ਦੀ ਨਮਾਜ਼ ਤੋਂ ਬਾਦ ਵੀ ਠੀਕ ਹੁੰਦੀ ਹੈ।

ਇਮਾਮ ਕਦਾਮਾ (ਰਹਿ:) ਨੇ ਅਸਰ ਤੋਂ ਬਾਦ ਸੁੰਨਤਾਂ ਦੇ ਸੰਬੰਧ ਵਿੱਚ ਇਹ ਦਲੀਲ ਦਿੱਤੀ ਹੈ ਕਿ ਅਸਰ ਤੋਂ ਬਾਦ ਦੀ ਮਨਾਹੀ ਘੱਟ (ਹਲਕੀ) ਹੈ। ਜਦੋਂ ਕਿ ਇਬਨੇ ਹਜ਼ਮ ਨੇ 23 ਸਹਾਬਾ ਕਿਰਾਮ (ਰਜ਼ਿ.) (ਜਿਹਨਾਂ ਵਿੱਚ ਮੁਸਲਮਾਨਾਂ ਦੇ ਚਾਰੋਂ ਖ਼ਲੀਫ਼ੇ ਅਤੇ ਦੂਜੇ ਵੱਡੇ ਸਹਾਬਾ ਸ਼ਾਮਿਲ ਹਨ) ਦਾ ਅਸਰ ਦੇ ਬਾਦ ਦੋ ਰਕਾਅਤਾਂ ਪੜ੍ਹਨ ਦਾ ਜ਼ਿਕਰ ਕੀਤਾ ਹੈ।

ਫ਼ਜਰ ਤੋਂ ਬਾਦ ਮਨਾਹੀ ਦਾ ਸਮਾਂ ਫ਼ਜਰ ਦਾ ਸਮਾਂ ਹੋਣ ਤੇ ਸ਼ੁਰੂ ਹੁੰਦਾ ਹੈ। ਜਦੋਂ ਫ਼ਜਰ ਦਾ ਸਮਾਂ ਸ਼ੁਰੂ ਹੋ ਜਾਵੇ ਤਾਂ ਫ਼ਜਰ ਦੀਆਂ ਸੁੰਨਤਾਂ ਤੋਂ ਇਲਾਵਾ ਹੋਰ ਨਫ਼ਲ ਮਨ੍ਹਾਂ ਹਨ।

ਇਬਨੇ ਉਮਰ (ਰਜ਼ਿ.) ਦੇ ਗ਼ੁਲਾਮ ਯਸਾਰ ਬਿਆਨ ਕਰਦੇ ਹਨ ਕਿ ਇਬਨੇ ਉਮਰ (ਰਜ਼ਿ.) ਨੇ ਮੈਨੂੰ ਸਵੇਰ ਹੋਣ ਤੋਂ ਬਾਦ (ਨਫ਼ਲ) ਨਮਾਜ਼ ਪੜ੍ਹਦੇ ਦੇਖਿਆ ਤਾਂ ਦੱਸਿਆ ਕਿ ਹੇ ਯਸਾਰ! ਅਸੀਂ ਇਸੇ ਤਰ੍ਹਾਂ (ਨਫ਼ਲ) ਨਮਾਜ਼ ਪੜ੍ਹ ਰਹੇ ਸੀ ਕਿ ਰਸੂਲੱਲਾਹ (ਸ.) ਪਹੁੰਚ ਗਏ ਅਤੇ ਫ਼ਰਮਾਇਆ, "ਜਿਹੜੇ ਲੋਕ ਇੱਥੇ ਮੌਜੂਦ ਹਨ ਉਹ ਉਹਨਾਂ ਲੋਕਾਂ ਨੂੰ ਦੱਸ ਦੇਣ ਕਿ ਸਵੇਰ ਹੋਣ ਉਪਰੰਤ ਦੋ ਰਕਾਅਤਾਂ (ਸੁੰਨਤਾਂ) ਤੋਂ ਬਿਨਾਂ ਕੋਈ ਨਮਾਜ਼ ਨਾ ਪੜ੍ਹਨ।"

(ਅਬੂ ਦਾਊਦ-1278)

ਰਸੂਲੱਲਾਹ (ਸ.) ਨੇ ਫ਼ਰਮਾਇਆ, "ਜਿਸਨੇ ਸੂਰਜ ਨਿਕਲਣ ਤੋਂ ਪਹਿਲਾਂ ਫ਼ਜਰ ਦੀ ਨਮਾਜ਼ ਦੀ ਇੱਕ ਰਕਾਅਤ ਪੜ੍ਹ ਲਈ ਉਹ ਆਪਣੀ ਨਮਾਜ਼ ਪੂਰੀ ਕਰ ਲਵੇ ਅਤੇ ਜਿਸਨੇ ਸੂਰਜ ਡੁੱਬਣ ਸ਼ੁਰੂ ਹੋਣ ਤੋਂ ਪਹਿਲਾਂ ਨਮਾਜ਼-ਏ-ਅਸਰ ਦੀ ਇੱਕ ਰਕਾਅਤ ਪੜ੍ਹ ਲਈ ਉਹ ਆਪਣੀ ਨਮਾਜ਼ ਪੂਰੀ ਕਰ ਲਵੇ, ਉਸ ਨੇ ਫ਼ਜਰ ਅਤੇ ਅਸਰ ਦੀ ਨਮਾਜ਼ ਪੜ੍ਹ ਲਈ।"

(ਬੁਖ਼ਾਰੀ-579 ਅਤੇ ਮੁਸਲਿਮ-608)

ਇਹ ਛੋਟ ਉਸ ਵਿਅਕਤੀ ਲਈ ਹੈ ਜਿਸ ਨੂੰ ਸ਼ਰਈ ਉਜਰ ਕਰਕੇ ਦੇਰ ਹੋ ਗਈ ਹੋਵੇ, ਨਹੀਂ ਤਾਂ ਮਾਤਰ ਸੁਸਤੀ ਦੇ ਕਾਰਨ ਦੇਰ ਕਰਨਾ ਬਿਲਕੁੱਲ ਮਨ੍ਹਾਂ ਹੈ ਅਤੇ ਮੁਨਾਫ਼ਿਕਤ (ਦੋਗਲੇਪਣ) ਦੀ ਨਿਸ਼ਾਨੀ ਹੈ।

ਹਜ਼ਰਤ ਜੁਬੈਰ ਬਿਨ ਮੁਤਅਮ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ ਨੇ ਫ਼ਰਮਾਇਆ, "ਹੇ ਅਬਦੇ ਮੁਨਾਫ਼ ਦੀ ਸੰਤਾਨੋਂ! ਰਾਤ ਹੋਵੇ ਜਾਂ ਦਿਨ ਜਿਸ ਸਮੇਂ ਵੀ ਕੋਈ ਵਿਅਕਤੀ ਉਸ ਘਰ ਦਾ ਤਵਾਫ਼ ਕਰਨਾ ਚਾਹੇ ਅਤੇ ਨਮਾਜ਼ ਅਦਾ ਕਰਨਾ ਚਾਹੇ ਤਾਂ ਉਸ ਨੂੰ ਨਾ ਰੋਕੋ।"

(ਤਿਰਮਿਜ਼ੀ-868)

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਫ਼ਜਰ ਅਤੇ ਅਸਰ ਦੀ ਨਮਾਜ਼ ਤੋਂ ਬਾਦ ਮਨਾਹੀ ਵਾਲੇ ਸਮਿਆਂ ਵਿੱਚ ਵੀ ਤਵਾਫ਼ ਅਤੇ ਦੋ ਰਕਾਅਤਾਂ ਅਦਾ ਕੀਤੀਆਂ ਜਾ ਸਕਦੀਆਂ ਹਨ।

**ਛੁੱਟੀਆਂ ਹੋਈਆਂ ਨਮਾਜ਼ਾਂ :**

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਨਮਾਜ਼ ਪੜ੍ਹਨਾ ਭੁੱਲ ਜਾਵੇ ਜਾਂ ਸੋ ਜਾਵੇ ਤਾਂ ਉਸ ਦਾ ਬਦਲਾ (ਕੱਫ਼ਾਰਾ) ਇਹ ਹੈ ਕਿ ਜਦੋਂ ਉਸਨੂੰ ਯਾਦ ਆਵੇ ਉਸ ਨਮਾਜ਼ ਨੂੰ ਪੜ੍ਹ ਲਵੇ।"

(ਬੁਖ਼ਾਰੀ-597 ਅਤੇ ਮੁਸਲਿਮ-684)

ਇਸ ਹਦੀਸ ਤੋਂ ਇਹ ਦਲੀਲ ਲੈਂਦੇ ਹੋਏ ਦੁਨੀਆ ਦੇ ਉਲਮਾਂ ਨੇ ਸਵੇਰ ਦੀ ਅਤੇ ਅਸਰ ਦੀ ਨਮਾਜ਼ ਤੋਂ ਬਾਦ ਛੁੱਟੀਆਂ ਹੋਈਆਂ ਫ਼ਰਜ਼ ਨਮਾਜ਼ਾਂ ਅਦਾ ਕਰਨਾ ਠੀਕ ਸਮਝਦੇ ਹਨ ਅਤੇ ਫ਼ਜਰ ਅਤੇ ਅਸਰ ਤੋਂ ਬਾਦ ਨਫ਼ਲ ਨਮਾਜ਼ ਪੜ੍ਹਨਾ ਮਨ੍ਹਾਂ ਸਮਝਦੇ ਹਨ।

ਇਸ ਹਦੀਸ ਤੋਂ ਇਹ ਪਤਾ ਲੱਗਿਆ ਹੈ ਕਿ ਜੇਕਰ ਕੋਈ ਵਿਅਕਤੀ ਨਮਾਜ਼ ਪੜ੍ਹਨਾ ਭੁੱਲ ਜਾਵੇ ਅਤੇ ਉਸਦਾ ਸਮਾਂ ਨਿਕਲ ਜਾਵੇ ਤਾਂ ਜਿਸ ਸਮੇਂ ਉਸ ਨੂੰ ਯਾਦ ਆਵੇ ਉਹ ਉਸੇ ਸਮੇਂ ਨਮਾਜ਼ ਪੜ੍ਹ ਲਵੇ ਅਤੇ ਜੇਕਰ ਕੋਈ ਵਿਅਕਤੀ ਸੋ ਜਾਵੇ ਜਾਂ ਅੱਖ ਹੀ ਇਹੋ ਜਿਹੇ ਸਮੇਂ ਖੁੱਲ੍ਹੇ ਕਿ ਸੂਰਜ ਨਿਕਲ ਚੁੱਕਾ ਹੋਵੇ ਤਾਂ ਜਾਗਣ ਵਾਲੇ ਨੂੰ ਉਸੇ ਸਮੇਂ ਪੂਰੀ ਨਮਾਜ਼ ਪੜ੍ਹ ਲੈਣੀ ਚਾਹੀਦੀ ਹੈ ਅਤੇ ਉਸ ਤੇ ਕਿਸੇ ਕਿਸਮ ਦਾ ਕੋਈ ਬਦਲਾ (ਕੱਫ਼ਾਰਾ) ਨਹੀਂ ਹੈ।

ਕਜ਼ਾ-ਏ-ਉਮਰੀ ਵਾਲੇ ਮਸਲਿਆਂ ਦੀ ਸ਼ਰੀਅਤ ਵਿੱਚ ਕੋਈ ਅਸਲ ਨਹੀਂ ਹੈ ਇਸ ਲਈ ਇਹ ਬਿਦਅਤ ਹੈ।

ਹਜ਼ਰਤ ਅਬੂ ਕਤਾਦਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਇੱਕ ਸਫ਼ਰ ਵਿੱਚ ਫ਼ਰਮਾਇਆ "ਅੱਜ ਰਾਤ ਕੌਣ ਮੇਰੀ ਰਾਖੀ ਕਰੇਗਾ? ਕਿਤੇ ਇੰਝ ਨਾ ਹੋਵੇ ਕਿ ਅਸੀਂ ਫ਼ਜਰ ਦੀ ਨਮਾਜ਼ ਲਈ ਨਾ ਜਾਗੀਏ।" ਹਜ਼ਰਤ ਬਿਲਾਲ (ਰਜ਼ੀ.) ਨੇ ਕਿਹਾ ਕਿ ਮੈਂ ਖ਼ਿਆਲ ਰੱਖਾਂਗਾ ਫਿਰ ਉਹਨਾਂ ਨੇ ਪੂਰਬ ਵੱਲ ਮੂੰਹ ਕੀਤਾ ਅਤੇ (ਕੁੱਝ ਦੇਰ ਪਿੱਛੋਂ) ਬਿਲਾਲ (ਰਜ਼ੀ.) ਵੀ ਸੁਸਤ ਹੋਕੇ ਸੋ ਗਏ। ਜਦੋਂ ਸੂਰਜ ਗਰਮ ਹੋਇਆ ਤਾਂ ਉੱਠੇ ਅਤੇ ਖੜ੍ਹੇ ਹੋ ਗਏ। ਰਸੂਲੱਲਾਹ ਅਤੇ ਸਹਾਬਾ ਵੀ ਜਾਗ ਪਏ। ਆਪ ਨੇ ਫ਼ਰਮਾਇਆ:"ਊਠ ਦੀ ਨਕੇਲ ਫੜਕੇ ਚਲੋ ਕਿਉਂਕਿ ਇਹ ਸ਼ੈਤਾਨ ਦੀ ਥਾਂ ਹੈ।" ਫਿਰ (ਨਵੀਂ ਥਾਂ ਤੇ ਪਹੁੰਚ ਕੇ) ਰਸੂਲੱਲਾਹ (ਸ.) ਨੇ ਬਿਲਾਲ ਨੂੰ ਅਜ਼ਾਨ ਦੇਣ ਦਾ ਹੁਕਮ ਦਿੱਤਾ। ਹਜ਼ਰਤ ਬਿਲਾਲ (ਰਜ਼ੀ.) ਨੇ ਅਜ਼ਾਨ ਦਿੱਤੀ। ਨਬੀ (ਸ.) ਨੇ ਦੋ ਰਕਾਅਤਾਂ ਪੜ੍ਹੀਆਂ ਅਤੇ ਬਾਕੀ ਲੋਕਾਂ ਨੇ ਵੀ ਦੋ ਸੁੰਨਤਾਂ ਪੜ੍ਹੀਆਂ, ਫਿਰ ਰਸੂਲੱਲਾਹ (ਸ.) ਨੇ ਫ਼ਜਰ ਦੀ ਨਮਾਜ਼ ਪੜ੍ਹਾਈ ਅਤੇ ਫ਼ਰਮਾਇਆ "ਜਿਹੜਾ ਵਿਅਕਤੀ ਨਮਾਜ਼ ਭੁੱਲ ਜਾਵੇ ਉਸਨੂੰ ਜਦੋਂ ਯਾਦ ਆਵੇ ਤਾਂ ਨਮਾਜ਼ ਪੜ੍ਹ ਲਵੇ।"

(ਬੁਖ਼ਾਰੀ-595 ਅਤੇ ਮੁਸਲਿਮ-680)

ਸਤਿਕਾਰ ਯੋਗ ਪਾਠਕੋ! ਅਸਲ ਸੱਚਾਈ ਤੁਸੀਂ ਜਾਣ ਲਈ ਹੈ ਕਿ ਸੂਰਜ ਨਿਕਲ ਕੇ ਗਰਮ ਹੋ ਚੁੱਕਿਆ ਸੀ ਉਦੋਂ ਹਜ਼ਰਤ ਬਿਲਾਲ (ਰਜ਼ੀ.) ਨੇ ਅਜ਼ਾਨ ਦਿੱਤੀ ਪ੍ਰੰਤੂ ਕੱਵਾਲਾਂ ਨੇ ਇੱਕ ਹੋਰ ਹੀ ਕਿੱਸਾ ਘੜ੍ਹ ਲਿਆ:

"ਹਜ਼ਰਤ ਬਿਲਾਲ ਨੇ ਜਬ ਤਕ ਅਜ਼ਾਨ ਫ਼ਜਰ ਨਾ ਦੀ
ਕੁਦਰਤ ਖੁਦਾ ਕੀ ਦੇਖੀਏ ਬਿਲਕੁਲ ਸਵੇਰ ਨਾ ਹੋਈ"

ਇਸ ਹਦੀਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਇਹ ਕਿੱਸਾ ਮਨ ਘੜ੍ਹਤ ਹੈ।

**(ਚਿਤਾਵਨੀ) ਸਵੇਰ ਦੀਆਂ ਸੁੰਨਤਾਂ ਪੜ੍ਹਨ ਦਾ ਜ਼ਿਕਰ ਸਹੀ ਮੁਸਲਿਮ ਵਿੱਚ ਹੈ।**

ਨਬੀ (ਸ.) ਦੇ ਅਮਲ ਤੋਂ ਬਿਲਕੁੱਲ ਸਪੱਸ਼ਟ ਹੈ ਕਿ ਨੀਂਦ ਤੋਂ ਜਾਗਦੇ ਸਾਰ ਹੀ ਛੇਤੀ ਨਾਲ ਨਮਾਜ਼ ਅਦਾ ਕਰ ਲਈ ਜਾਵੇ। ਸੋ ਕਜ਼ਾ ਹੋਈ ਨਮਾਜ਼ ਦੀ ਅਦਾਇਗੀ ਲਈ ਉਸ ਤੋਂ ਬਾਦ ਵਾਲੀ ਨਮਾਜ਼ ਦਾ ਇੰਤਜ਼ਾਰ ਨਹੀਂ ਕਰਨਾ ਚਾਹੀਦਾ। ਸਗੋਂ ਇਹੋ ਜਿਹੇ ਇਨਸਾਨ ਨੂੰ ਕੇਵਲ ਤੋਬਾ,ਇਸਤਗ਼ਫਾਰ ਅਤੇ ਨੇਕੀ ਦੇ ਕੰਮਾਂ ਵਿੱਚ ਅੱਗੇ ਵੱਧ ਜਾਣ ਦਾ ਆਯੋਜਨ ਕਰਨਾ ਚਾਹੀਦਾ ਹੈ।

### ਜਿੱਥੇ ਦਿਨ ਅਤੇ ਰਾਤ ਬਹੁਤ ਵੱਡੇ ਹੋਣ ਉੱਥੇ ਨਮਾਜ਼ ਦੇ ਸਮੇਂ:

ਹਜ਼ਰਤ ਨਵਾਸ ਬਿਨ ਸਮਆਨ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ "ਦੱਜਾਲ ਚਾਲੀ ਦਿਨ ਧਰਤੀ ਉੱਤੇ ਰਹੇਗਾ ਉਸਦਾ ਇੱਕ ਦਿਨ ਇੱਕ ਸਾਲ ਦੇ ਬਰਾਬਰ,ਇੱਕ ਦਿਨ ਇੱਕ ਮਹੀਨੇ ਦੇ ਬਰਾਬਰ,ਇੱਕ ਦਿਨ ਇੱਕ ਹਫ਼ਤੇ ਦੇ ਬਰਾਬਰ ਅਤੇ ਬਾਕੀ ਦਿਨ ਆਮ ਦਿਨਾਂ ਵਾਂਗ ਹੋਣਗੇ" ਸਹਾਬਾ (ਰਜ਼ੀ.) ਨੇ ਪੁੱਛਿਆ ਕਿ ਜਿਹੜਾ ਦਿਨ ਇੱਕ ਸਾਲ ਦੇ ਬਰਾਬਰ ਹੋਵੇਗਾ ਤਾਂ ਕੀ ਉਸ ਦਿਨ ਇੱਕ ਦਿਨ ਦੀ ਨਮਾਜ਼ ਅਦਾ ਕਰਨੀ ਹੋਵੇਗੀ? ਆਪ ਨੇ ਫ਼ਰਮਾਇਆ "ਨਹੀਂ,ਸਗੋਂ ਤੁਸੀਂ ਅੰਦਾਜ਼ੇ ਨਾਲ ਨਮਾਜ਼ਾਂ ਅਦਾ ਕਰਨਾ।" (ਮੁਸਲਿਮ-2937)

ਇੱਥੋਂ ਇਹ ਪਤਾ ਲੱਗਦਾ ਹੈ ਕਿ ਜਿਹੜੇ ਸਥਾਨਾਂ ਤੇ ਲੰਬੀ ਮੁੱਦਤ ਤੱਕ ਕਦੇ ਲਗਾਤਾਰ ਦਿਨ ਅਤੇ ਕਦੇ ਲਗਾਤਾਰ ਰਾਤ ਰਹਿੰਦੀ ਹੈ ਉੱਥੇ 24 ਘੰਟਿਆਂ ਲਈ ਸੂਰਜ ਦਾ ਪਤਾ ਨਾ ਲੱਗਦਾ ਹੋਵੇ ਤਾਂ ਪੰਜ ਸਮਿਆਂ ਦੀਆਂ ਨਮਾਜ਼ਾਂ ਅੰਦਾਜ਼ੇ ਨਾਲ ਅਦਾ ਕਰਨੀਆ ਹੋਣਗੀਆਂ।

### ਨਮਾਜ਼ਾਂ ਕਿਸੇ ਮਜਬੂਰੀ ਕਰਕੇ ਛੁੱਟ ਜਾਣ ਤਾਂ ਕਿਵੇਂ ਪੜ੍ਹੀਏ?

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਗ਼ਜ਼ਵਾ ਖ਼ਨਦਕ ਦੇ ਦਿਨ ਹਜ਼ਰਤ ਉਮਰ (ਰਜ਼ੀ.) ਸੂਰਜ ਡੁੱਬਣ ਤੋਂ ਬਾਦ ਕੁਰੈਸ਼ ਨੂੰ ਬੁਰਾ-ਭਲਾ ਬੋਲਦੇ ਹੋਏ ਆਏ ਅਤੇ ਮੈਂ ਪੁੱਛਿਆ ਕਿ ਹੇ ਅੱਲਾਹ ਦੇ ਰਸੂਲ ਮੈਂ ਨਮਾਜ਼-ਏ-ਅਸਰ ਅਦਾ ਨਹੀਂ ਕੀਤੀ ਇੱਥੋਂ ਤੱਕ ਕਿ ਸੂਰਜ ਡੁੱਬ ਚੁੱਕਿਆ ਹੈ।ਆਪ (ਸ.) ਨੇ ਫ਼ਰਮਾਇਆ:"ਵੱਲਾਹ ਮੈਂ ਵੀ ਨਮਾਜ਼-ਏ-ਅਸਰ ਅਦਾ ਨਹੀਂ ਕੀਤੀ" ਅਤੇ ਫ਼ੇਰ ਅਸੀਂ ਸਾਰੇ ਬਤਹਾਨ ਦੇ ਸਥਾਨ ਤੇ ਆਏ,ਵਜ਼ੂ ਕੀਤਾ ਅਤੇ ਸੂਰਜ ਡੁੱਬਣ ਤੋਂ ਬਾਦ ਪਹਿਲਾਂ ਨਮਾਜ਼-ਏ-ਅਸਰ ਅਦਾ ਕੀਤੀ ਫ਼ੇਰ ਨਮਾਜ਼-ਏ-ਮਗ਼ਰਿਬ ਅਦਾ ਕੀਤੀ।
(ਬੁਖ਼ਾਰੀ-596 ਅਤੇ ਮੁਸਲਿਮ-631)

ਇੱਥੋਂ ਇਹ ਪਤਾ ਲੱਗਦਾ ਹੈ ਕਿ ਨਮਾਜ਼ਾਂ ਦੀ ਤਰਤੀਬ ਨੂੰ ਕਾਇਮ ਰੱਖਣਾ ਚਾਹੀਦਾ ਹੈ।

***

# ਨਮਾਜ਼ੀ ਦਾ ਲਿਬਾਸ

ਰਸੂਲੱਲਾਹ (ਸ.) ਨੇ ਫ਼ਰਮਾਇਆ:"ਕੋਈ ਵਿਅਕਤੀ ਇੱਕ ਕੱਪੜੇ ਵਿੱਚ ਇੰਝ ਨਮਾਜ਼ ਨਾ ਪੜ੍ਹੇ ਕਿ ਉਸਦੇ ਮੋਢੇ ਨੰਗੇ ਹੋਣ।"

(ਬੁਖ਼ਾਰੀ-359 ਅਤੇ ਮੁਸਲਿਮ-516)

ਇਸ ਤੋਂ ਇਹ ਪਤਾ ਲੱਗਿਆ ਕਿ ਜਿਹੜੇ ਲੋਕ ਅਹਿਰਾਮ ਦੀ ਹਾਲਤ ਵਿੱਚ ਹੱਜ ਜਾਂ ਉਮਰਹ ਦੇ ਮੌਕਿਆਂ ਤੇ ਮੋਢੇ ਖੋਲ੍ਹ ਕੇ ਫ਼ਰਜ਼ ਨਮਾਜ਼ ਅਦਾ ਕਰਦੇ ਹਨ ਜਦੋਂ ਕਿ ਉਹ ਮੋਢਿਆਂ ਨੂੰ ਢਕਣ ਦੀ ਸ਼ਕਤੀ ਵੀ ਰੱਖਦੇ ਹੋਣ ਤਾਂ ਉਹਨਾਂ ਦੀ ਨਮਾਜ਼ ਦਰੁਸਤ ਨਹੀਂ ਹੋਵੇਗੀ।

ਇਸ ਤੋਂ ਇਹ ਪਤਾ ਲੱਗਿਆ ਹੈ ਕਿ ਮਰਦ ਲਈ ਨਮਾਜ਼ ਦੇ ਦੌਰਾਨ ਸਿਰ ਢੱਕਣਾ ਵਾਜਿਬ ਨਹੀਂ, ਨਹੀਂ ਤਾਂ ਆਪ (ਸ.) ਮੋਢਿਆਂ ਦੇ ਨਾਲ ਸਿਰ ਦਾ ਜ਼ਿਕਰ ਵੀ ਕਰਦੇ, ਸਿਰ ਢਕਣਾ ਵੱਧ ਤੋਂ ਵੱਧ ਪਸੰਦ ਕੀਤਾ ਹੈ, ਲੋਕਾਂ ਨੂੰ ਇਸ ਵੱਲ ਪ੍ਰੇਰਿਤ ਤਾਂ ਕੀਤਾ ਜਾ ਸਕਦਾ ਹੈ ਪ੍ਰੰਤੂ ਨਾ ਢਕਣ ਕਰਕੇ ਬੁਰਾ-ਭਲਾ ਨਹੀਂ ਕਹਿਣਾ ਚਾਹੀਦਾ।

ਰਸੂਲੱਲਾਹ (ਸ.) ਨੇ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਨੂੰ ਫ਼ਰਮਾਇਆ: "ਜੇਕਰ ਨਮਾਜ਼ ਪੜ੍ਹਦੇ ਹੋਏ ਇੱਕ ਹੀ ਕੱਪੜਾ ਹੋਵੇ ਅਤੇ ਉਹ ਖੁੱਲ੍ਹਾ-ਡੁੱਲ੍ਹਾ ਹੋਵੇ ਤਾਂ ਇਲਤਹਾਫ਼ ਕਰੋ ਭਾਵ ਸਰੀਰ ਤੇ ਲਪੇਟ ਕੇ ਮੋਢਿਆਂ ਨੂੰ ਢਕੋ ਅਤੇ ਜੇ ਛੋਟਾ ਹੋਵੇ ਤਾਂ ਕੇਵਲ ਲੂੰਗੀ ਬਣਾਓ।" (ਬੁਖ਼ਾਰੀ-361 ਅਤੇ ਮੁਸਲਿਮ-518,3010)

ਹਜ਼ਰਤ ਜਰਹਦ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਇੱਕ ਵਾਰ ਮੇਰੇ ਨੇੜਿਓਂ ਲੰਘੇ ਅਤੇ ਮੇਰਾ ਪੱਟ ਨੰਗਾ ਸੀ ਆਪ (ਸ.) ਨੇ ਫ਼ਰਮਾਇਆ: "ਪੱਟ ਨੂੰ ਢਕੋ ਬੇ-ਸ਼ੱਕ ਪੱਟ ਸ਼ਰਮਗਾਹ ਹੈ।"

(ਤਿਰਮਿਜ਼ੀ-2795)

ਹਜ਼ਰਤ ਉਮਰ ਬਿਨ ਅਬੀ ਸਲਮਾ (ਰਜ਼ੀ.) ਬਿਆਨ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਉੱਮੇ-ਸਲਮਾ (ਰਜ਼ੀ.) ਦੇ ਘਰ ਵਿੱਚ ਇੱਕ ਹੀ ਕੱਪੜੇ ਨਾਲ ਲਿਪਟੇ ਹੋਏ ਨਮਾਜ਼ ਪੜ੍ਹਦੇ ਦੇਖਿਆ (ਆਪ ਨੇ) ਇਸਦੇ ਦੋਵੇਂ ਸਿਰ੍ਹੇ ਆਪਣੇ ਮੋਢਿਆਂ ਤੇ ਰੱਖੇ ਹੋਏ ਸਨ। (ਬੁਖ਼ਾਰੀ-354 ਅਤੇ ਮੁਸਲਿਮ-517)

ਹਜ਼ਰਤ ਸਹਲ (ਰਜ਼ੀ.) ਤੋਂ ਰਵਾਇਤ ਹੈ ਕਿ ਸਹਾਬਾ ਕਿਰਾਮ (ਰਜ਼ੀ.), ਨਬੀ ਕਰੀਮ (ਸ.) ਦੇ ਨਾਲ ਨਮਾਜ਼ ਪੜ੍ਹਦੇ ਅਤੇ ਆਪਣੀਆਂ ਲੂੰਗੀਆਂ ਦੇ ਛੋਟੇ ਹੋਣ ਕਾਰਨ ਗਰਦਨਾਂ ਤੇ ਹੀ ਬੰਨ੍ਹਦੇ ਹੁੰਦੇ ਸਨ ਅਤੇ ਔਰਤਾਂ ਨੂੰ ਕਹਿ ਦਿੱਤਾ ਜਾਂਦਾ ਸੀ ਕਿ ਜਦੋਂ ਤੱਕ ਮਰਦ ਸਿੱਧੇ ਹੋਕੇ ਬੈਠ ਨਾ ਜਾਣ ਉਸ ਸਮੇਂ ਤੱਕ ਆਪਣੇ ਸਿਰ ਸਿਜਦੇ ਚੋਂ ਨਾ ਚੁੱਕਣਾ। (ਬੁਖ਼ਾਰੀ-362 ਅਤੇ ਮੁਸਲਿਮ-441)

ਮੁਹੰਮਦ ਬਿਨ ਮੁਨਕਦਿਰ (ਰਹਿ.) ਬਿਆਨ ਕਰਦੇ ਹਨ ਕਿ ਮੈਂ ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਦੇ ਕੋਲ ਆਇਆ ਤਾਂ ਉਹ ਇੱਕ ਕੱਪੜੇ ਵਿੱਚ ਲਿਪਟੇ ਹੋਏ ਨਮਾਜ਼ ਪੜ੍ਹ ਰਹੇ ਸੀ ਅਤੇ ਉਹਨਾਂ ਦੀ ਚਾਦਰ (ਇੱਕ ਪਾਸੇ) ਰੱਖੀ ਹੋਈ ਸੀ। ਜਦੋਂ ਉਹ ਨਮਾਜ਼ ਤੋਂ ਵਿਹਲੇ ਹੋ ਗਏ ਤਾਂ ਮੈਂ ਉਹਨਾਂ ਨੂੰ ਪੁੱਛਿਆ, ਹੇ ਅਬੂ ਅਬਦੁੱਲਾਹ ਤੁਹਾਡੀ ਚਾਦਰ ਪਈ ਰਹਿੰਦੀ ਹੈ ਤੇ ਤੁਸੀਂ ਨਮਾਜ਼ ਪੜ੍ਹ ਲੈਂਦੇ ਹੋ? ਉਦੋਂ ਉਹਨਾਂ ਨੇ ਫ਼ਰਮਾਇਆ: ਹਾਂ ਮੈਂ ਨਬੀ ਕਰੀਮ (ਸ.) ਨੂੰ ਇੰਝ ਹੀ ਨਮਾਜ਼ ਪੜ੍ਹਦੇ ਹੋਏ ਦੇਖਿਆ ਸੀ ਇਸ ਲਈ ਮੈਂ ਵੀ ਚਾਹਿਆ ਕਿ (ਇੰਝ ਹੀ ਕਰਾਂ ਤਾਂ ਜੋ) ਤੁਹਾਡੇ ਵਰਗੇ ਜਾਹਿਲ ਮੈਨੂੰ (ਇੰਝ ਨਮਾਜ਼ ਪੜ੍ਹਦੇ ਹੋਏ) ਦੇਖ ਲੈਣ।

(ਬੁਖ਼ਾਰੀ-370 ਅਤੇ ਮੁਸਲਿਮ-3008)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਿਅਕਤੀ ਨੇ ਰਸੂਲੱਲਾਹ (ਸ.) ਨੂੰ ਪੁੱਛਿਆ ਕਿ ਇੱਕ ਕੱਪੜੇ ਵਿੱਚ ਨਮਾਜ਼ ਪੜ੍ਹਨਾ ਕਿਵੇਂ ਹੈ? ਆਪ ਨੇ ਫ਼ਰਮਾਇਆ: "ਤੁਹਾਡੇ ਵਿੱਚੋਂ ਹਰ ਵਿਅਕਤੀ ਦੇ ਕੋਲ ਦੋ ਕੱਪੜੇ ਹਨ?" ਫਿਰ ਉਸ ਵਿਅਕਤੀ ਨੇ (ਮੁਸਲਮਾਨਾਂ ਦੀ ਗ਼ਰੀਬੀ ਦੇ ਜ਼ਮਾਨੇ ਤੋਂ ਖ਼ਤਮ ਹੋਣ ਤੋਂ ਬਾਦ) ਹਜ਼ਰਤ ਉਮਰ (ਰਜ਼ੀ.) ਨੂੰ ਵੀ ਉਹੀ ਮਸਲਾ ਪੁੱਛਿਆ ਤਾਂ ਆਪ ਨੇ ਫ਼ਰਮਾਇਆ: ਜਦੋਂ ਅੱਲਾਹ ਨੇ ਤੁਹਾਨੂੰ ਵੁਸਅਤ (ਗੁੰਜਾਇਸ਼) ਦਿੱਤੀ ਹੈ ਤਾਂ ਤੁਸੀਂ ਵੀ ਵੁਸਅਤ (ਗੁੰਜਾਇਸ਼) ਕਰੋ (ਭਾਵ ਨਮਾਜ਼ ਵਿੱਚ ਇੱਕ ਤੋਂ ਵੱਧ ਕੱਪੜੇ ਪਹਿਨੋ)।"

(ਬੁਖ਼ਾਰੀ-365 ਅਤੇ ਮੁਸਲਿਮ-515)

ਰਸੂਲੱਲਾਹ (ਸ.) ਦੇ ਨਾਲ ਔਰਤਾਂ ਫ਼ਜਰ ਦੀ ਨਮਾਜ਼ ਅਦਾ ਕਰਦੀਆਂ ਤਾਂ ਉਹ ਆਪਣੀਆ ਚਾਦਰਾਂ ਵਿੱਚ ਲਿਪਟੀਆਂ ਹੁੰਦੀਆਂ ਸਨ।

(ਬੁਖ਼ਾਰੀ-372 ਅਤੇ ਮੁਸਲਿਮ-645)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ: "ਬਾਲਗ (ਵਿਆਸਕ) ਔਰਤਾਂ ਦੀ ਨਮਾਜ਼ ਓੜ੍ਹਨੀ (ਚੁੰਨੀ) ਤੋਂ ਬਿਨਾਂ ਨਹੀਂ ਹੁੰਦੀ।"

(ਅਬੂ ਦਾਊਦ-641, ਇਸਨੂੰ ਇਬਨੇ ਖ਼ੁਜ਼ੈਮਾ ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਇਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਔਰਤ ਲਈ ਸਿਰ ਤੋਂ ਪੈਰ ਤੱਕ ਪਰਦਾ ਜ਼ਰੂਰੀ ਹੈ ਜੇਕਰ ਉਹ ਗੋਡਾ, ਬਾਂਹ ਜਾਂ ਸਿਰ ਖੁੱਲ੍ਹਾ ਰੱਖਕੇ ਨਮਾਜ਼ ਪੜ੍ਹੇਗੀ ਤਾਂ ਉਸਦੀ ਨਮਾਜ਼ ਸਹੀ ਨਹੀਂ ਹੋਵੇਗੀ।

ਰਸੂਲੱਲਾਹ (ਸ.) ਕਦੇ ਨਮਾਜ਼ ਵਿੱਚ ਨੰਗੇ ਪੈਰ ਖੜ੍ਹੇ ਹੁੰਦੇ ਅਤੇ ਕਦੇ ਜੁੱਤੀਆਂ ਪਾਈਆਂ ਹੁੰਦੀਆਂ ਸਨ।

(ਅਬੂ ਦਾਊਦ-653 ਅਤੇ ਇਬਨੇ ਮਾਜਾ-1038, ਇਸਨੂੰ ਇਮਾਮ ਤਹਾਬੀ ਨੇ ਮੁਤਵਾਤਿਰ ਕਿਹਾ ਹੈ)

ਉਸ ਸਮੇਂ ਮਸਜਿਦਾਂ ਦੇ ਫ਼ਰਸ਼ ਕੱਚੇ ਹੁੰਦੇ ਸੀ ਅਤੇ ਜੁੱਤਿਆਂ ਦੇ ਤਲੇ ਵੀ ਪੱਧਰ ਹੁੰਦੇ ਸਨ, ਜਿਹੜੇ ਧਰਤੀ 'ਤੇ ਰਗੜ੍ਹਣ ਨਾਲ ਪਾਕ ਹੋ ਜਾਂਦੇ ਸਨ। ਅੱਜ ਮਸਜਿਦਾਂ ਵਿੱਚ ਸਫ਼ਾਂ, ਦਰੀਆਂ ਜਾਂ ਕਾਲੀਨ ਵਿਛਾਏ ਗਏ ਹਨ ਅਤੇ ਜੁੱਤਿਆਂ ਦੇ

ਤਲਿਆਂ ਵਿੱਚ ਗੰਦਗੀ ਫਸ ਜਾਂਦੀ ਹੈ ਜਿਸ ਨੂੰ ਧਰਤੀ ਤੇ ਰਗੜਣ 'ਤੇ ਨਹੀਂ ਨਿਕਲਦੀ ਇਸ ਕਰਕੇ ਜੇ ਅੱਜ ਕੋਈ ਵਿਅਕਤੀ ਜੁੱਤੇ ਪਹਿਣ ਕੇ ਨਮਾਜ਼ ਅਦਾ ਕਰਨਾ ਚਾਹੇ ਤਾਂ ਉਸਨੂੰ ਪਾਕੀ ਦਾ ਪੂਰਾ ਪ੍ਰਬੰਦ ਕਰਨਾ ਚਾਹੀਦਾ ਹੈ ਨਹੀਂ ਤਾਂ ਜੁੱਤੇ ਉਤਾਰ ਕੇ ਨਮਾਜ਼ ਪੜ੍ਹੇ।

ਨਬੀ (ਸ.) ਨੇ ਫ਼ਰਮਾਇਆ: "ਯਹੂਦੀਆਂ ਦੀ ਵਿਰੋਧਤਾ ਕਰੋ, ਉਹ ਜੁੱਤੇ ਅਤੇ ਮੌਜ਼ੇ ਪਹਿਨ ਕੇ ਨਮਾਜ਼ ਅਦਾ ਨਹੀਂ ਕਰਦੇ।"

(ਅਬੂ ਦਾਊਦ-652,ਇਸਨੂੰ ਹਾਕਿਮ ਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਸਹਾਬਾ ਕਿਰਾਮ (ਰਜ਼ੀ.) ਨੂੰ ਜਮਾਅਤ ਕਰਵਾ ਰਹੇ ਸੀ ਕਿ ਆਪ ਨੇ ਆਪਣੀਆ ਜੁੱਤੀਆਂ ਨੂੰ ਉਤਾਰਿਆ ਅਤੇ ਖੱਬੇ ਪਾਸੇ ਰੱਖ ਦਿੱਤਾ,ਜਦੋਂ ਸਹਾਬਾ ਕਰਾਮ (ਰਜ਼ੀ:) ਨੇ ਇਹ ਦੇਖਿਆ ਤਾਂ ਉਹਨਾਂ ਨੇ ਵੀ ਆਪਣੇ ਜੁੱਤੇ ਉਤਾਰ ਦਿੱਤੇ, ਜਦੋਂ ਆਪ ਨਮਾਜ਼ ਤੋਂ ਵਿਹਲੇ ਹੋਏ ਤਾਂ ਆਪ (ਸ.) ਨੇ ਫ਼ਰਮਾਇਆ:"ਨਿਰਸੰਦੇਹ ਮੇਰੇ ਕੋਲ ਜਿਬਰਾਈਲ (ਅਲੈ.) ਆਏ ਅਤੇ ਉਹਨਾਂ ਨੇ ਮੈਨੂੰ ਦੱਸਿਆ ਕਿ ਤੁਹਾਡੀ ਜੁੱਤੀਆਂ ਵਿੱਚ ਗੰਦਗੀ ਲੱਗੀ ਹੋਈ ਹੈ,ਇਸ ਕਰਕੇ ਤੁਸੀਂ ਜਦੋਂ ਮਸਜਿਦ ਵਿੱਚ ਆਓ ਤਾਂ ਚੰਗੀ ਤਰ੍ਹਾਂ (ਧਿਆਨ ਨਾਲ) ਦੇਖ ਲਵੋ,ਜੇਕਰ ਇਹਨਾਂ ਵਿੱਚ ਗੰਦਗੀ ਦਿਖਾਈ ਦੇਵੇ ਤਾਂ ਉਹਨਾਂ ਨੂੰ ਧਰਤੀ ਤੇ ਰਗੜੋ ਅਤੇ ਫਿਰ ਉਹਨਾਂ ਨਾਲ ਨਮਾਜ਼ ਅਦਾ ਕਰੋ।"

(ਅਬੂ ਦਾਊਦ-650,ਇਸਨੂੰ ਹਾਕਿਮ,ਜ਼ਹਬੀ ਅਤੇ ਨੋਵੀ ਨੇ ਸਹੀ ਕਿਹਾ ਹੈ)

ਪਤਾ ਲੱਗਿਆ ਕਿ ਜਿਸਨੇ ਅਨਜਾਣੇ ਵਿੱਚ ਸਰੀਰ ਜਾਂ ਕੱਪੜਿਆਂ ਦੀ ਗੰਦਗੀ ਸਮੇਤ ਨਮਾਜ਼ ਅਦਾ ਕਰ ਲਈ ਉਸਨੂੰ ਇਸ ਬਾਰੇ ਨਮਾਜ਼ ਤੋਂ ਵਿਹਲੇ ਹੋਣ ਉਪਰੰਤ ਪਤਾ ਲੱਗਿਆ ਤਾਂ ਉਸਦੀ ਨਮਾਜ਼ ਸਹੀ ਹੈ।

ਨਬੀ (ਸ.) ਫ਼ਰਮਾਉਂਦੇ ਹਨ:"ਜਦੋਂ ਤੁਸੀਂ ਨਮਾਜ਼ ਅਦਾ ਕਰੋ ਤਾਂ ਜੁੱਤਿਆਂ ਨੂੰ ਸੱਜੇ ਜਾਂ ਖੱਬੇ ਨਾ ਰੱਖੋ ਸਗੋਂ ਕਦਮਾਂ ਦੇ ਵਿਚਕਾਰ ਰੱਖੋ,ਕਿਉਂਕਿ ਤੁਹਾਡਾ ਖੱਬਾ ਦੂਸਰੇ ਨਮਾਜ਼ੀ ਦਾ ਸੱਜਾ ਹੋਵੇਗਾ। ਹਾਂ ਜੇਕਰ ਖੱਬੇ ਪਾਸੇ ਕੋਈ ਨਮਾਜ਼ੀ ਨਾ ਹੋਵੇ ਤਾਂ ਖੱਬੇ ਪਾਸੇ ਰੱਖ ਸਕਦੇ ਹੋ।"

(ਅਬੂ ਦਾਊਦ-654,655,ਇਸਨੂੰ ਹਾਕਿਮ,ਜ਼ਹਬੀ ਅਤੇ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਨੇ ਅਬਦੁੱਲਾਹ ਬਿਨ ਹਾਰਿਸ (ਰਜ਼ੀ.) ਨੂੰ ਦੇਖਿਆ ਕਿ ਉਹ ਵਾਲ਼ਾਂ ਦਾ ਪਿੱਛੇ ਜੂੜਾ ਬੰਨ੍ਹਕੇ ਨਮਾਜ਼ ਪੜ੍ਹ ਰਹੇ ਸੀ। ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਉੱਠੇ ਅਤੇ ਉਹਨਾਂ ਦੇ ਜੂੜੇ ਨੂੰ ਖੋਲ੍ਹ ਦਿੱਤਾ। ਜਦੋਂ ਇਬਨੇ ਹਾਰਿਸ ਨਮਾਜ਼ ਤੋਂ ਵਿਹਲੇ ਹੋਏ ਤਾਂ ਹਜ਼ਰਤ ਇਬਨੇ ਅੱਬਾਸ (ਰਜ਼ੀ.) ਦੇ ਵੱਲ ਮੁੜੇ ਅਤੇ ਕਹਿਣ ਲੱਗੇ:ਮੇਰੇ ਸਿਰ ਤੋਂ ਤੁਹਾਨੂੰ ਕੀ ਸਰੋਕਾਰ (ਲੈਣਾ-ਦੇਣਾ) ਸੀ? ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੇ ਕਿਹਾ:ਮੈਂ ਰਸੂਲੱਲਾਹ (ਸ.) ਨੂੰ ਇਹ ਫ਼ਰਮਾਉਂਦੇ ਹੋਏ ਸੁਣਿਆ ਹੈ:"ਨਿਰਸੰਦੇਹ ਇਸ ਤਰ੍ਹਾਂ ਦੇ ਆਦਮੀ ਦੀ ਉਦਾਹਰਨ ਉਸ ਵਿਅਕਤੀ ਵਰਗੀ ਹੈ ਜੋ ਮੁਸ਼ਕਾਂ (ਉਹ ਮੁਜਰਿਮ ਜਿਸ ਨੂੰ ਫੜਨ ਵੇਲੇ

ਕੱਸ ਕੇ ਬੰਨ੍ਹਿਆ ਜਾਵੇ) ਬੰਨ੍ਹੇ ਹੋਏ ਹਾਲਤ ਵਿੱਚ ਨਮਾਜ਼ ਅਦਾ ਕਰੇ। ''

(ਮੁਸਲਿਮ-492)

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੂੰ ਸੱਤ ਹੱਡੀਆਂ ਉੱਤੇ ਸਿਜਦਾ ਕਰਨ ਦਾ ਆਦੇਸ਼ ਦਿੱਤਾ ਗਿਆ ਅਤੇ ਵਾਲ਼ 'ਤੇ ਕੱਪੜਿਆਂ ਨੂੰ ਸਮੇਟਣ ਤੋਂ ਮਨ੍ਹਾਂ ਕੀਤਾ ਗਿਆ।

(ਮੁਸਲਿਮ-490)

***

# ਅਜ਼ਾਨ ਅਤੇ ਇਕਾਮਤ

**ਅਜ਼ਾਨ ਦਾ ਅਰੰਭ (ਸ਼ੁਰੂਆਤ):**

ਰਸੂਲੱਲਾਹ (ਸ.) ਜਦੋਂ ਮਦੀਨਾ ਸ਼ਰੀਫ਼ ਪਹੁੰਚੇ ਤਾਂ ਇਹ ਸਵਾਲ ਪੈਦਾ ਹੋਇਆ ਕਿ ਨਮਾਜ਼ ਦੇ ਸਮਿਆਂ ਦਾ ਐਲਾਨ ਕਿਵੇਂ ਕੀਤਾ ਜਾਵੇ? ਕੁੱਝ ਲੋਕਾਂ ਨੇ ਇਹ ਪ੍ਰਸਤਾਵ ਰੱਖਿਆ ਕਿ ਨਮਾਜ਼ ਦੇ ਸਮੇਂ ਉੱਚੀ ਥਾਂ ਤੇ ਖੜ੍ਹੇ ਹੋਕੇ ਅੱਗ ਜਲਾਈ ਜਾਵੇ ਜਾਂ ਸੰਖ ਵਜਾਇਆ ਜਾਵੇ। ਹਜ਼ਰਤ ਅਨਸ (ਰਜ਼ੀ.) ਨੇ ਫ਼ਰਮਾਇਆ:"ਕੁੱਝ ਸਹਾਬਾ ਨੇ ਕਿਹਾ ਕਿ ਅੱਗ ਜਲਾਉਣਾ ਅਤੇ ਸੰਖ ਵਜਾਉਣਾ ਯਹੂਦੀਆਂ,ਨਜੂਮੀਆਂ ਅਤੇ ਈਸਾਈਆਂ ਦਾ ਕੰਮ ਹੈ। ਫਿਰ ਹਜ਼ਰਤ ਬਿਲਾਲ (ਰਜ਼ੀ.) ਨੂੰ ਆਦੇਸ਼ ਦਿੱਤਾ ਗਿਆ ਕਿ ਅਜ਼ਾਨ ਦੇ ਵਾਕ ਦੋ-ਦੋ ਵਾਰ ਕਹੇ ਅਤੇ ਇਕਾਮਤ (ਤਕਬੀਰ) ਦੇ ਵਾਕ ਇੱਕ-ਇੱਕ ਵਾਰ ਕਹੋ ਪ੍ਰੰਤੂ "ਕਦ ਕਾਮਤਿਸੱਲਾ" ਤੋਂ ਬਿਨਾਂ।"

(ਬੁਖ਼ਾਰੀ-603 ਅਤੇ ਮੁਸਲਿਮ-378)

**ਅਜ਼ਾਨ ਦੇ ਜਿਸਤ ਵਾਕ ਅਤੇ ਤਕਬੀਰ ਦੇ ਟਾਂਕ ਵਾਕ:**

ਹਜ਼ਰਤ ਅਬਦੁੱਲਾਹ ਬਿਨ ਜ਼ੈਦ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਸੰਖ ਬਣਾਉਣ ਦਾ ਆਦੇਸ਼ ਦਿੱਤਾ ਤਾਂ ਜੋ ਲੋਕਾਂ ਨੂੰ ਨਮਾਜ਼ ਲਈ ਇਕੱਠਾ ਕੀਤਾ ਜਾ ਸਕੇ। ਮੈਂ ਸੋ ਰਿਹਾ ਸੀ ਤਾਂ ਸੁਪਨੇ ਵਿੱਚ ਮੈਂ ਇੱਕ ਆਦਮੀ ਨੂੰ ਦੇਖਿਆ,ਜਿਸ ਨੇ ਸੰਖ ਚੁੱਕਿਆ ਹੋਇਆ ਸੀ,ਮੈਂ ਕਿਹਾ ਹੇ ਅੱਲਾਹ ਦੇ ਬੰਦੇ! ਕੀ ਤੁਸੀਂ ਸੰਖ ਵੇਚੋਗੇ? ਉਸਨੇ ਪੁੱਛਿਆ ਕਿ ਤੁਸੀਂ ਇਸਦਾ ਕੀ ਕਰੋਗੇ? ਮੈਂ ਕਿਹਾ ਅਸੀਂ ਨਮਾਜ਼ ਦੇ ਲਈ ਲੋਕਾਂ ਨੂੰ ਇੱਕਠਾ ਕਰਾਂਗੇ,ਉਸਨੇ ਕਿਹਾ ਕਿ ਮੈਂ ਤੁਹਾਨੂੰ ਇਹੋ ਜਿਹੀ ਗੱਲ ਨਾ ਸਿਖਾਵਾਂ ਜੋ ਇਸ ਤੋਂ ਵੀ ਵਧੀਆ ਹੋਵੇ, ਮੈਂ ਕਿਹਾ ਕਿਉਂ ਨਹੀਂ! ਉਸਨੇ ਕਿਹਾ ਇੰਝ ਕਹੋ:

"اَللّٰهُ اَكْبَرُ اَللّٰهُ اَكْبَرُ اَللّٰهُ اَكْبَرُ اَللّٰهُ اَكْبَرُ اَشْهَدُ اَنْ لَّا اِلٰهَ اِلَّا اللّٰهُ اَشْهَدُ اَنْ لَّا اِلٰهَ اِلَّا اللّٰهُ

اَشْهَدُ اَنَّ مُحَمَّدًا رَّسُوْلُ اللّٰهِ، اَشْهَدُ اَنَّ مُحَمَّدًا رَّسُوْلُ اللّٰهِ،

حَيَّ عَلَى الصَّلٰوةِ حَيَّ عَلَى الصَّلٰوةِ حَيَّ عَلَى الْفَلَاحِ حَيَّ عَلَى الْفَلَاحِ

اَللّٰهُ اَكْبَرُ اَللّٰهُ اَكْبَرُ لَا اِلٰهَ اِلَّا اللّٰهُ"

**"ਅੱਲਾਹੁ ਅਕਬਰ ਅੱਲਾਹੁ ਅਕਬਰ, ਅੱਲਾਹੁ ਅਕਬਰ ਅੱਲਾਹੁ ਅਕਬਰ, ਅਸ਼ਹਦੁ ਅੱਲਾ ਇਲਾਹਾ ਇੱਲੱਲਾਹੁ , ਅਸ਼ਹਦੁ ਅੱਲਾ ਇਲਾਹਾ ਇੱਲੱਲਾਹੁ, ਅਸ਼ਹਦੁ ਅੰਨਾ ਮੁਹੰਮਦਰ ਰਸੂਲਲਾਹਿ, ਅਸ਼ਹਦੁ ਅੰਨਾ ਮੁਹੰਮਦਰ**

**ਰਸੂਲਲਾਹਿ, ਹੱਈਯਾ ਅਲਸ-ਸਲਾਹ, ਹੱਈਯਾ ਅਲਸ-ਸਲਾਹ, ਹੱਈਯਾ ਅਲਲ-ਫ਼ਲਾਹ, ਹੱਈਯਾ ਅਲਲ-ਫ਼ਲਾਹ, ਅੱਲਾਹੁ ਅਕਬਰ ਅੱਲਾਹੁ ਅਕਬਰ, ਲਾ ਇਲਾਹਾ ਇੱਲੱਲਾਹੁ"।**

"ਅੱਲਾਹ ਸਭ ਤੋਂ ਬੜਾ ਹੈ, ਅੱਲਾਹ ਸਭ ਤੋਂ ਬੜਾ ਹੈ, ਅੱਲਾਹ ਸਭ ਤੋਂ ਬੜਾ ਹੈ, ਅੱਲਾਹ ਸਭ ਤੋਂ ਬੜਾ ਹੈ, ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਛੁੱਟ ਕੋਈ ਸੱਚਾ ਇਸ਼ਟ ਨਹੀਂ, ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਛੁੱਟ ਕੋਈ ਸੱਚਾ ਇਸ਼ਟ ਨਹੀਂ, ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ (ਸ.) ਅੱਲਾਹ ਦੇ ਰਸੂਲ ਹਨ, ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ (ਸ.) ਅੱਲਾਹ ਦੇ ਰਸੂਲ ਹਨ,ਆਓ ਨਮਾਜ਼ ਵੱਲ,ਆਓ ਨਮਾਜ਼ ਵੱਲ,ਆਓ ਕਾਮਯਾਬੀ ਵੱਲ, ਆਓ ਕਾਮਯਾਬੀ ਵੱਲ,ਅੱਲਾਹ ਸਭ ਤੋਂ ਬੜਾ ਹੈ, ਅੱਲਾਹ ਸਭ ਤੋਂ ਬੜਾ ਹੈ, ਛੁੱਟ ਅੱਲਾਹ ਦੇ ਕੋਈ ਇਸ਼ਟ (ਸੱਚਾ) ਨਹੀਂ।" ਫਿਰ ਜਦੋਂ ਤਕਬੀਰ ਕਹਿਣੀ ਹੋਵੇ ਤਾਂ ਕਹੋ:

"اَللّٰهُ اَكْبَرُ اَللّٰهُ اَكْبَرُ' اَشْهَدُ اَنْ لَّا اِلٰهَ اِلَّا اللّٰهُ' اَشْهَدُ اَنَّ مُحَمَّدًا رَّسُوْلُ اللّٰهِ،

حَيَّ عَلَى الصَّلٰوةِ' حَيَّ عَلَى الْفَلَاحِ

قَدْقَامَتِ الصَّلَاةُ، قَدْقَامَتِ الصَّلَاةُ' اَللّٰهُ اَكْبَرُ اَللّٰهُ اَكْبَرُ لَا اِلٰهَ اِلَّا اللّٰهُ"

**"ਅੱਲਾਹੁ ਅਕਬਰ ਅੱਲਾਹੁ ਅਕਬਰ, ~~ਅੱਲਾਹੁ ਅਕਬਰ ਅੱਲਾਹੁ ਅਕਬਰ~~, ਅਸ਼ਹਦੁ ਅੱਲਾ ਇਲਾਹਾ ਇੱਲੱਲਾਹੁ, ਅਸ਼ਹਦੁ ਅੰਨਾ ਮੁਹੰਮਦਰ ਰਸੂਲਲਾਹਿ, ਹੱਈਯਾ ਅਲਸ-ਸਲਾਹ, ਹੱਈਯਾ ਅਲਲ-ਫ਼ਲਾਹ,ਕਦ ਕਾਮਾਤਿੱਸਲਾਹੁ ਕਦ ਕਾਮਾਤਿੱਸਲਾਹੁ, ਅੱਲਾਹੁ ਅਕਬਰ ਅੱਲਾਹੁ ਅਕਬਰ, ਲਾ ਇਲਾਹਾ ਇੱਲੱਲਾਹੁ"।**

ਮੈਂ ਸਵੇਰ ਨੂੰ ਨਬੀ ਕਰੀਮ (ਸ.) ਦੇ ਕੋਲ ਆਇਆ ਅਤੇ ਆਪਣਾ ਸੁਪਨਾ ਸੁਣਾਇਆ,ਆਪ (ਸ.) ਨੇ ਫ਼ਰਮਾਇਆ:"ਤੁਸੀਂ ਬਿਲਾਲ ਦੇ ਨਾਲ ਖੜ੍ਹੇ ਹੋ ਅਤੇ ਉਸਨੂੰ ਦੱਸੋ ਜੋ ਤੁਸੀਂ ਦੇਖਿਆ,ਉਹ ਉੱਚੀ ਆਵਾਜ਼ ਵਾਲਾ ਹੈ।" ਜਦੋਂ ਹਜ਼ਰਤ ਬਿਲਾਲ (ਰਜ਼ੀ.) ਨੇ ਅਜ਼ਾਨ ਦਿੱਤੀ ਤਾਂ ਹਜ਼ਰਤ ਉਮਰ (ਰਜ਼ੀ.) ਛੇਤੀ ਨਾਲ ਮਸਜਿਦ ਵਿੱਚ ਆਏ ਅਤੇ ਕਿਹਾ ਹੇ ਅੱਲਾਹ ਦੇ ਰਸੂਲ! ਉਸ ਜ਼ਾਤ ਦੀ ਕਸਮ ਜਿਸ ਨੇ ਤੁਹਾਨੂੰ ਹੱਕ ਦੇ ਨਾਲ ਭੇਜਿਆ ਹੈ,ਮੈਂ ਵੀ ਸੁਪਨੇ ਵਿੱਚ ਇੰਝ ਹੀ ਦੇਖਿਆ ਹੈ। ਰਸੂਲੱਲਾਹ (ਸ.) ਨੇ ਅੱਲਾਹ ਦੀ ਪ੍ਰਸੰਸਾ ਕੀਤੀ।

(ਅਬੂ ਦਾਊਦ-499,ਇਬਨੇ ਮਾਜਾ-706,ਇਸਨੂੰ ਇਮਾਮ ਇਬਨੇ ਹੱਬਾਨ-287, ਤਿਰਮਿਜ਼ੀ ਅਤੇ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ ਅਜ਼ਾਨ ਦੇ ਵਾਕ ਦੋ-ਦੋ ਵਾਰ ਅਤੇ ਤਕਬੀਰ ਦੇ ਵਾਕ ਇੱਕ-

ਇੱਕ ਵਾਰ ਸੀ, ਇਸ ਤੋਂ ਛੁੱਟ ਕਿ ਮੁਅੱਜ਼ਿਨ "ਕਦ ਕਾਮਤਿਸੱਲਾਹੁ" ਦੋ ਵਾਰ ਕਹਿੰਦਾ ਸੀ।

(ਅਬੂ ਦਾਊਦ-510, 511, ਨਿਸਾਈ-668, ਦਾਰਮੀ-1/270, ਹਾਕਿਮ-1/197, 198 ਜ਼ਹਬੀ ਅਤੇ ਨੌਵੀ ਨੇ ਸਹੀ ਕਿਹਾ ਹੈ)

**ਦੋਹਰੀ ਅਜ਼ਾਨ ਅਤੇ ਦੋਹਰੀ ਇਕਾਮਤ:**

ਅਜ਼ਾਨ ਵਿੱਚ ਸ਼ਹਾਦਤ ਦੇ ਚਾਰੋਂ ਵਾਕ ਪਹਿਲਾਂ ਧੀਮੀ ਆਵਾਜ਼ 'ਚ ਬੋਲਣਾ ਅਤੇ ਫਿਰ ਉੱਚੀ ਆਵਾਜ਼ ਵਿੱਚ ਬੋਲਣਾ ਤਰਜੀਅ (ਧਿਆਨ ਦਿਵਾਉਣਾ) ਕਹਾਉਂਦਾ ਹੈ। ਹਜ਼ਰਤ ਅਬੂ ਮਹਜ਼ੂਰਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਖੁਦ ਆਪਣੇ ਆਪ ਮੈਨੂੰ ਅਜ਼ਾਨ ਸਿਖਾਈ। ਆਪ (ਸ.) ਨੇ ਉਹਨਾਂ ਨੂੰ ਅਜ਼ਾਨ ਦੇ ਉੱਨੀ ਅਤੇ ਇਕਾਮਤ ਦੇ ਸਤਾਰਾਂ ਵਾਕ ਸਿਖਾਏ। ਅਰਥਾਤ ਨਬੀ ਅਕਰਮ (ਸ.) ਨੇ ਫ਼ਰਮਾਇਆ (ਅਜ਼ਾਨ ਇੰਝ) ਕਹੋ:

"اَللّٰهُ اَكْبَرُ اَللّٰهُ اَكْبَرُ اَللّٰهُ اَكْبَر اَللّٰهُ اَكْبَر اَشْهَدُ اَنْ لَّا اِلٰهَ اِلَّا اللّٰهُ اَشْهَدُ اَنْ لَّا اِلٰهَ اِلَّا اللّٰهُ
اَشْهَدُ اَنَّ مُحَمَّدًا رَّسُوْلُ اللّٰهِ، اَشْهَدُ اَنَّ مُحَمَّدًا رَّسُوْلُ اللّٰهِ"

ਫੇਰ ਦੋ ਵਾਰ ਕਹੋ:

اَشْهَدُ اَنْ لَّا اِلٰهَ اِلَّا اللّٰهُ، اَشْهَدُ اَنْ لَّا اِلٰهَ اِلَّا اللّٰهُ' اَشْهَدُ اَنَّ مُحَمَّدًا رَّسُوْلُ اللّٰهِ، اَشْهَدُ اَنَّ
مُحَمَّدًا رَّسُوْلُ اللّٰهِ' حَيَّ عَلَى الصَّلٰوةِ، حَيَّ عَلَى الصَّلٰوةِ' حَيَّ عَلَى الْفَلَاحِ،
حَيَّ عَلَى الْفَلَاحِ' اَللّٰهُ اَكْبَرُ اَللّٰهُ اَكْبَرُ' لَا اِلٰهَ اِلَّا اللّٰهُ"

ਅਤੇ ਇਕਾਮਤ ਇੰਝ ਕਹੋ:

"اَللّٰهُ اَكْبَرُ اَللّٰهُ اَكْبَرُ اَللّٰهُ اَكْبَرُ اَللّٰهُ اَكْبَرُ' اَشْهَدُ اَنْ لَّا اِلٰهَ اِلَّا اللّٰهُ، اَشْهَدُ اَنْ لَّا اِلٰهَ اِلَّا اللّٰهُ' اَشْهَدُ
اَنَّ مُحَمَّدًا رَّسُوْلُ اللّٰهِ، اَشْهَدُ اَنَّ مُحَمَّدًا رَّسُوْلُ اللّٰهِ' حَيَّ عَلَى الصَّلٰوةِ، حَيَّ عَلَى
الصَّلٰوةِ' حَيَّ عَلَى الْفَلَاحِ، حَيَّ عَلَى الْفَلَاحِ' قَدْ قَامَتِ الصَّلَاةُ،
قَدْ قَامَتِ الصَّلَاةُ' اَللّٰهُ اَكْبَرُ اَللّٰهُ اَكْبَرُ' لَا اِلٰهَ اِلَّا اللّٰهُ"

(ਮੁਸਲਿਮ-379 'ਤੇ ਅਬੂ ਦਾਊਦ-506)

ਮੁਸਲਿਮ ਦੀ ਰਵਾਇਤ ਵਿੱਚ ਸ਼ੁਰੂ ਵਿੱਚ ਅੱਲਾਹੁ ਅਕਬਰ ਦੋ ਵਾਰ ਹੈ ਜਦੋਂ ਕਿ ਅਬੂ ਦਾਊਦ ਦੀ ਰਵਾਇਤ ਵਿੱਚ ਅੱਲਾਹੁ ਅਕਬਰ ਚਾਰ ਵਾਰ ਹੈ।

ਭਾਵ ਕਿ ਦੋਹਰੀ ਅਜ਼ਾਨ ਅਤੇ ਦੋਹਰੀ ਇਕਾਮਤ ਸਿਖਾਈ ਗਈ ਪ੍ਰੰਤੂ ਅਫ਼ਸੋਸ ਕਿ ਕੁੱਝ ਲੋਕ ਕੇਵਲ ਆਪਣੇ ਫ਼ਿਕਹੀ ਮਸਲਕ ਦੀ ਪੈਰਵੀ ਵਿੱਚ ਬਹੁਤ ਜ਼ਿਆਦਾ ਨਾ-ਇਨਸਾਫ਼ੀ ਤੋਂ ਕੰਮ ਲੈਂਦੇ ਹੋਏ ਇੱਕ ਹੀ ਹਦੀਸ ਵਿੱਚ ਵਰਨਣ ਕੀਤੀ ਹੋਈ ਦੋਹਰੀ ਇਕਾਮਤ ਤੇ ਹਮੇਸ਼ਾ ਅਮਲ ਕਰਦੇ ਹਨ, ਪ੍ਰੰਤੂ ਦੋਹਰੀ ਅਜ਼ਾਨ ਹਮੇਸ਼ਾ ਛੱਡ ਦਿੰਦੇ ਹਨ (ਕਦੇ ਨਹੀਂ ਕਹਿੰਦੇ) ਭਾਵੇਂ ਅਜ਼ਾਨ ਤੇ ਇਕਾਮਤ ਨੂੰ ਦੋਹਰਾ ਜਾਂ ਇਕਹਿਰਾ ਕਹਿਣਾ ਦੋਵੇਂ ਸੁੰਨਤ ਤੋਂ ਸਿੱਧ ਹਨ। ਇਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਜਦੋਂ ਤੱਕ ਮੁਸਲਮਾਨ ਕਿਸੇ ਇੱਕੋ ਫਿਕਹ ਦੀ ਪੈਰਵੀ ਤੋਂ ਛੁਟਕਾਰਾ ਨਹੀਂ ਪਾਉਂਦਾ ਉਦੋਂ ਤੱਕ ਰਸੂਲੱਲਾਹ (ਸ.) ਦੀ ਆਗਿਆ ਪਾਲਣ ਦਾ ਹੱਕ ਅਦਾ ਨਹੀਂ ਕਰ

ਸਕਦਾ,ਇਸ ਲਈ ਇਹ ਚੰਗਾ ਰਹੇਗਾ ਕਿ ਕਿਸੇ ਵੀ ਮਸਲੇ ਵਿੱਚ ਵਿਭਿੰਨ ਇਮਾਮਾਂ ਦੀਆਂ ਦਲੀਲਾਂ ਤੋਂ ਵਿਸ਼ਲੇਸ਼ਨ ਕਰਕੇ ਕੋਈ ਰਾਇ ਕਾਇਮ ਕੀਤੀ ਜਾਵੇ। ਮੰਨਿਆ ਕਿ ਇੱਕ ਜਾਹਿਲ ਆਦਮੀ ਇੰਝ ਨਹੀਂ ਕਰ ਸਕਦਾ,ਪਰ ਉਲਮਾ ਕਿਰਾਮ ਮੁਕੱਲਿਦ (ਉਹ ਮੁਸਲਮਾਨ ਜਿਹੜਾ ਚਾਰੋਂ ਇਮਾਮਾਂ ਚੋਂ ਕਿਸੇ ਇੱਕ ਦੀ ਪੈਰਵੀ ਕਰਦਾ ਹੋਵੇ) ਬਣਕੇ ਤਸਵੀਰ ਦਾ ਇੱਕ ਪਾਸਾ ਹੀ ਲੋਕਾਂ ਨੂੰ ਕਿਉਂ ਦਿਖਾਉਂਦੇ ਹਨ? ਜ਼ਰਾ ਸੋਚੋ।

### ਫ਼ਜਰ ਦੀ ਅਜ਼ਾਨ ਵਿੱਚ ਵਾਧਾ:

ਹਜ਼ਰਤ ਅਬੂ ਮਹਜ਼ੂਰਾ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਉਹਨਾਂ ਨੂੰ ਅਜ਼ਾਨ ਦੀ ਸਿੱਖਿਆ ਦਿੱਤੀ ਫ਼ਰਮਾਇਆ ਕਿ:"ਫ਼ਜਰ ਦੀ ਅਜ਼ਾਨ ਵਿੱਜ "ਹੱਈਯਾ-ਅਲਲ-ਫ਼ਲਾਹ" ਤੋਂ ਬਾਦ ਦੋ ਵਾਰ ਇਹ ਵਾਕ ਵੱਧ ਕਹੋ "ਅੱਸਲਾਤੁ-ਖੈਰੂਮ-ਮਿੱਨਨੌਮ" ਭਾਵ ਨਮਾਜ਼ ਨੀਂਦ ਨਾਲੋਂ ਚੰਗੀ ਹੈ।

(ਅਬੂ ਦਾਊਦ-501 ਅਤੇ ਨਿਸਾਈ-633,ਇਸਨੂੰ ਇਬਨੇ ਖ਼ੁਜ਼ੈਮਾ, ਇਬਨੇ ਹੱਬਾਨ ਤੇ ਨੌਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਨਸ (ਰਜ਼ੀ.) ਫ਼ਰਮਾਉਂਦੇ ਹਨ ਕਿ ਸਵੇਰ ਦੀ ਅਜ਼ਾਨ ਵਿੱਚ "ਹੱਈਯਾ-ਅਲਲ-ਫ਼ਲਾਹ" ਤੋਂ ਬਾਦ (ਅੱਸਲਾਤੁ-ਖੈਰੂਮ-ਮਿੱਨਨੌਮ) ਦੋ ਵਾਰ ਕਹਿਣਾ ਸੁੰਨਤ ਹੈ।

(ਇਬਨੇ ਖ਼ੁਜ਼ੈਮਾ-386 ਅਤੇ ਬੈਹਕੀ-1/423,ਇਸਨੂੰ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ ਫ਼ਜਰ ਦੀ ਪਹਿਲੀ ਅਜ਼ਾਨ ਵਿੱਚ "ਅੱਸਲਾਤੁ-ਖੈਰੂਮ-ਮਿੱਨਨੌਮ" ਦੋ ਵਾਰ ਕਿਹਾ ਜਾਵੇ।

(ਬੈਹਕੀ-1/423,ਇਸਨੂੰ ਇਬਨੇ ਹਜਰ ਨੇ ਸਹੀ ਕਿਹਾ ਹੈ)

ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੇ ਮੀਂਹ ਵਾਲੇ ਦਿਨ ਆਪਣੇ ਮੁਅੱਜ਼ਿਨ ਨੂੰ ਕਿਹਾ ਕਿ حَيَّ عَلَى الصَّلٰوة ਦੀ ਥਾਂ ਤੇ "اَلصَّلٰوةُ فِى الرِّحَالِ" ਜਾਂ "صَلُّوْا فِىْ بُيُوْتِكُمْ" "ਆਪਣੇ ਘਰਾਂ ਵਿੱਚ ਨਮਾਜ਼ ਅਦਾ ਕਰੋ" ਕਹੋ ਅਤੇ ਫ਼ਰਮਾਇਆ: ਰਸੂਲੱਲਾਹ (ਸ.) ਨੇ ਇੰਝ ਹੀ ਕੀਤਾ ਸੀ, ਜੁਮਾ ਭਾਵੇ ਫ਼ਰਜ਼ ਹੈ ਪਰ ਮੈਨੂੰ ਪਸੰਦ ਨਹੀਂ ਕਿ ਤੁਸੀਂ ਚਿੱਕੜ ਅਤੇ ਮਿੱਟੀ ਵਿੱਚ (ਮਸਜਿਦ) ਜਾਵੋ।

(ਬੁਖ਼ਾਰੀ-668 ਅਤੇ ਮੁਸਲਿਮ-699)

ਇਸ ਤੋਂ ਪਤਾ ਲੱਗਦਾ ਹੈ ਕਿ ਅਜ਼ਾਨ ਦੇ ਵਾਕਾਂ ਵਿੱਚ "اَلصَّلٰوةُ خَيْرٌ مِّنَ النَّوْمِ" ਜਾਂ "اَلصَّلٰوةُ فِى الرِّحَالِ" ਕਹਿਣਾ ਅਜ਼ਾਨ ਵਿੱਚ ਵਾਧਾ ਨਹੀਂ ਹੈ ਸਗੋਂ ਨਬੀ (ਸ.) ਦੇ ਦੌਰ ਦੀ ਸੁੰਨਤ ਹੈ। ਇਸ ਕਰਕੇ ਇਸਨੂੰ ਅਜ਼ਾਨ ਦੇ ਅੰਦਰ ਮਨਪਸੰਦ ਵਾਧੇ ਦੀ ਦਲੀਲ ਬਣਾਉਣਾ ਸਹੀ ਨਹੀਂ ਹੈ।

### ਅਜ਼ਾਨ ਅਤੇ ਅਜ਼ਾਨ ਦੇਣ ਵਾਲੇ ਦੀਆਂ ਵਿਸ਼ੇਸ਼ਤਾਵਾਂ:

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਭੇਡ,ਬੱਕਰੀਆਂ ਵਿੱਚ ਹੋਵੋ ਜਾਂ ਪੇਂਡੂ ਖੇਤਰ ਵਿੱਚ

ਤਾਂ ਨਮਾਜ਼ ਦੇ ਲਈ ਅਜ਼ਾਨ ਦਿਓ ਅਤੇ ਆਪਣੀ ਆਵਾਜ਼ ਉੱਚੀ ਕਰੋ ਕਿਉਂਕਿ ਮੁਅੱਜ਼ਿਨ ਦੀ ਆਵਾਜ਼ ਜਿੰਨ,ਮਨੁੱਖ ਅਤੇ ਜੋ ਵੀ ਚੀਜ਼ ਸੁਣਦੀ ਹੈ ਉਹ ਕਿਆਮਤ ਦਿਹਾੜੇ ਉਸ ਲਈ ਗਵਾਹੀ ਦੇਵੇਗੀ।

(ਬੁਖ਼ਾਰੀ-609)

ਨਬੀ ਕਰੀਮ (ਸ.) ਨੇ ਫ਼ਰਮਾਇਆ:"ਮੁਅੱਜ਼ਿਨ (ਅਜ਼ਾਨ ਦੇਣ ਵਾਲੇ) ਦੇ ਲਈ ਸਵਾਬ ਹੈ ਉਸ ਵਿਅਕਤੀ ਜਿੰਨਾ ਜਿਸਨੇ (ਉਸਦੀ ਅਵਾਜ਼ ਸੁਣ ਕੇ) ਨਮਾਜ਼ ਪੜ੍ਹੀ।

(ਨਿਸਾਈ-2/13,646,ਇਸਨੂੰ ਮੁਨਜ਼ਰੀ ਨੇ ਪੱਕਾ ਕਿਹਾ ਹੈ)

ਇਸ ਗੱਲ ਤੋਂ ਇਹ ਪਤਾ ਲੱਗਦਾ ਹੈ ਕਿ ਮੁਅੱਜ਼ਿਨ ਦੀ ਅਵਾਜ਼ ਸੁਣਕੇ ਜਿੰਨੇ ਵੀ ਆਦਮੀ ਮਸਜਿਦ ਵਿੱਚ ਆਕੇ ਨਮਾਜ਼ ਪੜ੍ਹਨਗੇ, ਉਹਨਾਂ ਸਾਰਿਆਂ ਨੂੰ ਆਪਣੀਆਂ-ਆਪਣੀਆਂ ਨਮਾਜ਼ਾਂ ਦਾ ਪੂਰਾ ਸਵਾਬ ਤਾਂ ਮਿਲੇਗਾ ਹੀ,ਪਰ ਮੁਅੱਜ਼ਿਨ ਨੂੰ ਸਾਰੇ ਨਮਾਜ਼ੀਆਂ ਦੇ ਸਵਾਬ ਦੇ ਬਰਾਬਰ ਦਾ ਵਾਧੂ ਸਵਾਬ ਮਿਲੇਗਾ ਕਿਉਂਕਿ ਉਸਨੇ ਉਹਨਾਂ ਨੂੰ ਨਮਾਜ਼ ਦੇ ਵੱਲ ਸੱਦਿਆ ਸੀ।

ਹਜ਼ਰਤ ਮੁਆਵਿਆ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਤੋਂ ਸੁਣਿਆ:"ਕਿਆਮਤ ਦਿਹਾੜੇ ਅਜ਼ਾਨ ਦੇਣ ਵਾਲਿਆਂ ਦੀਆਂ ਗਰਦਨਾਂ ਲੰਮੀਆਂ ਹੋਣਗੀਆਂ (ਭਾਵ ਕਿ ਅੱਲਾਹ ਦਾ ਨਾਮ ਉੱਚਾ ਕਰਨ ਕਰਕੇ ਉਹ ਪ੍ਰਮੁੱਖ ਹੋਣਗੇ)।

(ਮੁਸਲਿਮ-387)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਨਮਾਜ਼ ਲਈ ਅਜ਼ਾਨ ਦਿੱਤੀ ਜਾਂਦੀ ਹੈ ਤਾਂ ਸ਼ੈਤਾਨ ਪਿੱਠ ਫੇਰਕੇ ਭੱਜ ਜਾਂਦਾ ਹੈ।ਜਦੋਂ ਅਜ਼ਾਨ ਖ਼ਤਮ ਹੋ ਜਾਂਦੀ ਹੈ ਤਾਂ ਫਿਰ ਆ ਜਾਂਦਾ ਹੈ ਅਤੇ ਨਮਾਜ਼ੀ ਦੇ ਦਿਲ ਵਿੱਚ ਵਸ-ਵਸੇ (ਵਹਿਮ) ਪਾਉਂਦਾ ਰਹਿੰਦਾ ਹੈ।ਫ਼ਲਾਂ-ਫ਼ਲਾਂ ਗੱਲ ਯਾਦ ਕਰੋ ਇੱਥੋਂ ਤੱਕ ਕਿ ਆਦਮੀ ਨੂੰ ਪਤਾ ਹੀ ਨਹੀਂ ਲੱਗਦਾ ਕਿ ਨਮਾਜ਼ ਕਿਵੇਂ ਪੜ੍ਹੀ ਹੈ।"

(ਬੁਖ਼ਾਰੀ-608 ਅਤੇ ਮੁਸਲਿਮ-389)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤੁਹਾਡਾ ਰੱਬ ਬੱਕਰੀਆਂ ਚਾਰਨ ਵਾਲੇ ਤੇ ਹੈਰਾਨ ਹੁੰਦਾ ਹੈ,ਜੋ ਪਹਾੜੀ ਦੀ ਚੋਟੀ ਤੇ ਰਹਿ ਕੇ ਅਜ਼ਾਨ ਦਿੰਦਾ ਹੈ ਅਤੇ ਨਮਾਜ਼ ਪੜ੍ਹਦਾ ਹੈ" ਅੱਲਾਹ ਤਆਲਾ ਫ਼ਰਮਾਉਂਦੇ ਹਨ:"ਮੇਰੇ ਬੰਦੇ ਨੂੰ ਦੇਖੋ ਜੋ ਨਮਾਜ਼ ਦੇ ਲਈ ਅਜ਼ਾਨ ਦਿੰਦਾ ਹੈ ਅਤੇ ਇਕਾਮਤ ਕਹਿੰਦਾ ਹੈ ਅਤੇ ਮੇਰੇ ਤੋਂ ਡਰਦਾ ਹੈ ਮੈਂ ਉਸਨੂੰ ਬਖ਼ਸ਼ ਦਿੱਤਾ ਅਤੇ ਜੰਨਤ ਵਿੱਚ ਦਾਖ਼ਲ ਕੀਤਾ।"

(ਅਬੂ ਦਾਊਦ-1203,ਇਸਨੂੰ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

**ਅਜ਼ਾਨ ਦਾ ਜਵਾਬ:**

ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਦੋਂ ਮੁਅੱਜ਼ਿਨ ਕਹੇ "ਅੱਲਾਹੁ ਅਕਬਰ" ਤਾਂ ਤੁਸੀਂ ਵੀ

ਕਹੋ "ਅੱਲਾਹੁ ਅਕਬਰ" ਫਿਰ ਜਦੋਂ ਮੁਅੱਜ਼ਿਨ ਕਹੇ "ਅਸ਼ਹਦੁ ਅੱਲਾ ਇਲਾਹਾ ਇੱਲੱਲਾਹੁ" ਤੁਸੀਂ ਵੀ ਕਹੋ "ਅਸ਼ਹਦੁ ਅੱਲਾ ਇਲਾਹਾ ਇੱਲੱਲਾਹੁ" ਫਿਰ ਜਦੋਂ ਮੁਅੱਜ਼ਿਨ ਕਹੇ "ਅਸ਼ਹਦੁ ਅੰਨਾ ਮੁਹੰਮਦਰ ਰਸੂਲਲਾਹਿ" ਤੁਸੀਂ ਵੀ ਕਹੋ "ਅਸ਼ਹਦੁ ਅੰਨਾ ਮੁਹੰਮਦਰ ਰਸੂਲਲਾਹਿ" ਫਿਰ ਜਦੋਂ ਮੁਅੱਜ਼ਿਨ ਕਹੇ "ਹੱਈਯਾ ਅਲਸ-ਸਲਾਹ" ਤਾਂ ਤੁਸੀਂ ਕਹੋ "ਲਾ ਹੌਲਾ-ਵਾਲਾ-ਕੁੱਵਾਤਾ-ਇੱਲਾ-ਬਿੱਲਾਹਿ" ਫਿਰ ਜਦੋਂ ਮੁਅੱਜ਼ਿਨ ਕਹੇ "ਹੱਈਯਾ ਅਲਲ-ਫ਼ਲਾਹ" ਫਿਰ ਤੁਸੀਂ ਕਹੋ "ਲਾ ਹੌਲਾ-ਵਾਲਾ-ਕੁੱਵਾਤਾ-ਇੱਲਾ-ਬਿੱਲਾਹਿ" ਫਿਰ ਜਦੋਂ ਮੁਅੱਜ਼ਿਨ ਕਹੇ "ਅੱਲਾਹੁ ਅਕਬਰ" ਤਾਂ ਤੁਸੀਂ ਵੀ ਕਹੋ "ਅੱਲਾਹੁ ਅਕਬਰ" ਫਿਰ ਜਦੋਂ ਮੁਅੱਜ਼ਿਨ ਕਹੇ "ਲਾ ਇਲਾਹਾ ਇੱਲੱਲਾਹੁ" ਤਾਂ ਤੁਸੀਂ ਵੀ ਕਹੋ "ਲਾ ਇਲਾਹਾ ਇੱਲੱਲਾਹੁ।" ਜਿਹੜਾ ਵਿਅਕਤੀ ਆਪਣੇ ਸੱਚੇ ਦਿਲ ਨਾਲ ਮੁਅੱਜ਼ਿਨ ਦੇ ਵਾਕਾਂ ਦਾ ਜਵਾਬ ਦੇਵੇਗਾ। (ਜਵਾਬ ਦੀ ਬਰਕਤ ਨਾਲ) ਜੰਨਤ ਵਿੱਚ ਦਾਖ਼ਲ ਹੋ ਜਾਵੇਗਾ।

(ਮੁਸਲਿਮ-385)

ਹਾਫ਼ਿਜ਼ ਇਬਨੇ ਹਜਰ (ਰਹਿ.) ਫ਼ਰਮਾਉਂਦੇ ਹਨ "ਅੱਸਲਾਤੁ-ਖੈਰੁਮ-ਮਿਨੱਨੌਮ" ਦੇ ਜਵਾਬ ਵਿੱਚ "ਸਦਕ-ਤ-ਵਾ-ਬਰਰਤਾ" ਕਹਿਣ ਦੀ ਕੋਈ ਸੱਚਾਈ ਨਹੀਂ ਹੈ। ਇਸ ਕਰਕੇ ਫ਼ਜਰ ਦੀ ਅਜ਼ਾਨ ਵਿੱਚ "ਅੱਸਲਾਤੁ-ਖੈਰੁਮ-ਮਿਨੱਨੌਮ" ਦੇ ਜਵਾਬ ਵਿੱਚ ਵੀ ਇਹੀ ਵਾਕ ਕਹਿਣਾ ਚਾਹੀਦਾ ਹੈ ਭਾਵ "ਅੱਸਲਾਤੁ-ਖੈਰੁਮ-ਮਿਨੱਨੌਮ।"

ਤਕਬੀਰ ਦੇ ਦੌਰਾਨ ਕਦਕਾਮਤਿੱਸ ਸਲਾਤ ਦੇ ਜਵਾਬ ਵਿੱਚ "ਅਕਾ-ਮਾ-ਹੱਲਾਹੁ-ਵਾ-ਅਦਾ-ਮ-ਹਾ" ਕਹਿਣ ਵਾਲੀ ਅਬੂ ਦਾਊਦ ਦੀ ਰਵਾਇਤ ਨੂੰ ਇਮਾਮ ਨੋਵੀ (ਰਹਿ.) ਨੇ ਜ਼ਈਫ਼ ਕਿਹਾ ਹੈ। (ਅਲ-ਮਜਮੂਅ) ਇਸਨੂੰ ਹਾਫ਼ਿਜ਼ ਇਬਨੇ ਹਜਰ (ਰਹਿ.) ਨੇ ਵੀ ਜ਼ਈਫ਼ ਕਿਹਾ ਹੈ।

**ਅਜ਼ਾਨ ਤੋਂ ਬਾਅਦ ਦੀਆਂ ਦੁਆਵਾਂ:**

(1) ਹਜ਼ਰਤ ਅਬਦੁੱਲਾਹ ਬਿਨ ਅਮ੍ਰ ਬਿਨ ਆਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਮੁਅੱਜ਼ਿਨ (ਦੀ ਅਵਾਜ਼) ਸੁਣੋ ਤਾਂ ਤੁਸੀਂ ਮੁਅੱਜ਼ਿਨ ਨੂੰ ਜਵਾਬ ਦੇਵੋ ਅਤੇ ਜਦੋਂ ਅਜ਼ਾਨ ਖ਼ਤਮ ਹੋ ਜਾਵੇ ਤਾਂ ਫਿਰ ਮੇਰੇ ਤੇ ਦਰੂਦ ਭੇਜੋ ਜਿਹੜਾ ਮੇਰੇ ਤੇ ਇੱਕ ਵਾਰ ਦਰੂਦ ਭੇਜਦਾ ਹੈ ਅੱਲਾਹ ਉਸਤੇ ਦਸ ਵਾਰ ਰਹਿਮਤ ਭੇਜਦਾ ਹੈ।"

(ਮੁਸਲਿਮ-384)

ਇਸ ਕਰਕੇ ਸਾਰੇ ਮਰਦ ਅਤੇ ਔਰਤਾਂ ਨੂੰ ਚਾਹੀਦਾ ਹੈ ਕਿ ਜਦੋਂ ਮੁਅੱਜ਼ਿਨ ਅਜ਼ਾਨ ਖ਼ਤਮ ਕਰੇ ਤਾਂ ਇੱਕ ਵਾਰ ਦਰੂਦ ਸ਼ਰੀਫ਼ ਪੜ੍ਹਣ।

اَللّٰهُمَّ صَلِّ عَلٰى مُحَمَّدٍ وَعَلٰى آلِ مُحَمَّدٍ كَمَاصَلَّيْتَ عَلٰى اِبْرَاهِيْمَ وَعَلٰى آلِ اِبْرَاهِيْمَ اِنَّكَ حَمِيْدٌ مَجِيْدٌ، اَللّٰهُمَّ بَارِكْ عَلٰى مُحَمَّدٍ وَعَلٰى آلِ مُحَمَّدٍ كَمَا بَارَكْتَ عَلٰى اِبْرَاهِيْمَ وَعَلٰى آلِ اِبْرَاهِيْمَ اِنَّكَ حَمِيْدٌ مَجِيْدٌ

**"ਅੱਲਾਹੁੰਮਾ ਸੱਲਿ ਅਲਾ ਮੁਹੰਮਦਿਨ ਵ-ਅਲਾ ਆਲਿ ਮੁਹੰਮਦਿਨ ਕਮਾ ਸੱਲੈਤਾ ਅਲਾ ਇਬਰਾਹੀਮਾ ਵ-ਅਲਾ ਆਲਿ ਇਬਰਾਹੀਮਾ ਇੱਨਾਕਾ ਹਮੀਦੁਮ ਮਜੀਦ। ਅੱਲਾਹੁੰਮਾ ਬਾਰਿਕ ਅਲਾ ਮੁਹੰਮਦਿਨ ਵ-ਅਲਾ ਆਲਿ ਮੁਹੰਮਦਿਨ ਕਮਾ ਬਾਰਕਤਾ ਅਲਾ ਇਬਰਾਹੀਮਾ ਵ-ਅਲਾ ਆਲਿ ਇਬਰਾਹੀਮਾ ਇੱਨਾਕਾ ਹਮੀਦੁਮ ਮਜੀਦ"।**

"ਹੇ ਅੱਲਾਹ! ਮੁਹੰਮਦ (ਸ.) ਅਤੇ ਮੁਹੰਮਦ (ਸ.) ਦੀ ਸੰਤਾਨ ਉੱਤੇ ਰਹਿਮਤਾਂ ਫ਼ਰਮਾ ਜਿਵੇਂ ਤੁਸਾਂ ਹਜ਼ਰਤ ਇਬਰਾਹੀਮ (ਅਲੈ.) ਅਤੇ ਉਹਨਾਂ ਦੀ ਸੰਤਾਨ ਉੱਤੇ ਰਹਿਮਤਾਂ ਫ਼ਰਮਾਈਆਂ, ਬੇਸ਼ੱਕ ਤੂੰ ਪ੍ਰਸੰਸਾਵਾਂ ਵਾਲਾ ਅਤੇ ਬਜ਼ੁਰਗੀ ਵਾਲਾ ਹੈ। ਹੇ ਅੱਲਾਹ! ਮੁਹੰਮਦ (ਸ.) ਅਤੇ ਉਹਨਾਂ ਦੀ ਔਲਾਦ ਉੱਤੇ ਬਰਕਤਾਂ ਫ਼ਰਮਾਂ ਜਿਵੇਂ ਤੁਸਾਂ ਹਜ਼ਰਤ ਇਬਰਾਹੀਮ (ਅਲੈ.) ਅਤੇ ਉਹਨਾਂ ਦੀ ਔਲਾਦ ਉੱਤੇ ਬਰਕਤਾਂ ਫ਼ਰਮਾਈਆਂ, ਬੇਸ਼ੱਕ ਤੂੰ ਪ੍ਰਸੰਸਾਵਾਂ ਵਾਲਾ ਅਤੇ ਬਜ਼ੁਰਗੀ ਵਾਲਾ ਹੈ।"

(ਬੁਖ਼ਾਰੀ-3370 ਅਤੇ ਮੁਸਲਿਮ-406)

(2) ਹਜ਼ਰਤ ਜਾਬਿਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਮਨੁੱਖ (ਅਜ਼ਾਨ ਦਾ ਜਵਾਬ ਦੇਵੇ ਅਤੇ ਫਿਰ) ਅਜ਼ਾਨ ਖ਼ਤਮ ਹੋਣ ਉਪਰੰਤ ਇਹ ਦੁਆ ਪੜ੍ਹੇ ਉਸ ਦੇ ਲਈ ਕਿਆਮਤ ਦੇ ਦਿਹਾੜੇ ਮੇਰੇ ਲਈ ਸ਼ਿਫ਼ਾਅਤ (ਉਸਦੇ ਗੁਨਾਹ ਮੁਆਫ਼ ਕਰਵਾਉਣਾ) ਜ਼ਰੂਰੀ ਹੋ ਜਾਵੇਗਾ:

"اَللّٰهُمَّ رَبَّ هٰذِهِ الدَّعْوَةِ التَّامَّةِ وَالصَّلٰوةِ الْقَائِمَةِ آتِ مُحَمَّدًا الْوَسِيْلَةَ وَالْفَضِيْلَةَ وَابْعَثْهُ مَقَامًا مَحْمُوْدًا الَّذِىْ وَعَدْتَّهُ"

**"ਅੱਲਾ ਹੁੰਮਾ ਰੱਬਾ ਹਾਜ਼ਿਹਿਦ ਦਾਅਵਾ ਤਿੱਤੱਮਾਤਿ ਵੱਸਲਾਤਿਲ ਕਾਇਮਾਤਿ ਆਤਿ ਮੁਹੰਮਦਨਿਲ ਵਸੀਲਾਤਾ ਵਲ-ਵਜ਼ੀਲਾਤਾ ਵਬਅਸਹੁ ਮਕਾਮਮ ਮਹਮੂਦੱਲਜ਼ੀ ਵ-ਅੱਤਾਹੁ"।**

"ਇਸ ਪੂਰੀ ਪੁਕਾਰ (ਅਜ਼ਾਨ) ਦੇ ਅਤੇ (ਕਿਆਮਤ ਤੱਕ) ਕਾਇਮ ਰਹਿਣ ਵਾਲੀ ਨਮਾਜ਼ ਦੇ ਸਾਜਣਹਾਰ! ਮਹੰਮਦ (ਸ.) ਨੂੰ ਵਸੀਲਾ ਅਤੇ ਬਜ਼ੁਰਗੀ ਪ੍ਰਦਾਨ ਕਰ ਅਤੇ ਉਹਨਾਂ ਨੂੰ ਮੁਕਾਮੇ ਮਹਿਮੂਦ (ਭਾਵ ਪ੍ਰਸੰਸਾਵਾਂ ਦੀ ਉੱਚ ਕੋਟੀ ਤੱਕ) ਪਹੁੰਚਾ ਜਿਸਦਾ ਤੁਸਾਂ ਉਹਨਾਂ ਨਾਲ ਵਾਅਦਾ ਕੀਤਾ ਹੋਇਆ ਹੈ।"

(ਬੁਖ਼ਾਰੀ-614)

**ਵਸੀਲੇ ਦੀ ਵਿਸਥਾਰ ਪੂਰਵਕ ਵਿਆਖਿਆ:**

ਵਸੀਲੇ ਦੇ ਸੰਬੰਧ ਵਿੱਚ ਖ਼ੁਦ ਰਸੂਲੱਲਾਹ (ਸ.) ਨੇ ਫ਼ਰਮਾਇਆ: "ਨਿਰਸੰਦੇਹ ਵਸੀਲਾ ਜੰਨਤ ਵਿੱਚ ਇੱਕ ਵਿਸ਼ੇਸ਼ ਦਰਜਾ ਹੈ ਜਿਹੜਾ ਕੇਵਲ ਇੱਕ ਵਿਅਕਤੀ ਦੇ ਯੋਗ ਹੈ ਅਤੇ ਮੈਂ ਉਮੀਦ ਕਰਦਾ ਹਾਂ ਕਿ ਉਹ ਵਿਅਕਤੀ ਮੈਂ ਹੀ ਹਾਂ। ਇਸ ਲਈ ਜਿਸਨੇ (ਅਜ਼ਾਨ ਦੀ ਦੁਆ ਪੜ੍ਹਕੇ) ਅੱਲਾਹ ਤੋਂ ਮੇਰੇ ਲਈ ਵਸੀਲਾ ਮੰਗਿਆ ਉਸ ਦੇ ਲਈ ਮੇਰੀ ਸ਼ਫ਼ਾਅਤ (ਉਸਦੇ ਗੁਨਾਹ ਮੁਆਫ਼ ਕਰਵਾਉਣਾ) ਵਾਜਿਬ ਹੋ ਗਿਆ।"

(ਮੁਸਲਿਮ-384)

ਨਬੀ (ਸ.) ਦੇ ਇਰਸ਼ਾਦ ਤੋਂ ਪਤਾ ਲੱਗਦਾ ਹੈ ਕਿ ਵਸੀਲਾ ਜੰਨਤ ਵਿੱਚ ਇੱਕ ਸਰਬ ਉੱਚ ਦਰਜੇ ਦਾ ਨਾਮ ਹੈ।

**ਅਜ਼ਾਨ ਦੀ ਦੁਆ ਵਿੱਚ ਅਖੌਤੀ ਸ਼ਬਦਾਂ ਦੇ ਵਾਧੇ ਦੀ ਅਸਲਿਅਤ:**

ਅਜ਼ਾਨ ਦੀ ਮਸਨੂਨ ਦੁਆ ਵਿੱਚ ਕੁੱਝ ਲੋਕਾਂ ਨੇ ਕੁੱਝ ਸ਼ਬਦ ਵਧਾ ਰੱਖੇ ਹਨ ਅਤੇ ਉਹ ਸ਼ਬਦ ਨਮਾਜ਼ ਦੀਆਂ ਪ੍ਰਚਲਿਤ ਕਿਤਾਬਾਂ ਵਿੱਚ ਵੀ ਮੌਜੂਦ ਹਨ। ਮਸਨੂਨ ਦੁਆ ਦੇ ਜੁਮਲੇ (وَالْفَضِيْلَةَ) ਤੋਂ ਬਾਦ (وَالدَّرَجَةَ الرَّفِيْعَةَ) ਦਾ ਵਾਧਾ ਕਰਦੇ ਹਨ ਅਤੇ ਅੱਗੇ (وَعَدْتَهُ) ਦੇ ਸ਼ੁੱਧ ਦੁੱਧ ਵਿੱਚ (وَارْزُقْنَا شَفَاعَتَهُ يَوْمَ الْقِيٰمَةِ) ਦਾ ਪਾਣੀ ਮਿਲਾ ਰੱਖਿਆ ਹੈ ਅਤੇ ਅੰਤ ਵਿੱਚ ਮਸਨੂਨ ਦੁਆ ਵਿੱਚ يَا أَرْحَمَ الرَّاحِمِيْنَ ਦੀ ਮਿਲਾਵਟ ਹੈ। ਅਫ਼ਸੋਸ ! ਕੀ ਨਬੀ (ਸ.) ਦੀਆਂ ਦੱਸੀਆਂ ਦੁਆਵਾਂ ਵਿੱਚ ਇਹ ਘਾਟ ਰਹਿ ਗਈ ਸੀ ਜਿਸ ਨੂੰ ਬਾਦ ਦੇ ਲੋਕਾਂ ਨੇ ਆਪਣੇ ਵਾਧੇ ਨਾਲ ਪੂਰਾ ਕੀਤਾ ਹੈ? ਮੁਸਲਮਾਨਾਂ ਨੇ ਰਸੂਲੱਲਾਹ (ਸ.) ਦੇ ਪਵਿੱਤਰ ਫ਼ਰਮਾਨ ਵਿੱਚ ਵਾਧ-ਘਾਟ ਕਰਨ ਦੀ ਕਲਪਨਾ ਨਾਲ ਕੰਬ ਉੱਠਣਾ ਚਾਹੀਦਾ ਹੈ। ਨਬੀ ਅਕਰਮ (ਸ.) ਨੇ ਰਾਤ ਨੂੰ ਵਜ਼ੂ ਕਰਕੇ ਸੌਣ ਤੋਂ ਪਹਿਲਾਂ ਪੜ੍ਹਨ ਲਈ ਇੱਕ ਦੁਆ ਦੱਸੀ। ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ.) ਨੇ ਪੜ੍ਹਕੇ ਸੁਣਾਈ ਤਾਂ (ਬਿ-ਨਬੀ ਇਕਾ) ਦੀ ਥਾਂ (ਬਿ-ਰਸੂਲਿ-ਕਾ) ਭਾਵ ਨਬੀ ਦੀ ਥਾਂ ਰਸੂਲ ਕਿਹਾ। ਉਸ ਸਮੇਂ ਨਬੀ (ਸ.) ਨੇ ਫ਼ਰਮਾਇਆ ਕਿ ਮੇਰੇ ਦੱਸੇ ਹੋਏ ਸ਼ਬਦ ਨਬੀ ਨੂੰ ਰਸੂਲ ਵਿੱਚ ਨਾ ਬਦਲੋ ਸਗੋਂ (ਬਿ-ਨਬੀ ਇਕਾ) ਹੀ ਕਹੋ।

(ਬੁਖ਼ਾਰੀ-247 ਅਤੇ ਮੁਸਲਿਮ-2710)

ਇਸ ਤੋਂ ਪਤਾ ਲੱਗਦਾ ਹੈ ਕਿ ਮਸਨੂਨ ਦੁਆਵਾਂ ਅਤੇ ਵਿਰਦ ਤੌਫ਼ੀਕੀ (ਅੱਲਾਹ ਤਆਲਾ ਦੇ ਵੱਲੋਂ) ਹਨ ਅਤੇ ਉਹਨਾਂ ਦੀ ਹੈਸੀਅਤ ਇਬਾਦਤ ਜੈਸੀ ਹੈ ਇਸ ਕਰਕੇ ਇਹਨਾਂ ਵਿੱਚ ਵਾਧ-ਘਾਟ ਜਾਇਜ਼ ਨਹੀਂ ਇਸ ਲਈ (ਕਿਸੇ ਵੀ ਸਬੂਤ ਜਾਂ ਦਲੀਲ ਤੋਂ ਬਿਨਾਂ) ਵਕਤਾ ਦੇ ਇੱਕ ਵਚਨ ਰੂਪ ਨੂੰ ਬਹੁ-ਵਚਨ ਵਿੱਚ ਬਦਲਣਾ ਉਚਿਤ ਨਹੀਂ ਹੈ ਇਸ ਤੋਂ ਚੰਗਾ ਇਹੋ ਹੈ ਕਿ ਵਕਤਾ ਦਾ ਵਚਨ ਹੀ ਬੋਲਿਆ ਜਾਵੇ ਪ੍ਰੰਤੂ ਨੀਅਤ ਵਿੱਚ ਰੱਖਿਆ ਜਾਵੇ ਕਿ ਮੈਂ ਇਹ ਦੁਆ ਫ਼ਲਾਂ-ਫ਼ਲਾਂ ਦੇ ਲਈ ਵੀ ਕਰ ਰਿਹਾ ਹਾਂ। ਹੋਰ ਵੀ ਮਸਨੂਨ ਦੁਆਵਾਂ ਅਤੇ ਵਿਰਦਾਂ (ਜਾਪ) ਦੇ ਹੁੰਦੇ ਹੋਏ ਖ਼ੁਦ ਸਾਖ਼ਤਾ (ਸਵੈ-ਘੜ੍ਹਿਤ)

ਅਰਬੀ ਦੁਆਵਾਂ ਵਜ਼ੀਫ਼ਿਆਂ ਅਤੇ ਦਰੂਦਾਂ ਦਾ ਆਯੋਜਨ ਕਰਨਾ ਦਰੁਸਤ ਨਹੀਂ ਹੈ ਅਤੇ ਉਹਨਾਂ ਦੇ ਕੁੱਝ ਸ਼ਬਦ ਸ਼ਿਰਕ,ਕੁਫ਼ਰ ਅਤੇ ਬਿਦਅਤ ਤੇ ਅਧਾਰਿਤ ਹੋਣ ਤਾਂ ਉਸ ਹਾਲਤ ਵਿੱਚ ਉਹਨਾਂ ਨੂੰ ਪੜ੍ਹਨਾ ਬਿਲਕੁਲ ਹਰਾਮ ਹੋ ਜਾਂਦਾ ਹੈ ਪਰ ਅਫ਼ਸੋਸ ਜਾਹਿਲ ਲੋਕ ਹਰ ਰੋਜ਼ ਸਵੇਰੇ ਹੀ ਪਾਬੰਦੀ ਦੇ ਨਾਲ ਦਰੂਦੇ ਤਾਜ,ਦਰੂਦੇ ਲੱਖੀ ਅਤੇ ਦਰੂਦੇ ਹਜ਼ਾਰੀ ਆਦਿ ਦੀ ਤਿਲਾਵਤ ਕਰਦੇ ਹਨ। ਅੱਲਾਹ ਸਾਨੂੰ ਸਾਰਿਆਂ ਨੂੰ ਹਦਾਇਤ ਦੇਵੇ। ਆਮੀਨ

(3) ਹਜ਼ਰਤ ਸਾਅਦ ਬਿਨ ਅਬੀ ਵੱਕਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਮੁਅੱਜ਼ਿਨ (ਦੀ ਅਜ਼ਾਨ) ਸੁਣਕੇ ਇਹ ਦੁਆ ਪੜ੍ਹੇ ਤਾਂ ਉਸਦੇ ਗੁਨਾਹ ਬਖ਼ਸ਼ ਦਿੱਤੇ ਜਾਣਗੇ। ਦੁਆ ਇਹ ਹੈ:

"اَشْهَدُ اَنْ لَّا اِلٰهَ اِلَّا اللّٰهُ وَحْدَهُ لَا شَرِيْكَ لَهُ وَاَنَّ مُحَمَّدًا عَبْدُهُ وَرَسُوْلُهُ

رَضِيْتُ بِاللّٰهِ رَبًّا وَّبِمُحَمَّدٍ رَّسُوْلًا وَّبِالْاِسْلَامِ دِيْنًا"

"ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ,ਉਹ ਇਕੱਲਾ ਹੈ ਉਸਦਾ ਕੋਈ ਸਾਂਝੀ ਨਹੀਂ ਹੈ। ਮੈਂ ਇਹ ਵੀ ਗਵਾਹੀ ਦਿੰਦਾ ਹਾਂ ਕਿ ਮੁਹੰਮਦ (ਸ.) ਅੱਲਾਹ ਦੇ ਬੰਦੇ ਅਤੇ ਉਸਦੇ ਰਸੂਲ ਹਨ। ਮੈਂ ਅੱਲਾਹ ਦੇ ਪਾਲਨਹਾਰ ਹੋਣ ਅਤੇ ਮੁਹੰਮਦ (ਸ.) ਦੇ ਰਸੂਲ ਹੋਣ ਅਤੇ ਇਸਲਾਮ ਦੇ ਦੀਨ ਹੋਣ 'ਤੇ ਰਾਜ਼ੀ ਹਾਂ।"

(ਮੁਸਲਿਮ-386)

**ਅਜ਼ਾਨ ਅਤੇ ਇਕਾਮਤ ਦੇ ਹੋਰ ਮਸਲੇ:**

★ ਹਰ ਨਮਾਜ਼ ਦੇ ਸਮੇਂ ਅਜ਼ਾਨ ਦੇਣੀ ਚਾਹੀਦੀ ਹੈ। ਰਸੂਲੱਲਾਹ (ਸ.) ਨੇ ਫ਼ਰਮਾਇਆ:" ਜਦੋਂ ਨਮਾਜ਼ ਦਾ ਸਮਾਂ ਹੋ ਜਾਵੇ ਤਾਂ ਤੁਹਾਡੇ ਵਿੱਚੋਂ ਕੋਈ ਇੱਕ ਅਜ਼ਾਨ ਕਹੇ ਅਤੇ ਤੁਹਾਡੇ ਵਿੱਚੋਂ ਕੋਈ ਵੱਡਾ ਇਮਾਮਤ ਕਰਵਾਏ।"

(ਬੁਖ਼ਾਰੀ-628 ਅਤੇ ਮੁਸਲਿਮ-674)

★ ਹਜ਼ਰਤ ਬਿਲਾਲ (ਰਜ਼ੀ.) ਅਜ਼ਾਨ ਦਿੰਦੇ ਕੰਨਾਂ ਵਿਚ ਉਂਗਲਾਂ ਪਾਉਂਦੇ ਸੀ।

(ਬੁਖ਼ਾਰੀ-197)

★ ਹਜ਼ਰਤ ਬਿਲਾਲ (ਰਜ਼ੀ.) "ਹੱਈਯਾ ਅਲਸ-ਸਲਾਹ" ਕਹਿੰਦੇ ਹੋਏ ਮੂੰਹ ਸੱਜੇ ਪਾਸੇ ਘੁਮਾਉਂਦੇ ਅਤੇ "ਹੱਈਯਾ ਅਲਲ-ਫ਼ਲਾਹ" ਕਹਿੰਦੇ ਹੋਏ ਖੱਬੇ ਪਾਸੇ।

(ਬੁਖ਼ਾਰੀ-634 ਅਤੇ ਮੁਸਲਿਮ-503)

★ ਹਜ਼ਰਤ ਉਸਮਾਨ ਬਿਨ ਅਬੁਲਆਸ (ਰਜ਼ੀ.) ਦੀ ਰਵਾਇਤ ਹੈ ਕਿ ਨਬੀ ਅਕਰਮ (ਸ.) ਉਹਨਾਂ ਨੂੰ ਉਹਨਾਂ (ਸ.) ਦੀ ਕੌਮ ਦਾ ਇਮਾਮ ਨਿਯੁਕਤ ਕੀਤਾ ਅਤੇ ਫ਼ਰਮਾਇਆ:"ਮੁਅੱਜ਼ਿਨ ਉਹ ਨਿਯੁਕਤ ਕਰੋ ਜਿਹੜਾ ਆਪਣੀ ਅਜ਼ਾਨ ਦੀ ਮਜ਼ਦੂਰੀ ਨਾ ਲਵੇ।"

(ਅਬੂ ਦਾਊਦ-531,ਤਿਰਮਿਜ਼ੀ-209,ਇਸਨੂੰ ਹਾਕਿਮ-1/201,199 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

★ ਮੁਅੱਜ਼ਿਨ ਉਹ ਨਿਯੁਕਤ ਕਰਨਾ ਚਾਹੀਦਾ ਹੈ ਜਿਹੜਾ ਉੱਚੀ ਅਵਾਜ਼

ਵਾਲਾ ਹੋਵੇ। ਹਜ਼ਰਤ ਅਬਦੁੱਲਾਹ ਬਿਨ ਜ਼ੈਦ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਬਿਲਾਲ ਨੂੰ ਅਜ਼ਾਨ ਸਿਖਾਓ ਕਿਉਂਕਿ ਉਹ ਤੁਹਾਡੇ ਤੋਂ ਉੱਚੀ ਅਵਾਜ਼ ਵਾਲਾ ਹੈ।"

(ਅਬੂ ਦਾਊਦ-499,ਤਿਰਮਿਜ਼ੀ-189)

★ਇੱਕ ਸਹਾਬੀਆ ਫ਼ਰਮਾਉਂਦੀ ਹਨ ਕਿ ਮਸਜਿਦ ਦੇ ਨੇੜਲੇ ਸਾਰੇ ਘਰਾਂ ਵਿੱਚੋਂ ਮੇਰਾ ਘਰ ਸਭ ਤੋਂ ਉੱਚਾ ਸੀ ਅਤੇ ਹਜ਼ਰਤ ਬਿਲਾਲ (ਰਜ਼ੀ.) ਉਸ (ਘਰ) ਤੇ (ਖੜ੍ਹੇ ਹੋਕੇ) ਫ਼ਜਰ ਦੀ ਅਜ਼ਾਨ ਦਿੰਦੇ ਸੀ।

(ਅਬੂ ਦਾਊਦ-519,ਇਸਨੂੰ ਇਬਨੇ ਹਜਰ ਨੇ ਹਸਨ ਕਿਹਾ ਹੈ)

★ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਇੱਕ ਆਦਮੀ ਨੂੰ ਫ਼ਰਮਾਇਆ:"ਜਿਵੇਂ ਮੁਅੱਜ਼ਿਨ ਕਹਿੰਦਾ ਹੈ ਤੂੰ ਵੀ ਉਸੇ ਤਰ੍ਹਾਂ ਜਵਾਬ ਦੇਂ ਫਿਰ ਜਦੋਂ ਤੂੰ ਜਵਾਬ ਤੋਂ ਵਿਹਲਾ ਹੋ ਜਾਵੇ ਤਾਂ (ਦੁਆ) ਮੰਗ! ਤਾਂ ਦਿੱਤਾ ਜਾਵੇਗਾ।"

(ਅਬੂ ਦਾਊਦ-524,ਇਸਨੂੰ ਇਮਾਮ ਇਬਨੇ ਹੱਬਾਨ-295 ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਅਜ਼ਾਨ ਅਤੇ ਤਕਬੀਰ ਦੇ ਵਿਚਕਾਰਲੇ ਸਮੇਂ ਅੱਲਾਹ ਤਆਲਾ ਦੁਆ ਰੱਦ ਨਹੀਂ ਕਰਦਾ।"

(ਅਬੂ ਦਾਊਦ-521,ਇਸਨੂੰ ਤਿਰਮਿਜ਼ੀ-312 ਨੇ ਹਸਨ ਕਿਹਾ ਹੈ)

ਕੁੱਝ ਇਲਾਕਿਆਂ ਵਿੱਚ ਬਿਮਾਰੀਆਂ ਅਤੇ ਮਹਾਮਾਰੀ ਦੇ ਮੌਕਿਆਂ ਤੇ ਲੋਕ ਘਰ-ਘਰ ਅਜ਼ਾਨਾਂ ਦਿੰਦੇ ਹਨ, ਇਹ ਸੁੰਨਤ ਤੋਂ ਸਾਬਤ ਨਹੀਂ ਹੈ। ਕਿਉਂਕਿ ਇਸ ਸਿਲਸਿਲੇ ਵਿੱਚ ਸਾਹਮਣੇ ਆਉਣ ਵਾਲੀਆਂ ਸਾਰੀਆਂ ਰਵਾਇਤਾਂ ਜ਼ਈਫ਼ ਹਨ।

★"ਅੱਸਲਾਤੁ-ਖੈਰੁਮ-ਮਿੱਨਨੌਮ" ਦੇ ਸ਼ਬਦ ਫ਼ਜਰ ਦੀ ਅਜ਼ਾਨ ਤੋਂ ਬਿਨਾਂ ਕਿਸੇ ਹੋਰ ਅਜ਼ਾਨ ਵਿੱਚ ਨਹੀਂ ਕਹਿਣੇ ਚਾਹੀਦੇ।

★ਇਕਾਮਤ (ਤਕਬੀਰ),ਅਜ਼ਾਨ ਦੇ ਸਮਾਪਤ ਹੁੰਦੇ ਹੀ ਨਹੀਂ ਕਹਿਣੀ ਚਾਹੀਦੀ ਕਿਉਂਕਿ ਨਬੀ (ਸ.) ਨੇ ਫ਼ਰਮਾਇਆ ਕਿ "ਅਜ਼ਾਨ ਅਤੇ ਤਕਬੀਰ ਦੇ ਵਿਚਕਾਰ ਨਫ਼ਲ ਨਮਾਜ਼ ਹੈ। ਆਪ ਨੇ ਤਿੰਨ ਵਾਰ ਇਹ ਵਾਕ ਕਹੇ ਫਿਰ ਫ਼ਰਮਾਇਆ: ਜਿਸਦਾ ਦਿਲ ਚਾਹਵੇ (ਨਮਾਜ਼ ਪੜ੍ਹੇ)।"

(ਬੁਖ਼ਾਰੀ-624 ਅਤੇ ਮੁਸਲਿਮ-838)

★ਪਹੁ-ਫ਼ੁੱਟਣ (ਫ਼ਜਰ ਦਾ ਸਮਾਂ ਹੋਣ) ਤੋਂ ਪਹਿਲਾਂ ਵਾਲੀ ਅਜ਼ਾਨ ਜ਼ਾਇਜ਼ ਹੈ ਨਬੀ (ਸ.) ਨੇ ਫ਼ਰਮਾਇਆ:"ਤੁਹਾਨੂੰ ਹਜ਼ਰਤ ਬਿਲਾਲ (ਰਜ਼ੀ.) ਦੀ ਅਜ਼ਾਨ ਸਹਿਰੀ (ਸਰਗੀ) ਖਾਣ ਤੋਂ ਨਾ ਰੋਕੇ ਇਸ ਲਈ ਉਹ ਰਾਤ ਨੂੰ ਅਜ਼ਾਨ ਦਿੰਦੇ ਹਨ ਤਾਂ ਜੋ ਤਹੱਜੁਦ ਪੜ੍ਹਨ ਵਾਲਾ (ਤਹੱਜੁਦ ਲਈ ) ਵਾਪਸ ਆਵੇ ਅਤੇ ਸੌਣ ਵਾਲਾ (ਫ਼ਜਰ ਦੀ ਨਮਾਜ਼ ਦੇ ਲਈ) ਖ਼ਬਰਦਾਰ ਹੋ ਜਾਵੇ।"

(ਬੁਖ਼ਾਰੀ-621 ਅਤੇ ਮੁਸਲਿਮ-1093)

ਇਸ ਅਜ਼ਾਨ ਅਤੇ ਫ਼ਜਰ ਦੀ ਨਮਾਜ਼ ਦੀ ਅਜ਼ਾਨ ਵਿੱਚ ਇੰਨਾ ਸਮਾਂ ਨਹੀਂ

ਹੁੰਦਾ ਸੀ ਜਿੰਨਾ ਕਿ ਅੱਜ-ਕੱਲ ਹੁੰਦਾ ਹੈ। ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ:ਦੋਵਾਂ ਮੁਅੱਜ਼ਿਨਾਂ ਦੇ ਵਿਚਕਾਰ ਕੇਵਲ ਇੰਨਾ ਸਮਾਂ ਹੁੰਦਾ ਸੀ ਕਿ ਇੱਕ ਅਜ਼ਾਨ ਦੇ ਕੇ ਉੱਤਰਦਾ ਅਤੇ ਦੂਸਰਾ ਚੜ੍ਹ ਜਾਂਦਾ।

(ਮੁਸਲਿਮ-1092)

★ਨਬੀ (ਸ.) ਨੇ ਫ਼ਰਮਾਇਆ:"ਜਦੋਂ ਇਕਾਮਤ ਹੋ ਜਾਵੇ ਤਾਂ ਫ਼ਰਜ਼ ਨਮਾਜ਼ ਤੋਂ ਇਲਾਵਾ ਹੋਰ ਕੋਈ ਨਮਾਜ਼ ਨਹੀਂ ਹੁੰਦੀ।"

(ਮੁਸਲਿਮ-710)

ਜੇਕਰ ਕੋਈ ਜਮਾਅਤ ਦੀ ਪਰਵਾਹ ਨਾ ਕਰਦੇ ਹੋਏ ਸੁੰਨਤਾਂ ਪੜ੍ਹੇਗਾ ਤਾਂ ਫਿਰ "ਨੇਕੀ ਬਰਬਾਦ ਗੁਨਾਹ ਲਾਜ਼ਿਮ" ਵਾਲਾ ਮੁਹਾਵਰਾ ਪੂਰਾ ਹੋ ਜਾਂਦਾ ਹੈ। ਇਸ ਕਰਕੇ ਨਮਾਜ਼ੀਆਂ ਨੂੰ ਚਾਹੀਦਾ ਹੈ ਕਿ ਜੇਕਰ ਉਹ ਤਸ਼ਾਹੁਦ ਦੇ ਨੇੜੇ ਨਾ ਪਹੁੰਚੇ ਹੋਣ ਤਾਂ ਉਸੇ ਸਮੇਂ ਸੁੰਨਤਾਂ ਤੋੜ ਕੇ ਜਮਾਅਤ ਦੇ ਨਾਲ ਸ਼ਾਮਿਲ ਹੋ ਜਾਣ,ਹਾਂ ਜੇਕਰ ਕੋਈ ਵਿਅਕਤੀ ਇਹੋ ਨਮਾਜ਼ ਉਸਤੋਂ ਪਹਿਲਾਂ ਜਮਾਅਤ ਦੇ ਨਾਲ ਅਦਾ ਕਰ ਚੁੱਕਿਆ ਹੋਵੇ ਤਾਂ ਫਿਰ ਉਹ ਸੁੰਨਤਾਂ ਜਾਰੀ ਰੱਖ ਸਕਦਾ ਹੈ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

★ਰਸੂਲੱਲਾਹ (ਸ.) ਨੇ ਫ਼ਰਮਾਇਆ: ਜਦੋਂ ਇਕਾਮਤ ਕਹੀ ਜਾਵੇ ਤਾਂ ਸਤਰ ਵਿੱਚ ਸ਼ਾਮਿਲ ਹੋਣ ਲਈ ਨਾ ਭੱਜੋ ਸਗੋਂ ਆਰਾਮ ਦੇ ਨਾਲ ਚਲਦੇ ਹੋਏ ਆਓ ਜਿਹੜੀ ਨਮਾਜ਼ ਤੁਹਾਨੂੰ (ਇਮਾਮ ਦੇ ਨਾਲ) ਮਿਲ ਜਾਵੇ ਉਹ ਪੜ੍ਹੋ ਅਤੇ ਜਿਹੜੀ ਰਹਿ ਜਾਵੇ ਉਸਨੂੰ ਬਾਦ ਵਿੱਚ ਪੂਰਾ ਕਰੋ।"

(ਬੁਖ਼ਾਰੀ-636 ਅਤੇ ਮੁਸਲਿਮ-602)

★ਇੱਕ ਵਿਅਕਤੀ ਅਜ਼ਾਨ ਸੁਣਕੇ ਮਸਜਿਦ ਚੋਂ ਨਿਕਲਿਆ ਅਬੂ ਹੁਰੈਰਹ (ਰਜ਼ੀ:) ਨੇ ਫ਼ਰਮਾਇਆ ਨਿਰਸੰਦੇਹ ਇਸ ਵਿਅਕਤੀ ਨੇ ਅਬੁਲ ਕਾਸਿਮ (ਸ.) ਦੀ ਨਾ-ਫ਼ਰਮਾਨੀ ਕੀਤੀ।

(ਮੁਸਲਿਮ-655)

ਸ਼ਰਈ ਕਾਰਨ ਜਾਂ ਨਮਾਜ਼ ਦੀ ਤਿਆਰੀ ਦੇ ਸੰਬੰਧ ਵਿੱਚ ਬਾਹਰ ਜਾਣਾ ਪਵੇ ਤਾਂ ਜਾਇਜ਼ ਹੈ।

★ਨਬੀ ਅਕਰਮ (ਸ.) ਨੇ ਫ਼ਰਮਾਇਆ:"ਜਿਹੜਾ ਨਮਾਜ਼ ਦਾ ਇਰਾਦਾ ਕਰੇ ਤਾਂ ਉਹ ਨਮਾਜ਼ ਵਿੱਚ ਹੀ ਹੁੰਦਾ ਹੈ।"

(ਮੁਸਲਿਮ-602)

ਅਰਥਾਤ ਜੇਕਰ ਉਹ ਬਿਨਾਂ ਕਾਰਨ ਸੁਸਤੀ ਤੋਂ ਕੰਮ ਨਾ ਲਵੇ ਤਾਂ ਜਦੋਂ ਤੱਕ ਉਹ ਨਮਾਜ਼ ਨਹੀਂ ਪੜ੍ਹ ਲੈਂਦਾ,ਉਸਨੂੰ ਨਮਾਜ਼ ਦਾ ਸਵਾਬ ਨਿਰੰਤਰ ਮਿਲ ਰਿਹਾ ਹੁੰਦਾ ਹੈ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

★ਹਮੀਦ ਰਵਾਇਤ ਕਰਦੇ ਹਨ ਕਿ ਮੈਂ ਸਾਬਿਤ ਬਨਾਨੀ ਤੋਂ ਪੁੱਛਿਆ:ਕੀ ਨਮਾਜ਼ ਦੀ ਇਕਾਮਤ ਹੋ ਜਾਣ ਤੋਂ ਬਾਦ ਇਮਾਮ ਗੱਲਾਂ ਕਰ ਸਕਦਾ ਹੈ? ਤਦ ਉਹਨਾਂ

ਮੈਨੂੰ ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਦੀ ਹਦੀਸ ਦਾ ਵਰਨਣ ਕੀਤਾ ਕਿ ਇੱਕ ਵਾਰ ਨਮਾਜ਼ ਦੀ ਇਕਾਮਤ ਹੋ ਚੁੱਕੀ ਸੀ,ਇੰਨੇ ਵਿੱਚ ਇੱਕ ਵਿਅਕਤੀ ਆਇਆ ਅਤੇ ਇਕਾਮਤ ਹੋ ਜਾਣ ਤੋਂ ਬਾਦ ਵੀ ਨਬੀ (ਸ.) ਨਾਲ ਗੱਲਾਂ ਕਰਦਾ ਰਿਹਾ।

(ਬੁਖ਼ਾਰੀ-643 ਅਤੇ ਮੁਸਲਿਮ-376)

ਇੱਕ ਵਾਰ ਨਮਾਜ਼ ਦੀ ਇਕਾਮਤ ਹੋ ਗਈ। ਲੋਕਾਂ ਨੇ ਸਤਰਾਂ ਬਰਾਬਰ ਕਰ ਲਈਆਂ, ਇੰਨੇ ਵਿੱਚ ਰਸੂਲੱਲਾਹ (ਸ.) ਨੂੰ ਯਾਦ ਆਇਆ ਕਿ ਆਪ ਜਨਬੀ ਹਨ। ਆਪ (ਸ.) ਨੇ ਲੋਕਾਂ ਨੂੰ ਕਿਹਾ ਕਿ ਆਪਣੀਆਂ ਥਾਂਵਾਂ ਤੇ ਖੜ੍ਹੇ ਰਹੋ। ਫਿਰ ਆਪ ਨੇ (ਘਰ ਜਾਕੇ) ਗੁਸਲ ਕੀਤਾ:ਅਤੇ ਜਦੋਂ ਆਪ ਵਾਪਸ ਆਏ ਤਾਂ ਆਪ ਦੇ ਸਿਰ ਤੋਂ ਪਾਣੀ ਡਿੱਗ ਰਿਹਾ ਸੀ। ਫਿਰ ਆਪ ਨੇ ਨਮਾਜ਼ ਪੜ੍ਹਾਈ।

(ਬੁਖ਼ਾਰੀ-640 ਅਤੇ ਮੁਸਲਿਮ-605)

ਭੁੱਲ ਜਾਣਾ ਇਨਸਾਨੀ ਕਮਜ਼ੋਰੀ ਹੈ ਆਪ (ਸ.) ਵੀ ਇਨਸਾਨ ਸੀ ਇਸੇ ਕਾਰਨ ਭੁੱਲ ਗਏ। ਇਹ ਵੀ ਸਾਬਤ ਹੋਇਆ ਹੈ ਕਿ ਭੁੱਲਣਾ ਰਿਸਾਲਤ ਦੀ ਸ਼ਾਨ ਦੇ ਖ਼ਿਲਾਫ਼ ਨਹੀਂ ਹੈ।

***

# ਕਿਬਲਾ ਦੇ ਆਦੇਸ਼

ਅੱਲਾਹ ਤਆਲਾ ਨੇ ਫ਼ਰਮਾਇਆ:

(فَوَلِّ وَجْهَكَ شَطْرَ الْمَسْجِدِ الْحَرَامِ)

(ਅਲ ਬਕਰਹ-144)

"ਆਪਣਾ ਮੂੰਹ (ਨਮਾਜ਼ ਦੇ ਲਈ) ਮਸਜਿਦ ਹਰਾਮ ਵੱਲ ਘੁੰਮਾ ਲਵੋ।"

ਜਦੋਂ ਫ਼ਰਜ਼ ਨਮਾਜ਼ ਅਦਾ ਕਰਨਾ ਦਾ ਮੰਤਵ ਹੁੰਦਾ ਸੀ ਤਾਂ ਰਸੂਲੱਲਾਹ (ਸ.) ਸਵਾਰੀ ਤੋਂ ਉੱਤਰਦੇ ਅਤੇ ਕਿਬਲੇ ਵੱਲ ਮੂੰਹ ਕਰਕੇ ਖੜ੍ਹੇ ਹੋ ਜਾਂਦੇ।

(ਬੁਖ਼ਾਰੀ-1099)

ਕਿਬਲਾ ਦੇ ਸੰਬੰਧ ਵਿੱਚ ਨਬੀ ਅਕਰਮ (ਸ.) ਦਾ ਇਰਸ਼ਾਦ ਹੈ ਕਿ:ਪੂਰਬ ਅਤੇ ਪੱਛਮ ਵਿਚਾਲੇ (ਦੱਖਣ ਦੇ ਵੱਲ) ਸਾਰੀ ਦਿਸ਼ਾ ਕਿਬਲਾ ਹੈ।

(ਤਿਰਮਿਜ਼ੀ-342, ਇਸ ਹਦੀਸ ਨੂੰ ਇਮਾਮ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ)

ਮਦੀਨੇ ਤੋਂ ਕਾਅਬਾ ਦੱਖਣ ਦੇ ਵੱਲ ਹੈ ਇਸ ਕਰਕੇ ਆਪ (ਸ.) ਨੇ ਪੂਰਬ ਅਤੇ ਪੱਛਮ ਦੇ ਵਿਚਕਾਰ ਕਿਬਲਾ ਨੂੰ ਨਿਸ਼ਚਿਤ ਕੀਤਾ ਹੈ,ਸਾਡੇ ਲਈ ਪਾਕਿਸਤਾਨ ਅਤੇ ਹਿੰਦੁਸਤਾਨ ਵਿੱਚ ਉੱਤਰ ਅਤੇ ਦੱਖਣ ਦੇ ਵਿਚਕਾਰ ਪੱਛਮ ਦੇ ਵੱਲ ਸਾਰੀ ਦਿਸ਼ਾ ਕਿਬਲਾ ਹੈ। ਉੱਮਤ ਔਖਿਆਈ ਵਿੱਚ ਨਾ ਆ ਜਾਵੇ,ਇਸ ਕਰਕੇ ਕਿਬਲਾ ਦੀ ਦਿਸ਼ਾ ਦਾ ਪੱਕਾ ਪਤਾ ਲੱਗਣ ਤੋਂ ਹੀ ਕਿਬਲੇ ਵੱਲ ਮੂੰਹ ਕਰਨਾ ਜ਼ਰੂਰੀ ਹੈ।"

"ਨਬੀ (ਸ.) ਸਫ਼ਰ ਦੇ ਦੌਰਾਨ ਫ਼ਰਜ਼ਾਂ ਤੋਂ ਬਿਨਾਂ ਬਾਕੀ ਨਮਾਜ਼ ਆਪਣੀ ਸਵਾਰੀ ਤੇ ਇਸ਼ਾਰਿਆਂ ਨਾਲ ਪੜ੍ਹਦੇ ਸੀ। ਜਿਸ ਦਿਸ਼ਾ ਵੱਲ ਸਵਾਰੀ ਦਾ ਮੂੰਹ ਹੁੰਦਾ ਸੀ ਉਸ ਪਾਸੇ ਹੀ ਆਪ (ਸ.) ਦਾ ਮੂੰਹ ਹੁੰਦਾ ਸੀ ਅਤੇ ਸਵਾਰੀ ਤੇ ਵਿਤਰ ਵੀ ਪੜ੍ਹਦੇ ਸੀ।"

(ਬੁਖ਼ਾਰੀ-1000 ਅਤੇ ਮੁਸਲਿਮ-700)

ਅਤੇ ਕਦੇ ਨਬੀ (ਸ.) ਦੀ ਇਹ ਆਦਤ ਵੀ ਦੇਖਣ ਨੂੰ ਮਿਲਦੀ ਕਿ ਜਦੋਂ ਊਠਨੀ ਤੇ ਹੀ ਨਫ਼ਲ ਅਦਾ ਕਰਨ ਦਾ ਇਰਾਦਾ ਹੁੰਦਾ ਤਾਂ ਊਠਨੀ ਦਾ ਮੂੰਹ ਕਿਬਲੇ ਦੀ ਦਿਸ਼ਾ ਵੱਲ ਕਰ ਦਿੰਦੇ ਅਤੇ ਤਕਬੀਰ-ਏ-ਤਹਿਰੀਮਾ ਕਹਿ ਕੇ ਨਮਾਜ਼ ਸ਼ੁਰੂ ਕਰ ਦਿੰਦੇ ਇਸ ਤੋਂ ਬਾਦ ਨਫ਼ਲ ਅਦਾ ਕਰਦੇ ਰਹਿੰਦੇ ਜਿੱਧਰ ਵੀ ਸਵਾਰੀ ਦਾ ਮੂੰਹ ਹੁੰਦਾ ਸੀ।

(ਅਬੂ ਦਾਊਦ-1225,ਇਸਨੂੰ ਇਬਨੇ ਸਕਨ ਨੇ ਸਹੀ ਅਤੇ ਮੁਨਜ਼ਰੀ ਨੇ ਹਸਨ ਕਿਹਾ ਹੈ)

ਇਸੇ ਹਾਲਤ ਵਿੱਚ ਆਪ (ਸ.) ਰੁਕੂਅ ਅਤੇ ਸਿਜਦਾ ਸਿਰ ਦੇ ਇਸ਼ਾਰਿਆਂ

ਨਾਲ ਕਰਦੇ ਪ੍ਰੰਤੂ ਸਿਜਦੇ ਦੀ ਹਾਲਤ ਵਿੱਚ ਰੁਕੂਅ ਦੇ ਮੁਕਾਬਲੇ ਸਿਰ ਨੂੰ ਵੱਧ ਝੁਕਾ ਲੈਂਦੇ ਸੀ।

(ਤਿਰਮਿਜ਼ੀ-351,ਇਸਨੂੰ ਇਮਾਮ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ)

ਕਿਬਲੇ ਵੱਲ ਕੋਈ ਕਬਰ ਹੋਣ ਦੀ ਹਾਲਤ ਵਿੱਚ ਉੱਥੋਂ ਹੱਟ ਕੇ ਨਮਾਜ਼ ਅਦਾ ਕਰਨੀ ਚਾਹੀਦੀ ਹੈ। ਆਪ (ਸ.) ਨੇ ਫ਼ਰਮਾਇਆ:"ਕਬਰਾਂ ਦੇ ਵੱਲ ਮੂੰਹ ਕਰਕੇ ਨਮਾਜ਼ ਅਦਾ ਨਾ ਕਰੋ ਅਤੇ ਕਬਰਾਂ ਤੇ ਨਾ ਬੈਠੋ।"

(ਮੁਸਲਿਮ-972)

ਜੇਕਰ ਕੋਈ ਨਮਾਜ਼ੀ ਕਿਬਲੇ ਦੀ ਦਿਸ਼ਾ ਤੋਂ ਬਿਨਾਂ ਨਮਾਜ਼ ਪੜ੍ਹ ਰਿਹਾ ਹੋਵੇ ਅਤੇ ਉਸਨੂੰ ਨਮਾਜ਼ ਦੀ ਹਾਲਤ ਵਿੱਚ ਕੋਈ ਕਿਬਲੇ ਦੀ ਸਹੀ ਦਿਸ਼ਾ ਦੀ ਸੂਚਨਾ ਦੇ ਦੇਵੇ ਤਾਂ ਉਸ ਨੂੰ ਨਮਾਜ਼ ਵਿੱਚ ਹੀ ਆਪਣਾ ਮੂੰਹ ਘੁੰਮਾ ਲੈਣਾ ਚਾਹੀਦਾ ਹੈ।

ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਬੈਤੁਲ-ਮੁਕੱਦਸ ਦੇ ਵੱਲ ਸੋਲਾਂ ਜਾਂ ਸਤਾਰਾਂ ਮਹੀਨੇ ਮੂੰਹ ਕਰਕੇ ਨਮਾਜ਼ ਪੜ੍ਹੀ,ਫਿਰ ਅੱਲਾਹ ਤਆਲਾ ਨੇ ਕਾਅਬਾ ਦੇ ਵੱਲ ਮੂੰਹ ਕਰਨ ਦਾ ਆਦੇਸ਼ ਦਿੱਤਾ,ਇੱਕ ਵਿਅਕਤੀ ਨੇ ਰਸੂਲੱਲਾਹ (ਸ.) ਦੇ ਪਿੱਛੇ (ਕਾਅਬਾ ਦੇ ਵੱਲ ਮੂੰਹ ਕਰਕੇ) ਨਮਾਜ਼ ਪੜ੍ਹੀ ਫਿਰ ਉਸਨੇ ਅਨਸਾਰ ਦੇ ਕੁੱਝ ਲੋਕਾਂ ਨੂੰ ਅਸਰ ਦੀ ਨਮਾਜ਼ ਬੈਤੁਲ-ਮੁਕੱਦਸ ਦੇ ਵੱਲ ਪੜ੍ਹਦੇ ਹੋਏ ਦੇਖਿਆ ਤਾਂ ਕਿਹਾ ਮੈਂ ਗਵਾਹੀ ਦਿੰਦਾ ਹਾਂ ਕਿ ਮੈਂ ਰਸੂਲੱਲਾਹ (ਸ.) ਦੇ ਪਿੱਛੇ ਕਾਅਬੇ ਦੇ ਵੱਲ ਮੂੰਹ ਕਰਕੇ ਨਮਾਜ਼ ਪੜ੍ਹੀ। ਇਹ ਸੁਣਕੇ ਉਹ ਲੋਕ (ਨਮਾਜ਼ ਵਿੱਚ ਹੀ) ਕਾਅਬਾ ਦੇ ਵੱਲ ਘੁੰਮ ਗਏ।"

(ਬੁਖ਼ਾਰੀ-399)

***

# ਸੁਤਰਾ ਦਾ ਵਰਨਣ

ਇੱਥੇ ਸੁਤਰਾ ਤੋਂ ਭਾਵ ਉਸ ਚੀਜ਼ ਤੋਂ ਹੈ ਜਿਸ ਨੂੰ ਨਮਾਜ਼ੀ ਆਪਣੇ ਅੱਗੇ ਖੜ੍ਹਾ ਕਰਕੇ ਨਮਾਜ਼ ਪੜ੍ਹਦਾ ਹੈ ਤਾਂ ਜੋ ਉਸਦੇ ਅੱਗੇ ਤੋਂ ਲੰਘਣ ਵਾਲਾ ਸੁਤਰਾ ਦੇ ਅੱਗਿਓਂ ਦੀ ਲੰਘੇ ਅਤੇ ਗੁਨੇਹਗਾਰ ਨਾ ਹੋਵੇ। ਇਹ ਸੁਤਰਾ ਲਾਠੀ, ਬਰਛੀ, ਲੱਕੜੀ, ਕੰਧ, ਸਤੰਭ ਅਤੇ ਦਰੱਖ਼ਤ ਦਾ ਹੋ ਸਕਦਾ ਹੈ ਅਤੇ ਇਮਾਮ ਦਾ ਸੁਤਰਾ ਸਾਰੇ ਮੁਕਤਦੀਆਂ ਦਾ ਵੀ ਸੁਤਰਾ ਹੁੰਦਾ ਹੈ।

ਹਜ਼ਰਤ ਤਲਹਾ ਬਿਨ ਉਬੈਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਕੋਈ ਵਿਅਕਤੀ ਆਪਣੇ ਸਾਹਮਣੇ ਪਾਲਾਨ (ਗਧੇ ਜਾਂ ਊਠ ਦੀ ਪਿੱਠ ਤੇ ਰੱਖਿਆ ਗੁਦ-ਗੁਦਾ ਕੱਪੜਾ) ਦੀ ਪਿਛਲੀ ਲੱਕੜੀ ਦੇ ਬਰਾਬਰ (ਕੋਈ ਚੀਜ਼) ਰੱਖ ਲਵੇ ਤਾਂ ਨਮਾਜ਼ ਪੜ੍ਹਦਾ ਰਹੇ ਅਤੇ ਜੇ ਕੋਈ ਸੁਤਰਾ ਦੇ ਪਿੱਛੇ ਦੀ ਲੰਘੇ ਤਾਂ ਉਸਦੀ ਪਰਵਾਹ ਨਾ ਕਰੇ।"

(ਮੁਸਲਿਮ-499)

ਹਜ਼ਰਤ ਅਤਾਅ ਫ਼ਰਮਾਉਂਦੇ ਹਨ ਕਿ ਪਾਲਾਨ ਦੇ ਪਿਛਲੇ ਹਿੱਸੇ ਦੀ ਲੱਕੜੀ ਇੱਕ ਹੱਥ ਜਾਂ ਇਸ ਤੋਂ ਥੋੜ੍ਹੀ ਵੱਧ (ਲੰਬੀ) ਹੁੰਦੀ ਹੈ।

(ਅਬੂ ਦਾਊਦ-686,ਇਸਨੂੰ ਇਬਨੇ ਖ਼ੁਜ਼ੈਮਾ-807 ਨੇ ਸਹੀ ਕਿਹਾ ਹੈ)

ਇੱਥੇ ਇਹ ਪਤਾ ਲੱਗਦਾ ਹੈ ਕਿ ਇੱਕ ਹੱਥ ਜਿੰਨੀ ਲੰਬੀ ਲੱਕੜੀ ਜਾਂ ਕੋਈ ਚੀਜ਼ ਸੁਤਰਾ ਬਣ ਸਕਦੀ ਹੈ।

ਹਜ਼ਰਤ ਅਬੂ ਜੁਹੈਫ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਬਤਹਾ ਵਿੱਚ ਲੋਕਾਂ ਨੂੰ ਨਮਾਜ਼ ਪੜ੍ਹਾਈ। ਨਬੀ (ਸ.) ਦੇ ਸਾਹਮਣੇ ਇੱਕ ਬਰਛੀ ਗੱਡੀ ਹੋਈ ਸੀ। ਆਪ ਨੇ ਦੋ ਰਕਾਅਤਾਂ ਜ਼ੁਹਰ ਦੀ ਨਮਾਜ਼ ਪੜ੍ਹਾਈ ਅਤੇ ਦੋ ਰਕਾਅਤ ਅਸਰ ਦੀ। ਉਸ ਸਮੇਂ ਬਰਛੀ ਦੇ ਦੂਸਰੇ ਪਾਸੇ ਔਰਤਾਂ ਅਤੇ ਗਧੇ ਲੰਘ ਰਹੇ ਸਨ।

(ਬੁਖ਼ਾਰੀ-495 ਅਤੇ ਮੁਸਲਿਮ-503)

## ਨਮਾਜ਼ੀ ਦੇ ਅੱਗਿਓਂ ਲੰਘਣ ਦਾ ਗੁਨਾਹ:

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਨਮਾਜ਼ੀ ਦੇ ਸਾਹਮਣੇ ਤੋਂ ਲੰਘਣ ਵਾਲੇ ਨੂੰ ਲੰਘਣ ਦੇ ਗੁਨਾਹ ਦਾ ਪਤਾ ਚੱਲ ਜਾਵੇ ਤਾਂ ਉਹ ਇੱਕ ਕਦਮ ਅੱਗੇ ਰੱਖਣ ਦੀ ਥਾਂ ਚਾਲੀ ਤੱਕ ਉੱਥੇ ਹੀ ਖੜ੍ਹਾ ਰਹਿਣ ਨੂੰ ਪਸੰਦ ਕਰੇਗਾ। ਅਬੁਲ ਨਜ਼ਰ ਨੇ ਕਿਹਾ ਕਿ

ਮੈਨੂੰ ਯਾਦ ਨਹੀਂ ਰਿਹਾ ਕਿ ਬਸਰ ਬਿਨ ਸਈਦ ਨੇ ਚਾਲੀ ਦਿਨ ਕਹੇ ਜਾਂ ਚਾਲੀ ਮਹੀਨੇ ਜਾਂ ਚਾਲੀ ਸਾਲ।"

(ਬੁਖ਼ਾਰੀ-510 ਅਤੇ ਮੁਸਲਿਮ-507)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਤੁਸੀਂ ਨਮਾਜ਼ ਅਦਾ ਕਰਦੇ ਸਮੇਂ ਅੱਗੇ ਸੁਤਰਾ ਖੜ੍ਹਾ ਕਰੋ ਅਤੇ ਜੇਕਰ ਕੋਈ ਵਿਅਕਤੀ ਸੁਤਰਾ ਦੇ ਅੰਦਰੋਂ (ਭਾਵ ਨਮਾਜ਼ੀ ਅਤੇ ਸੁਤਰਾ ਦੇ ਵਿਚਕਾਰ) ਦੀ ਲੰਘਣਾ ਚਾਹੇ ਤਾਂ ਉਸਨੂੰ ਰੋਕੋ ਅਤੇ ਅੱਗੇ ਤੋਂ ਨਾ ਲੰਘਣ ਦਿਓ। ਜੇਕਰ ਉਹ ਨਾ ਮੰਨੇ ਤਾਂ ਉਸ ਨਾਲ ਲੜਾਈ ਕਰੋ। ਨਿਰਸੰਦੇਹ ਉਹ ਸ਼ੈਤਾਨ ਹੈ।"

(ਬੁਖ਼ਾਰੀ-509 ਅਤੇ ਮੁਸਲਿਮ-505)

ਇੱਕ ਰਵਾਇਤ ਵਿੱਚ ਹੈ ਕਿ ਦੋ ਵਾਰ ਉਸ ਨੂੰ ਹੱਥ ਨਾਲ ਰੋਕੋ ਜੇ ਉਹ ਨਾ ਰੁਕੇ ਤਾਂ ਉਸ ਨਾਲ ਹੱਥੋ-ਪਾਈ ਕਰਨ ਤੋਂ ਪਰਹੇਜ਼ ਨਾ ਕੀਤਾ ਜਾਵੇ (ਕਿਉਂਕਿ) ਉਹ ਸ਼ੈਤਾਨ ਹੈ।

(ਇਬਨੇ ਖ਼ੁਜ਼ੈਮਾ-818 ਅਤੇ ਉਹਨਾਂ ਨੇ ਇਸਨੂੰ ਸਹੀ ਕਿਹਾ ਹੈ)

ਨਬੀ (ਸ.) ਸੁਤਰਾ ਅਤੇ ਆਪਣੇ ਵਿਚਕਾਰ ਕਿਸੇ ਚੀਜ਼ ਨੂੰ ਲੰਘਣ ਨਹੀਂ ਦਿੰਦੇ ਸੀ। ਇੱਕ ਵਾਰ ਆਪ ਨਮਾਜ਼ ਅਦਾ ਕਰ ਰਹੇ ਸੀ ਕਿ ਇੱਕ ਬੱਕਰੀ ਭੱਜਦੀ ਹੋਈ ਆਈ ਅਤੇ ਉਹ ਆਪ ਦੇ ਅੱਗੇ ਤੋਂ ਲੰਘਣਾ ਚਾਹੁੰਦੀ ਸੀ। ਆਪ ਨੇ ਆਪਣਾ ਮੁਬਾਰਕ ਪੇਟ ਦੀਵਾਰ ਨਾਲ ਲਗਾ ਦਿੱਤਾ।

(ਇਬਨੇ ਖ਼ੁਜ਼ੈਮਾ-827,ਇਸਨੂੰ ਹਾਕਿਮ ਤੇ ਜ਼ਹਬੀ ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਦੇ ਮਸੱਲਾ ਅਤੇ ਦੀਵਾਰ ਦੇ ਵਿਚਕਾਰ ਇੱਕ ਬੱਕਰੀ ਦੇ ਲੰਘਣ ਦਾ ਫ਼ਾਸਲਾ ਹੁੰਦਾ ਸੀ।

(ਬੁਖ਼ਾਰੀ-496 ਅਤੇ ਮੁਸਲਿਮ-508)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਨਮਾਜ਼ੀ ਦੇ ਅੱਗੇ ਊਠ ਦੇ ਪਾਲਾਨ ਦੀ ਪਿਛਲੀ ਲੱਕੜੀ ਜਿੰਨਾ ਸੁਤਰਾ ਨਾ ਹੋਵੇ ਅਤੇ ਬਾਲਗ਼,ਔਰਤ,ਗਧਾ ਜਾਂ ਕਾਲਾ ਕੁੱਤਾ ਅੱਗਿਓਂ ਲੰਘ ਜਾਵੇ ਤਾਂ ਨਮਾਜ਼ ਟੁੱਟ ਜਾਂਦੀ ਹੈ ਅਤੇ ਕਾਲਾ ਕੁੱਤਾ ਸ਼ੈਤਾਨ ਹੈ।"

(ਮੁਸਲਿਮ-510)

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਦੇ ਅੱਗੇ ਸੌਂਦੀ ਸੀ। ਮੇਰੇ ਪੈਰ ਆਪ ਦੇ ਸਾਹਮਣੇ ਹੁੰਦੇ ਸਨ। ਜਦੋਂ ਆਪ ਸਿਜਦਾ ਕਰਦੇ ਤਾਂ ਮੈਂ ਆਪਣੇ ਪੈਰਾਂ ਨੂੰ ਸਮੇਟ ਲੈਂਦੀ ਅਤੇ ਜਿਸ ਸਮੇਂ ਆਪ ਖੜ੍ਹੇ ਹੁੰਦੇ ਤਾਂ ਪੈਰ ਫ਼ੈਲਾ ਲੈਂਦੀ। ਉਹਨਾਂ ਦਿਨਾਂ ਵਿੱਚ ਘਰਾਂ ਵਿੱਚ ਚਿਰਾਗ਼ ਨਹੀਂ ਹੁੰਦੇ ਸੀ।

(ਬੁਖ਼ਾਰੀ-513 ਅਤੇ ਮੁਸਲਿਮ-512)

ਇੱਥੋਂ ਇਹ ਪਤਾ ਲੱਗਦਾ ਹੈ ਕਿ ਲੰਘਣਾ ਤਾਂ ਮਨ੍ਹਾਂ ਹੈ। ਪਰ ਜੇਕਰ ਅੱਗੇ ਕੋਈ ਲੇਟਿਆ ਹੋਵੇ ਤਾਂ ਕੋਈ ਹਰਜ ਨਹੀਂ।

***

# ਨਬੀ (ਸ.) ਦੀ ਨਮਾਜ਼:
## ਤਕਬੀਰ-ਏ-ਊਲਾ (ਪਹਿਲੀ ਤਕਬੀਰ) ਤੋਂ ਲੈ ਕੇ ਸਲਾਮ ਤੱਕ

**ਗਿਆਰਾਂ ਸਹਾਬਾ (ਰਜ਼ੀ:) ਦੀ ਗਵਾਹੀ:**

ਹਜ਼ਰਤ ਅਬੂ ਹਮੀਦ ਸਾਅਦੀ (ਰਜ਼ੀ.) ਤੋਂ ਰਵਾਇਤ ਹੈ ਕਿ ਉਹਨਾਂ ਨੇ ਰਸੂਲੱਲਾਹ (ਸ.) ਦੇ ਦਸ ਸਹਾਬੀਆਂ (ਦੇ ਜੱਥੇ) ਵਿੱਚ ਕਿਹਾ ਕਿ ਮੈਂ ਤੁਹਾਡੇ (ਸਾਰਿਆਂ) ਨਾਲੋਂ ਵੱਧ ਰਸੂਲੱਲਾਹ (ਸ.) ਦੀ ਨਮਾਜ਼ ਦੇ ਤਰੀਕੇ ਨੂੰ ਜਾਣਦਾ ਹਾਂ। ਸਹਾਬਾ (ਰਜ਼ੀ.) ਨੇ ਆਖਿਆ ਫਿਰ (ਸਾਡੇ ਸਾਹਮਣੇ ਰਸੂਲੱਲਾਹ (ਸ.) ਦੀ ਨਮਾਜ਼) ਬਿਆਨ ਕਰੋ। ਹਜ਼ਰਤ ਅਬੂ ਹਮੀਦ (ਰਜ਼ੀ.) ਨੇ ਆਖਿਆ ਕਿ ਜਦੋਂ ਵੀ ਰਸੂਲੱਲਾਹ (ਸ.) ਨਮਾਜ਼ ਲਈ ਖੜ੍ਹੇ ਹੁੰਦੇ (ਤਾਂ) ਆਪਣੇ ਦੋਵੇਂ ਹੱਥ ਆਪਣੇ ਮੋਢਿਆਂ ਤੱਕ ਚੁੱਕਦੇ,ਫਿਰ ਤਕਬੀਰ (ਤਹਿਰੀਮਾ) ਕਹਿੰਦੇ,ਫਿਰ ਕੁਰਆਨ ਪੜ੍ਹਦੇ, ਫਿਰ (ਰੁਕੂਅ ਲਈ) ਤਕਬੀਰ ਕਹਿੰਦੇ ਅਤੇ ਆਪਣੇ ਦੋਵੇਂ ਹੱਥਾਂ ਨੂੰ ਆਪਣੇ ਮੋਢਿਆਂ ਤੱਕ ਚੁੱਕਦੇ,ਫਿਰ ਰੁਕੂਅ ਕਰਦੇ ਅਤੇ ਆਪਣੀਆਂ ਹਥੇਲੀਆਂ ਨੂੰ ਆਪਣੇ ਗੋਡਿਆਂ ਉੱਤੇ ਰੱਖਦੇ,ਫਿਰ (ਰੁਕੂਅ ਦੇ ਦੌਰਾਨ) ਕਮਰ ਨੂੰ ਸਿੱਧਾ ਰੱਖਦੇ,ਸਿਰ ਨੂੰ ਨਾ ਹੀ ਝੁਕਾਉਂਦੇ ਅਤੇ ਨਾ ਹੀ ਉੱਚਾ ਰੱਖਦੇ (ਭਾਵ ਸਿਰ ਨੂੰ ਪਿੱਠ ਦੇ ਬਰਾਬਰ ਰੱਖਦੇ)। ਫਿਰ ਆਪਣਾ ਸਿਰ ਰੁਕੂਅ ਤੋਂ ਚੁੱਕਦੇ ਅਤੇ ਕਹਿੰਦੇ (ਸਮਿਅੱਲਾ ਹੁਲਿਮਨ ਹਮਿਦਹ),ਫਿਰ ਆਪਣੇ ਦੋਵੇਂ ਹੱਥ ਮੋਢਿਆਂ ਤੱਕ ਚੁੱਕਦੇ ਅਤੇ (ਕੌਮਾ ਵਿੱਚ ਸ਼ਾਂਤੀ ਨਾਲ) ਸਿੱਧੇ ਖੜ੍ਹੇ ਹੋ ਜਾਂਦੇ। ਫਿਰ (ਅੱਲਾਹੁ ਅਕਬਰ) ਕਹਿੰਦੇ ਹੋਏ ਸਿਜਦੇ ਲਈ ਧਰਤੀ ਵੱਲ ਝੁਕਦੇ ਆਪਣੇ ਦੋਵੇਂ ਹੱਥਾਂ (ਭਾਵ ਬਾਂਹਵਾਂ) ਆਪਣੇ ਦੋਵੇਂ ਪਹਿਲੂਆਂ, (ਪੱਟਾਂ ਅਤੇ ਧਰਤੀ) ਤੋਂ ਦੂਰ ਰੱਖਦੇ ਅਤੇ ਆਪਣੇ ਦੋਵਾਂ ਪੈਰਾਂ ਦੀਆਂ ਉਂਗਲਾਂ ਖੋਲ੍ਹਦੇ (ਇੰਝ ਕਿ ਉਹਨਾਂ ਦੇ ਸਿਰੇ ਕਿਬਲੇ ਵੱਲ ਹੁੰਦੇ) ਫਿਰ ਆਪਣਾ ਸਿਰ ਸਿਜਦੇ 'ਚੋਂ ਚੁੱਕਦੇ ਅਤੇ ਆਪਣੇ ਖੱਬੇ ਪੈਰ ਨੂੰ ਮੋੜਦੇ (ਭਾਵ ਵਿਛਾ ਲੈਂਦੇ) ਫਿਰ ਉਸ ਉੱਤੇ ਸਿੱਧਾ ਬੈਠਦੇ ਇੱਥੋਂ ਤੱਕ ਕਿ ਹਰ ਹੱਡੀ ਆਪਣੀ ਆਪਣੀ ਥਾਂ ਤੇ ਆ ਜਾਂਦੀ (ਭਾਵ ਪੂਰੀ ਸ਼ਾਂਤੀ ਨਾਲ ਬੈਠਦੇ) ਫਿਰ (ਦੂਜਾ) ਸਿਜਦਾ ਕਰਦੇ,ਫਿਰ (ਅੱਲਾਹੁ ਅਕਬਰ) ਕਹਿੰਦੇ ਹੋਏ ਉੱਠਦੇ ਅਤੇ ਆਪਣਾ ਖੱਬਾ ਪੈਰ ਮੋੜਦੇ ਅਤੇ ਉਸ ਉੱਤੇ ਬੈਠ ਜਾਂਦੇ,ਇਕਾਗਰਤਾ ਅਤੇ ਸੰਤੁਲਨ ਰੱਖਦੇ ਇੱਥੋਂ ਤੱਕ ਕਿ ਹਰ ਹੱਡੀ ਆਪਣੀ ਆਪਣੀ ਥਾਂ ਤੇ ਆ ਜਾਂਦੀ (ਭਾਵ ਸ਼ਾਂਤੀ ਨਾਲ ਜਲਸਾ-ਏ-ਇਸਤਰਾਹਤ ਵਿੱਚ ਬੈਠਦੇ),ਫਿਰ (ਦੂਜੀ ਰਕਾਅਤ ਲਈ) ਖੜ੍ਹੇ ਹੋ ਜਾਂਦੇ ਅਤੇ ਪਹਿਲੀ ਰਕਾਅਤ ਵਾਂਗ ਹੀ ਦੂਜੀ ਰਕਾਅਤ ਵੀ ਪੂਰੀ ਕਰਦੇ। ਫਿਰ ਜਦੋਂ ਦੋ

ਰਕਾਅਤਾਂ ਪੜ੍ਹਕੇ ਖੜ੍ਹੇ ਹੁੰਦੇ ਤਾਂ (ਅੱਲਾਹੁ ਅਕਬਰ ਕਹਿੰਦੇ) ਅਤੇ ਆਪਣੇ ਦੋਵੇਂ ਹੱਥਾਂ ਨੂੰ ਮੋਢਿਆਂ ਤੱਕ ਚੁੱਕਦੇ ਜਿਵੇਂ ਕਿ ਸ਼ੁਰੂ ਵਿੱਚ ਤਕਬੀਰ-ਏ-ਊਲਾ ਦੇ ਸਮੇਂ ਕੀਤਾ ਸੀ। ਫਿਰ ਇਸੇ ਪ੍ਰਕਾਰ ਆਪਣੀ ਬਾਕੀ ਨਮਾਜ਼ ਵਿੱਚ ਪੜ੍ਹਦੇ ਇੱਥੋਂ ਤੱਕ ਕਿ ਜਦੋਂ ਉਹ ਸਿਜਦਾ ਆਉਂਦਾ ਜਿਸ ਤੋਂ ਬਾਦ ਸਲਾਮ ਹੈ (ਭਾਵ ਆਖ਼ਰੀ ਰਕਾਅਤ ਦਾ ਦੂਜਾ ਸਿਜਦਾ ਜਿਸ ਤੋਂ ਬਾਦ ਬੈਠਕੇ ਤਸ਼ਾਹੁਦ,ਦਰੂਦ ਅਤੇ ਦੁਆ ਪੜ੍ਹਕੇ ਸਲਾਮ ਫੇਰਦੇ ਹਾਂ) ਆਪਣਾ ਖੱਬਾ ਪੈਰ (ਸੱਜੀ ਪਿੰਡਲੀ ਦੇ ਹੇਠ ਤੋਂ ਬਾਹਰ) ਕੱਢਦੇ ਅਤੇ ਖੱਬੇ ਭਾਰ ਬੈਠਦੇ ਅਤੇ ਫਿਰ ਸਲਾਮ ਫੇਰਦੇ।(ਇਹ ਸੁਣਕੇ) ਸਾਰੇ ਸਹਾਬੀਆ ਨੇ ਕਿਹਾ (ਹੇ ਅਬੂ ਹਮੀਦ ਸਾਅਦੀ) ਤੁਸੀਂ ਸੱਚ ਕਿਹਾ ਹੈ ਕਿ ਰਸੂਲੱਲਾਹ (ਸ.) ਇਸੇ ਤਰ੍ਹਾਂ ਹੀ ਨਮਾਜ਼ ਪੜ੍ਹਿਆ ਕਰਦੇ ਸਨ।"

(ਅਬੂ ਦਾਊਦ-730 ਤੇ ਤਿਰਮਿਜ਼ੀ-304,ਇਸਨੂੰ ਇਬਨੇ ਹੱਬਾਨ,
ਤਿਰਮਿਜ਼ੀ ਅਤੇ ਨੋਵੀ ਨੇ ਸਹੀ ਕਿਹਾ ਹੈ)

ਇਸ ਹਦੀਸ ਤੋਂ ਬਹੁਤ ਸਾਰੀਆਂ ਗੱਲਾਂ ਦਾ ਪਤਾ ਲੱਗਦਾ ਹੈ ਜਿਹਨਾਂ ਵਿੱਚੋਂ ਇੱਕ ਇਹ ਹੈ ਕਿ ਸਹਾਬਾ ਕਿਰਾਮ (ਰਜ਼ੀ.) ਦੇ ਨਜ਼ਦੀਕ ਰਸੂਲੱਲਾਹ (ਸ.) ਦੀ ਮੌਤ ਤੱਕ ਰਫ਼ਆ-ਯਦੈਨ ਮਨਸੂਖ (ਸਮਾਪਤ) ਨਹੀਂ ਹੋਇਆ।

**ਨਮਾਜ਼ ਦੀ ਨੀਅਤ:**

ਰਸੂਲੱਲਾਹ (ਸ.) ਨੇ ਫ਼ਰਮਾਇਆ: "ਅਮਲਾਂ ਦਾ ਆਧਾਰ ਨੀਅਤਾਂ ਉੱਤੇ ਹੈ।"

(ਬੁਖ਼ਾਰੀ-1 ਅਤੇ ਮੁਸਲਿਮ-1907)

ਇਸ ਲਈ ਇਹ ਜ਼ਰੂਰੀ ਹੈ ਕਿ ਸਾਨੂੰ ਆਪਣੇ ਸਾਰੇ (ਜਾਇਜ਼) ਅਮਲਾਂ ਵਿੱਚ (ਸਭ ਤੋਂ ਪਹਿਲਾਂ) ਪੂਰੀ ਨਿਸ਼ਠਾ ਨਾਲ ਨੀਅਤ ਕਰਨੀ ਚਾਹੀਦੀ ਹੈ ਜਿਸ ਤਰ੍ਹਾਂ ਦੀ ਨੀਅਤ ਹੋਵੇਗੀ ਉਸੇ ਤਰ੍ਹਾਂ ਦਾ ਫਲ ਮਿਲੇਗਾ। ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਇੱਕ ਸ਼ਹੀਦ ਨੂੰ ਅੱਲਾਹ ਦੇ ਸਾਹਮਣੇ ਕਿਆਮਤ ਦੇ ਦਿਹਾੜੇ ਲਿਆਂਦਾ ਜਾਵੇਗਾ ਅੱਲਾਹ ਉਸਨੂੰ ਪੁੱਛੇਗਾ ਕਿ ਤੂੰ ਕੀ ਅਮਲ ਕੀਤਾ ਸੀ? ਉਹ ਕਹੇਗਾ ਮੈਂ ਤੇਰੀ ਰਾਹ ਵਿੱਚ ਲੜ੍ਹਕੇ ਸ਼ਹੀਦ ਹੋਇਆ। ਅੱਲਾਹ ਕਹਿਣਗੇ "ਤੂੰ ਝੂਠਾ ਹੈਂ ਸਗੋਂ ਤੂੰ ਇਸ ਕਰਕੇ ਲੜਿਆ ਤਾਂ ਜੋ ਤੈਨੂੰ ਬਹਾਦੁਰ ਕਿਹਾ ਜਾਵੇ ਤੈਨੂੰ ਯਕੀਨਨ ਕਿਹਾ ਗਿਆ" (ਭਾਵ ਦੁਨੀਆ ਵਿੱਚ ਤੇਰੀ ਨੀਅਤ ਪੂਰੀ ਹੋ ਗਈ। ਹੁਣ ਮੇਰੇ ਤੋਂ ਕੀ ਚਾਹੁੰਦਾ ਹੈ) ਫਿਰ ਮੂੰਹ ਦੇ ਭਾਰ ਘਸੀਟ ਕੇ ਅੱਗ ਵਿੱਚ ਸੁੱਟ ਦਿੱਤਾ ਜਾਵੇਗਾ। ਫਿਰ ਇੱਕ ਪ੍ਰਸਿੱਧੀ ਪ੍ਰਾਪਤ ਕਰਨ ਲਈ ਦਾਨ ਕਰਨ ਵਾਲੇ ਮਾਲਦਾਰ ਅਤੇ ਇੱਕ ਆਲਮ ਦਾ ਵੀ ਇਹੋ ਹਾਲ ਹੋਵੇਗਾ।"

(ਮੁਸਲਿਮ-1905)

ਵਜ਼ੂ ਕਰਦੇ ਸਮੇਂ ਦਿਲ ਵਿੱਚ ਇਹ ਨੀਅਤ ਕਰੋ ਕਿ ਅੱਲਾਹ ਦੀ ਹਜ਼ੂਰੀ ਵਿੱਚ (ਨਮਾਜ਼ ਵਿੱਚ) ਹਾਜਿਰ ਹੋਣ ਲਈ ਪਾਕੀ (ਵਜ਼ੂ) ਕਰਨ ਲੱਗਿਆਂ ਹਾਂ ਅਤੇ ਫਿਰ

ਜਦੋਂ ਨਮਾਜ਼ ਪੜ੍ਹਨ ਲੱਗੋ ਤਾਂ ਦਿਲ ਵਿੱਚ ਪੂਰਨ ਸੰਕਲਪ ਅਤੇ ਨੀਅਤ ਕਰੋ ਕਿ ਸਿਰਫ਼ ਅੱਲਾਹ ਦੀ ਰਜ਼ਾਮੰਦੀ ਲਈ ਹੀ ਉਸਦੇ ਹੁਕਮਾਂ ਦੀ ਪਾਲਣਾ ਕਰਦਾ ਹਾਂ।

ਕਿਉਂ ਜੋ ਨੀਅਤ ਦਾ ਸੰਬੰਧ ਦਿਲ ਨਾਲ ਹੁੰਦਾ ਹੈ ਇਸ ਕਰਕੇ ਜ਼ੁਬਾਨ ਨਾਲ ਪ੍ਰਗਟਾਵਾ ਕਰਨ ਦੀ ਕੋਈ ਲੋੜ ਨਹੀਂ ਹੁੰਦੀ ਅਤੇ ਜ਼ੁਬਾਨ ਨਾਲ ਨੀਅਤ ਕਰਨਾ ਰਸੂਲੱਲਾਹ (ਸ.) ਦੀ ਸੁੰਨਤ ਅਤੇ ਸਹਾਬਾ (ਰਜ਼ੀ.) ਦੇ ਅਮਲ ਤੋਂ ਸਾਬਤ ਨਹੀਂ ਹੁੰਦਾ।

ਅਪਣੇ ਦਿਲ ਵਿੱਚ ਕਿਸੇ ਕੰਮ ਦੀ ਨੀਅਤ ਕਰਨਾ ਅਤੇ ਲੋੜ ਦੇ ਸਮੇਂ ਕਿਸੇ ਨੂੰ ਆਪਣੀ ਨੀਅਤ ਬਾਰੇ ਸੁਚੇਤ ਕਰਨਾ ਇੱਕ ਜਾਇਜ਼ ਗੱਲ ਹੈ,ਪ੍ਰੰਤੂ ਨਮਾਜ਼ ਤੋਂ ਪਹਿਲਾਂ ਨੀਅਤ ਪੜ੍ਹਨਾ ਅਕਲ,ਨਕਲ (ਲਿਖਤ ਸਬੂਤ) ਅਤੇ ਸ਼ਬਦ ਕੋਸ਼ ਤਿੰਨਾਂ ਦੇ ਵਿਰੁੱਧ ਹੈ।

★ਅਕਲ ਦੇ ਵਿਰੁੱਧ ਇਸ ਕਰਕੇ ਹੈ ਕਿਉਂਕਿ ਬਹੁਤ ਸਾਰੇ ਅਜਿਹੇ ਕੰਮ ਹੁੰਦੇ ਹਨ ਜਿਹਨਾਂ ਨੂੰ ਸ਼ੁਰੂ ਕਰਨ ਸਮੇਂ ਅਸੀਂ ਜ਼ੁਬਾਨ ਤੋਂ ਨੀਅਤ ਨਹੀਂ ਪੜ੍ਹਦੇ ਕਿਉਂਕਿ ਸਾਡੇ ਦਿਲ ਵਿੱਚ ਉਹਨਾਂ ਨੂੰ ਕਰਨ ਦਾ ਇਰਾਦਾ ਤੇ ਨੀਅਤ ਹੁੰਦੀ ਹੈ ਜਿਵੇਂ ਕਿ ਜੁੱਤੇ ਪਹਿਨਣ ਲੱਗਦੇ ਹਾਂ ਤਾਂ ਕਦੇ ਨਹੀਂ ਪੜ੍ਹਦੇ "ਜੁੱਤਾ ਪਹਿਨਣ ਲੱਗਿਆ ਹਾਂ" ਵਜ਼ੂ ਕਰਨ ਲੱਗੇ ਤਾਂ ਇੰਝ ਨਹੀਂ ਕਹਿੰਦੇ ਕਿ "ਮੈਂ ਵਜ਼ੂ ਕਰਨ ਲੱਗਿਆਂ ਹਾਂ" ਆਦਿ। ਤਾਂ ਕੀ ਨਮਾਜ਼ ਹੀ ਇੱਕ ਅਜਿਹਾ ਕੰਮ ਹੈ ਜਿਸਨੂੰ ਸ਼ੁਰੂ ਕਰਨ ਲੱਗਿਆਂ ਇਸਦੀ ਨੀਅਤ ਪੜ੍ਹਨਾ ਜ਼ਰੂਰੀ ਹੋ ਗਿਆ ਹੈ? ਨਮਾਜ਼ ਦੀ ਨੀਅਤ ਤਾਂ ਉਸੇ ਸਮੇਂ ਹੋ ਜਾਂਦੀ ਹੈ ਜਦੋਂ ਆਦਮੀ ਅਜ਼ਾਨ ਸੁਣਕੇ ਮਸਜਿਦ ਵੱਲ ਚੱਲ ਪੈਂਦਾ ਹੈ ਅਤੇ ਉਸੇ ਨੀਅਤ ਦੇ ਕਾਰਨ ਉਸ ਨੂੰ ਹਰ ਕਦਮ ਤੇ ਨੇਕੀਆਂ ਮਿਲਦੀਆਂ ਹਨ। ਇਸ ਕਰਕੇ ਨਮਾਜ਼ ਸ਼ੁਰੂ ਕਰਨ ਸਮੇਂ ਜੋ ਕੁੱਝ ਪੜ੍ਹਿਆ ਜਾਂਦਾ ਹੈ ਉਹ ਨੀਅਤ ਨਹੀਂ ਬਿਦਅਤ ਹੈ।

★ਨਕਲ (ਲਿਖਤ ਸਬੂਤ) ਦੇ ਵਿਰੁੱਧ ਇਸ ਕਰਕੇ ਹੈ ਕਿ ਨਬੀ ਅਕਰਮ (ਸ.) ਅਤੇ ਸਹਾਬਾ ਕਿਰਾਮ (ਰਜ਼ੀ.) ਬਾਕਾਇਦਗੀ ਦੇ ਨਾਲ ਨਮਾਜ਼ਾਂ ਪੜ੍ਹਿਆ ਕਰਦੇ ਸੀ ਅਤੇ ਜੇ ਉਹ ਆਪਣੀਆਂ ਨਮਾਜ਼ਾਂ ਤੋਂ ਪਹਿਲਾਂ "ਨੀਅਤ" ਪੜ੍ਹਨਾ ਚਾਹੁੰਦੇ ਤਾਂ ਇੰਝ ਕਰ ਸਕਦੇ ਸੀ,ਉਹਨਾਂ ਲਈ ਕੋਈ ਰੁਕਾਵਟ ਨਹੀਂ ਸੀ,ਪਰ ਉਹਨਾਂ ਵਿੱਚੋਂ ਕਦੇ ਕਿਸੇ ਨੇ ਨਮਾਜ਼ ਤੋਂ ਪਹਿਲਾਂ ਨਮਾਜ਼ ਨਾਲ ਸੰਬੰਧਿਤ ਆਮ ਪ੍ਰਚੱਲਿਤ ਨੀਅਤ ਨਹੀਂ ਪੜ੍ਹੀ ਇਸਦੇ ਉਲਟ ਉਹ ਹਮੇਸ਼ਾ ਆਪਣੀਆਂ ਨਮਾਜ਼ਾਂ ਤਕਬੀਰ-ਏ-ਤਹਿਰੀਮਾ (ਅੱਲਾਹੁ ਅਕਬਰ) ਨਾਲ ਸ਼ੁਰੂ ਕਰਦੇ ਰਹੇ, ਇਸ ਤੋਂ ਸਾਬਤ ਹੁੰਦਾ ਹੈ ਕਿ ਨਮਾਜ਼ ਤੋਂ ਪਹਿਲਾਂ ਨੀਅਤ ਨਾ ਪੜ੍ਹਨਾ ਸੁੰਨਤ ਹੈ।

★ਸ਼ਬਦ ਕੋਸ਼ ਦੇ ਇਸ ਲਈ ਵਿਰੁੱਧ ਹੈ ਕਿਉਂ ਕਿ ਨੀਅਤ ਅਰਬੀ ਭਾਸ਼ਾ ਦਾ ਸ਼ਬਦ ਹੈ ਅਰਬੀ ਵਿੱਚ ਇਸਦਾ ਅਰਥ "ਇਰਾਦਾ" ਹੈ ਅਤੇ ਇਰਾਦਾ ਦਿਲ ਨਾਲ ਕੀਤਾ ਜਾਂਦਾ ਹੈ ਜ਼ੁਬਾਨ ਨਾਲ ਨਹੀਂ,ਬਿਲਕੁਲ ਉਸੇ ਤਰ੍ਹਾਂ ਜਿਵੇਂ ਦੇਖਿਆ ਅੱਖ ਨਾਲ ਜਾਂਦਾ ਹੈ ਪੈਰ ਨਾਲ ਨਹੀਂ। ਦੂਸਰੇ ਸ਼ਬਦਾਂ ਵਿੱਚ ਨੀਅਤ ਦਿਲ ਨਾਲ ਕੀਤੀ ਜਾਂਦੀ ਹੈ,

ਜ਼ੁਬਾਨ ਨਾਲ ਪੜ੍ਹੀ ਨਹੀਂ ਜਾਂਦੀ।

**(ਨੋਟ):** ਕੁੱਝ ਲੋਕ ਰੋਜ਼ਾ ਰੱਖਣ ਦੀ ਦੁਆ,ਹੱਜ ਵਿੱਚ ਲੱਬੈਕ ਕਹਿਣਾ ਅਤੇ ਨਿਕਾਹ ਵਿੱਚ ਈਜਾਬ ਅਤੇ ਕੁਬੂਲ ਵਾਲੀ ਨੀਅਤ ਨੂੰ ਸਹੀ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ,ਇਹ ਦੱਸਿਆ ਜਾਂਦਾ ਹੈ ਕਿ "ਰੋਜ਼ਾ ਰੱਖਣ ਵਾਲੀ ਦੁਆ ਵਾਲੀ ਹਦੀਸ ਜ਼ਈਫ਼ ਹੈ ਇਸ ਲਈ ਦਲੀਲ ਨਹੀਂ ਹੈ।ਹੱਜ ਵਿੱਚ ਲੱਬੈਕ ਕਹਿਣਾ ਸਹੀ ਹਦੀਸਾਂ ਤੋਂ ਸਾਬਤ ਹੈ ਉਹ ਨਬੀ ਅਕਰਮ (ਸ.) ਦੀ ਪੈਰਵੀ ਵਿੱਚ ਕਹਿਣਾ ਜ਼ਰੂਰੀ ਹੈ ਪਰ ਨਮਾਜ਼ ਵਾਲੀ ਪ੍ਰਚੱਲਿਤ ਨੀਅਤ ਕਿਸੇ ਹਦੀਸ ਵਿੱਚ ਮੌਜੂਦ ਨਹੀਂ ਹੈ,ਬਾਕੀ ਰਹਿ ਗਿਆ ਨਿਕਾਹ ਵਿੱਚ ਈਜਾਬ ਅਤੇ ਕੁਬੂਲ ਦਾ ਮਸਲਾ ਕਿਉਂਕਿ ਨਿਕਾਹ ਦਾ ਸੰਬੰਧ 'ਬੰਦਿਆਂ ਦੇ ਹੱਕ ਬੰਦਿਆ ਤੇ' ਨਾਲ ਵੀ ਹੈ ਅਤੇ ਬੰਦਿਆਂ ਦੇ ਹੱਕ ਬੰਦਿਆਂ 'ਤੇ ਵਿੱਚ ਸਿਰਫ਼ ਇੱਕ ਨੀਅਤ ਨਾਲ ਨਹੀਂ ਸਗੋਂ ਇਕਰਾਰ, ਤਹਿਰੀਰ ਅਤੇ ਗਵਾਹੀ ਦੇ ਨਾਲ ਮਾਮਲੇ ਤੈਅ ਹੁੰਦੇ ਹਨ,ਜਦੋਂ ਕਿ ਨਮਾਜ਼ ਵਿੱਚ ਤਾਂ ਬੰਦਾ ਆਪਣੇ ਰੱਬ ਦੀ ਹਾਜ਼ਰੀ ਵਿੱਚ ਖੜ੍ਹਾ ਹੁੰਦਾ ਹੈ ਜੋ ਸਾਰੀਆਂ ਨੀਅਤਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਫਿਰ ਉੱਥੇ ਨੀਅਤ ਪੜ੍ਹਨ ਦੀ ਕੀ ਲੋੜ ਹੈ,ਇਸ ਕਰਕੇ ਇਸਲਾਮ ਨੂੰ ਮੰਨਣ ਵਾਲਿਆਂ ਨੂੰ ਬੇਨਤੀ ਹੈ ਕਿ ਇਸ ਬਿਦਅਤ ਤੋਂ ਬਚੋ ਅਤੇ ਸੁੰਨਤ ਦੇ ਅਨੁਸਾਰ ਨਮਾਜ਼ ਨੂੰ ਸ਼ੁਰੂ ਕਰੋ।

ਇਮਾਮ ਇਬਨੇ ਤੈਮਿਆ (ਰਹਿ.) ਫ਼ਰਮਾਉਂਦੇ ਹਨ ਕਿ ਸ਼ਬਦਾਂ ਨਾਲ ਨੀਅਤ ਕਰਨਾ ਮੁਸਲਮਾਨਾਂ ਦੇ ਕਿਸੇ ਵੀ ਉਲਮਾ ਵੱਲੋਂ ਦੱਸਿਆ ਨਹੀਂ ਗਿਆ।ਰਸੂਲੱਲਾਹ (ਸ.),ਆਪਦੇ ਚਾਰੋ ਖ਼ਲੀਫ਼ੇ ਅਤੇ ਨਾ ਹੀ ਹੋਰ ਸਹਾਬੀ (ਰਜ਼ੀ.) ਅਤੇ ਇਸ ਉੱਮਤ ਦੇ ਪਹਿਲੇ ਸਮਿਆਂ ਦੇ ਲੋਕ ਤੇ ਇਮਾਮਾਂ ਨੇ ਸ਼ਬਦਾਂ ਵਿੱਚ ਨੀਅਤ ਕੀਤੀ।ਇਬਾਦਤਾਂ ਜਿਵੇਂ ਵਜ਼ੂ,ਗ਼ੁਸਲ,ਨਮਾਜ਼,ਰੋਜ਼ਾ ਅਤੇ ਜ਼ਕਾਤ ਆਦਿ ਵਿੱਚ ਜਿਹੜੀ ਨੀਅਤ ਵਾਜਿਬ ਹੈ, ਮੁਸਲਮਾਨਾਂ ਦੇ ਸਾਰੇ ਇਮਾਮਾਂ ਦੇ ਨੇੜੇ ਉਸਦੀ ਥਾਂ ਦਿਲ ਵਿੱਚ ਹੈ (ਫ਼ਤਾਵਾ-ਕੁਬਰਾ)। ਇਮਾਮ ਇਬਨੇ ਹੁਮਾਮ ਅਤੇ ਇਬਨੇ ਕੱਇਮ ਵੀ ਇਸ ਨੂੰ ਬਿਦਅਤ ਕਹਿੰਦੇ ਹਨ।

**ਕਿਆਮ (ਖੜ੍ਹਾ ਹੋਣਾ):**

ਅੱਲਾਹ ਤਆਲਾ ਫ਼ਰਮਾਉਂਦੇ ਹਨ :

(وَقُومُوا لِلَّهِ قَانِتِينَ)

"ਅਤੇ ਅੱਲਾਹ ਦੇ ਲਈ ਅਦਬ ਨਾਲ ਖੜ੍ਹੇ ਹੋਇਆ ਕਰੋ।"

(ਅਲ ਬਕਰਹ-238)

ਹਜ਼ਰਤ ਇਮਰਾਨ ਬਿਨ ਹਸੀਨ (ਰਜ਼ੀ.) ਬਿਆਨ ਕਰਦੇ ਹਨ ਕਿ ਮੈਨੂੰ ਬਵਾਸੀਰ ਦੀ ਤਕਲੀਫ਼ ਸੀ।ਨਬੀ ਅਕਰਮ (ਸ.) ਨੇ ਫ਼ਰਮਾਇਆ:"(ਸੰਭਵ ਹੋਵੇ) ਖੜ੍ਹੇ ਹੋਕੇ ਨਮਾਜ਼ ਅਦਾ ਕਰੋ ਜੇਕਰ ਤਾਕਤ ਨਾ ਹੋਵੇ ਤਾਂ ਬੈਠ ਕੇ,ਜੇਕਰ ਬੈਠਕੇ ਵੀ ਅਦਾ ਕਰਨ ਦੀ ਤਾਕਤ ਨਹੀਂ ਹੈ ਤਾਂ ਲੇਟ ਕੇ (ਨਮਾਜ਼ ਅਦਾ ਕਰੋ)।"

(ਬੁਖ਼ਾਰੀ-1117)

ਇਸ ਤੋਂ ਇਹ ਪਤਾ ਲੱਗਦਾ ਹੈ ਕਿ ਤਾਕਤ ਹੋਣ ਦੇ ਬਾਵਜੂਦ ਵੀ ਬੈਠ ਕੇ ਫ਼ਰਜ਼ ਨਮਾਜ਼ ਅਦਾ ਕਰਨਾ ਜਾਇਜ਼ ਨਹੀਂ।

ਹਾਂ ਨਫ਼ਲ ਨਮਾਜ਼ ਵਿੱਚ ਖੜ੍ਹੇ ਹੋਣ ਦੀ ਹਿੰਮਤ ਹੋਣ ਦੇ ਬਾਵਜੂਦ ਬੈਠਣਾ ਜਾਇਜ਼ ਹੈ ਭਾਵੇਂ ਅੱਧਾ ਹੀ ਸਵਾਬ ਮਿਲੇਗਾ। ਨਬੀ ਅਕਰਮ (ਸ.) ਨੇ ਫ਼ਰਮਾਇਆ ਕਿ:ਜਿਹੜਾ ਵਿਅਕਤੀ ਖੜ੍ਹਾ ਹੋਕੇ ਨਮਾਜ਼ ਪੜ੍ਹੇ ਉਹ ਅਫ਼ਜ਼ਲ ਹੈ ਅਤੇ ਜੋ ਬੈਠਕੇ ਪੜ੍ਹੇ ਉਸ ਨੂੰ ਖੜ੍ਹੇ ਹੋਣ ਵਾਲੇ ਨਾਲੋਂ ਅੱਧਾ ਸਵਾਬ ਮਿਲੇਗਾ ਅਤੇ ਜੋ ਲੇਟ ਕੇ ਨਮਾਜ਼ ਪੜ੍ਹੇ ਉਸ ਨੂੰ ਬੈਠਣ ਵਾਲੇ ਨਾਲੋਂ ਅੱਧਾ ਸਵਾਬ ਮਿਲੇਗਾ।"

(ਬੁਖ਼ਾਰੀ-1116)

ਜਦੋਂ ਨਬੀ (ਸ.) ਦੀ ਉਮਰ ਜ਼ਿਆਦਾ ਹੋ ਗਈ ਤਾਂ ਆਪ ਨੇ ਨਮਾਜ਼ ਵਾਲੀ ਥਾਂ ਦੇ ਨੇੜੇ ਇੱਕ ਥੰਮ੍ਹ ਬਣਵਾਇਆ। ਜਿਸ ਤੇ ਆਪ (ਨਮਾਜ਼ ਦੇ ਦੌਰਾਨ) ਟੇਕ ਲਗਾਉਂਦੇ ਸੀ।

(ਅਬੂ ਦਾਊਦ-948,ਇਸਨੂੰ ਹਾਕਿਮ ਤੇ ਜ਼ਹਬੀ ਨੇ ਸਹੀ ਕਿਹਾ ਹੈ)

ਆਪ ਨੇ ਬੈਠ ਕੇ ਨਮਾਜ਼ ਪੜ੍ਹਨ ਦੀ ਬਜਾਏ ਥੰਮ੍ਹ ਦੇ ਸਹਾਰੇ ਖੜ੍ਹੇ ਹੋਣ ਨੂੰ ਪਹਿਲ ਦਿੱਤੀ,ਇਸ ਤੋਂ ਇਹ ਪਤਾ ਲੱਗਦਾ ਹੈ ਕਿ ਕੋਈ ਸ਼ਰਈ ਕਾਰਨ ਹੋਵੇ ਤਾਂ ਕਿਸੇ ਚੀਜ਼ ਦਾ ਸਹਾਰਾ ਲੈਕੇ ਖੜ੍ਹਾ ਹੋਇਆ ਜਾ ਸਕਦਾ ਹੈ ਭਾਵੇ ਫ਼ਰਜ਼ ਨਮਾਜ਼ ਹੋਵੇ ਜਾਂ ਨਫ਼ਲ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ) (ਮੁਹੰਮਦ ਅਬਦੁੱਲ ਜੱਬਾਰ)

ਨਬੀ ਅਕਰਮ (ਸ.) ਰਾਤ ਦਾ ਵੱਧ ਹਿੱਸਾ ਖੜ੍ਹੇ ਹੋਕੇ ਨਫ਼ਲ ਅਦਾ ਕਰਦੇ ਅਤੇ ਕਦੇ ਬੈਠ ਕੇ ਵੀ। ਜਦੋਂ ਕਿਰਅਤ ਖੜ੍ਹੇ ਹੋਕੇ ਕਰਦੇ ਤਾਂ (ਉਸੀ ਹਾਲਤ) ਕਿਆਮ ਤੋਂ ਰੁਕੂਅ ਤੱਕ ਜਾਂਦੇ ਅਤੇ ਜਦੋਂ ਬੈਠ ਕੇ ਕਿਰਅਤ ਕਰਦੇ ਤਾਂ ਇਸੇ ਹਾਲਤ ਵਿੱਚ ਰੁਕੂਅ ਤੇ ਸਿਜਦਾ ਵੀ ਕਰਦੇ। (ਮੁਸਲਿਮ-730)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੂੰ ਕਦੇ ਵੀ ਬੈਠ ਕੇ ਨਮਾਜ਼ ਪੜ੍ਹਦੇ ਨਹੀਂ ਦੇਖਿਆ ਇੱਥੋਂ ਤੱਕ ਕਿ ਆਪਦੀ ਉਮਰ ਜ਼ਿਆਦਾ ਹੋ ਗਈ ਤਦ ਆਪ (ਸ.) ਬੈਠ ਕੇ ਕਿਰਅਤ ਕਰਦੇ। ਜਦੋਂ ਕਿਰਅਤ ਦੀਆ ਤੀਹ ਜਾਂ ਚਾਲੀ ਆਇਤਾਂ ਬਾਕੀ ਰਹਿੰਦੀਆਂ ਤਾਂ ਆਪ (ਸ.) ਖੜ੍ਹੇ ਹੋਕੇ ਇਹਨਾਂ ਦੀ ਤਿਲਾਵਤ ਕਰਦੇ ,ਫੇਰ ਰੁਕੂਅ ਵਿੱਚ ਚਲੇ ਜਾਂਦੇ ਅਤੇ ਦੂਜੀ ਰਕਾਅਤ ਵਿੱਚ ਵੀ ਆਪ (ਸ.) ਦਾ ਇਹੋ ਢੰਗ ਹੁੰਦਾ। (ਬੁਖ਼ਾਰੀ-1119 ਅਤੇ ਮੁਸਲਿਮ-731)

### ਤਕਬੀਰ-ਏ-ਊਲਾ (ਪਹਿਲੀ ਤਕਬੀਰ):

(1) (ਕਿਬਲੇ ਦੇ ਵੱਲ ਮੂੰਹ ਕਰਕੇ) ਅੱਲਾਹੁ ਅਕਬਰ ਕਹਿੰਦੇ ਹੋਏ ਰਫ਼ਆ-ਯਦੈਨ ਕਰੋ। ਭਾਵ ਦੋਵਾਂ ਹੱਥਾਂ ਨੂੰ (ਮੋਢਿਆਂ ਤੱਕ) ਚੁੱਕੋ। ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ:"ਮੈਂ ਨਬੀ (ਸ.) ਨੂੰ ਦੇਖਿਆ, ਆਪ ਨੇ ਨਮਾਜ਼ ਦੀ ਪਹਿਲੀ ਤਕਬੀਰ ਕਹੀ ਅਤੇ ਦੋਵਾਂ ਹੱਥਾਂ ਨੂੰ ਮੋਢਿਆਂ ਤੱਕ ਚੁੱਕਿਆ। ਰੁਕੂਅ ਦੀ ਤਕਬੀਰ ਦੇ ਸਮੇਂ ਵੀ ਇੰਝ ਹੀ ਕੀਤਾ ਅਤੇ ਜਦੋਂ "ਸਮਿਅੱਲਾ ਹੁਲਿਮਨ ਹਮਿਦਹ" ਕਿਹਾ ਤਾਂ ਵੀ ਇੰਝ ਹੀ ਕੀਤਾ ਅਤੇ ਫ਼ਰਮਾਇਆ:"ਰੱਬਾਨਾ ਵ-ਲਾਕਲਹਮਦ" ਅਤੇ

ਸਿਜਦੇ ਵਿੱਚ ਜਾਂਦੇ ਅਤੇ ਸਿਜਦੇ 'ਚੋਂ ਸਿਰ ਚੁੱਕਦੇ ਹੋਏ ਇੰਝ ਨਾ ਕੀਤਾ।

(ਬੁਖ਼ਾਰੀ-738 ਅਤੇ ਮੁਸਲਿਮ-390)

ਇਸਨੂੰ ਤਕਬੀਰ-ਏ-ਊਲਾ ਇਸ ਕਰਕੇ ਕਹਿੰਦੇ ਹਨ ਕਿਉਂਕਿ ਇਹ ਨਮਾਜ਼ ਦੀ ਸਭ ਤੋਂ ਪਹਿਲੀ ਤਕਬੀਰ ਹੈ ਅਤੇ ਇਸ ਨਾਲ ਹੀ ਨਮਾਜ਼ ਸ਼ੁਰੂ ਹੋ ਜਾਂਦੀ ਹੈ,ਇਸਨੂੰ ਤਕਬੀਰ-ਏ-ਤਹਿਰੀਮਾ ਵੀ ਕਹਿੰਦੇ ਹਨ ਕਿਉਂਕਿ ਇਸ ਤਕਬੀਰ ਤੋਂ ਬਾਦ ਨਮਾਜ਼ੀ ਤੇ ਬਹੁਤ ਸਾਰੀਆਂ ਚੀਜ਼ਾਂ ਹਰਾਮ ਹੋ ਜਾਂਦੀਆਂ ਹਨ।

(2) ਹਜ਼ਰਤ ਮਾਲਿਕ ਬਿਨ ਹਵੈਰਸ (ਰਜ਼ੀ.) ਤੋਂ ਰਵਾਇਤ ਹੈ ਕਿ "ਨਿਰਸੰਦੇਹ ਨਬੀ ਅਕਰਮ (ਸ.) ਜਦੋਂ ਤਕਬੀਰ ਕਹਿੰਦੇ ਤਾਂ ਹੱਥਾਂ ਨੂੰ ਕੰਨਾਂ ਤੱਕ ਉੱਚਾ ਚੁੱਕਦੇ,ਜਦੋਂ ਰੁਕੂਅ ਕਰਦੇ ਹੱਥਾਂ ਨੂੰ ਕੰਨਾਂ ਤੱਕ ਉੱਚਾ ਕਰਦੇ ਅਤੇ ਜਦੋਂ ਰੁਕੂਅ 'ਚੋਂ ਸਿਰ ਚੁੱਕਦੇ ਫਿਰ ਵੀ ਇੰਝ ਹੀ ਕਰਦੇ।" (ਮੁਸਲਿਮ-391)

ਸ਼ੈਖ਼ ਅਲਬਾਨੀ ਫ਼ਰਮਾਉਂਦੇ ਹਨ ਕਿ (ਰਫ਼ਆ-ਜਦੈਨ ਕਰਦੇ ਸਮੇਂ) ਹੱਥਾਂ ਨਾਲ ਕੰਨਾਂ ਨੂੰ ਛੂਹਣ ਦੀ ਕੋਈ ਦਲੀਲ ਨਹੀਂ ਹੈ। ਇਹਨਾਂ ਨੂੰ ਛੂਹਣਾ ਬਿਦਅਤ ਹੈ ਜਾਂ ਵਸਵਸਾ। ਮਸਨੂਨ ਤਰੀਕਾ ਹਥੇਲੀਆਂ ਨੂੰ ਮੋਢਿਆਂ ਜਾਂ ਕੰਨਾਂ ਤੱਕ ਚੁਕਣਾ ਹੈ। ਹੱਥ ਚੁੱਕਣ ਦੀ ਥਾਂ ਮਰਦ ਅਤੇ ਔਰਤਾਂ ਦੋਵਾਂ ਲਈ ਬਰਾਬਰ ਹੈ। ਇਹੋ ਜਿਹੀ ਕੋਈ ਵੀ ਸਹੀ ਹਦੀਸ ਨਹੀਂ ਹੈ ਜਿਸ ਵਿੱਚ ਮਰਦਾਂ ਨੂੰ ਕੰਨਾਂ ਤੱਕ ਅਤੇ ਔਰਤਾਂ ਨੂੰ ਮੋਢਿਆਂ ਤੱਕ ਹੱਥ ਉੱਚੇ ਕਰਨ ਲਈ ਕਿਹਾ ਗਿਆ ਹੋਵੇ।

**ਸੀਨੇ ਉੱਤੇ ਹੱਥ ਬੰਨ੍ਹਣਾ:**

ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਕਹਿੰਦੇ ਹਨ ਕਿ ਮੈਂ ਰਸੂਲੱਲਾਹ (ਸ.) ਦੇ ਨਾਲ ਨਮਾਜ਼ ਪੜ੍ਹੀ। ਆਪ (ਸ.) ਨੇ ਆਪਣਾ ਸੱਜਾ ਹੱਥ,ਖੱਬੇ ਹੱਥ ਉੱਤੇ ਰੱਖ ਕੇ ਸੀਨੇ ਉੱਤੇ ਬੰਨ੍ਹੇ।

{ਇਬਨੇ-ਖ਼ੁਜ਼ੈਮਾ-1/243,(479) ਇਸਨੂੰ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ}

ਹਜ਼ਰਤ ਹੁਲਬ ਤਾਈ (ਰਜ਼ੀ.) ਫ਼ਰਮਾਉਂਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਸੀਨੇ ਉੱਤੇ ਹੱਥ ਰੱਖੇ ਹੋਏ ਦੇਖਿਆ।

(ਮੁਸਨਦ ਅਹਿਮਦ-5/226,22313,ਇਸਨੂੰ ਹਾਫ਼ਿਜ਼ ਅਬਦੁੱਲ ਬੱਰ ਤੇ ਅੱਲਾਮਾ ਅਜ਼ੀਮਾਬਾਦੀ ਨੇ ਸਹੀ ਕਿਹਾ ਹੈ)

ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਰਸੂਲੱਲਾਹ (ਸ.) ਦੇ ਨਮਾਜ਼ ਦੇ ਤਰੀਕੇ ਨੂੰ ਬਿਆਨ ਕਰਦੇ ਹੋਏ ਫ਼ਰਮਾਉਂਦੇ ਹਨ ਕਿ ਆਪ ਨੇ ਸੱਜੇ ਹੱਥ ਨੂੰ ਖੱਬੇ ਹੱਥ ਦੀ ਹਥੇਲੀ (ਦੀ ਪਿੱਠ) ਉਸਦੇ ਜੋੜ ਅਤੇ ਕਲਾਈ ਉੱਤੇ ਰੱਖਿਆ।

(ਨਿਸਾਈ-889,ਇਸਨੂੰ ਇਬਨੇ ਹੱਬਾਨ-485 ਤੇ ਇਬਨੇ ਖ਼ੁਜ਼ੈਮਾ-480 ਨੇ ਸਹੀ ਕਿਹਾ ਹੈ)

ਸਾਨੂੰ ਵੀ ਸੱਜਾ ਹੱਥ,ਖੱਬੇ ਹੱਥ ਉੱਤੇ ਇੰਝ ਰੱਖਣਾ ਚਾਹੀਦਾ ਹੈ ਕਿ ਸੱਜੇ ਹੱਥ ਨੂੰ ਖੱਬੇ ਹੱਥ ਦੀ ਹਥੇਲੀ ਦੀ ਪਿੱਠ,ਜੋੜ ਅਤੇ ਕਲਾਈ ਉੱਤੇ ਆ ਜਾਵੇ ਅਤੇ ਦੋਵਾਂ ਨੂੰ ਸੀਨੇ ਤੇ ਰੱਖਿਆ ਜਾਵੇ ਤਾਂ ਜੋ ਸਾਰੀਆਂ ਰਵਾਇਤਾਂ ਤੇ ਅਮਲ ਹੋ ਸਕੇ।

ਹਜ਼ਰਤ ਸਹਲ ਬਿਨ ਸਾਅਦ (ਰਜ਼ੀ.) ਤੋਂ ਰਵਾਇਤ ਹੈ ਕਿ ਲੋਕਾਂ ਨੂੰ ਇਹ ਆਦੇਸ਼ ਦਿੱਤਾ ਜਾਂਦਾ ਸੀ:"ਨਮਾਜ਼ ਵਿੱਚ ਸੱਜਾ ਹੱਥ ਖੱਬੇ ਹੱਥ ਦੀ ਕਲਾਈ (ਗੁੱਟ)

ਉੱਤੇ ਰੱਖੋ।"

(ਬੁਖ਼ਾਰੀ-740)

ਰਹੀ ਹਜ਼ਰਤ ਅਲੀ (ਰਜ਼ੀ.) ਦੀ ਇਹ ਰਵਾਇਤ ਕਿ ਸੁੰਨਤ ਇਹ ਹੈ ਕਿ ਹਥੇਲੀ ਨੂੰ ਹਥੇਲੀ ਤੇ ਰੱਖ ਕੇ ਧੁੰਨੀ ਤੇ ਰੱਖਿਆ ਜਾਵੇ।

(ਅਬੂ ਦਾਊਦ-756,ਇਸਨੂੰ ਇਮਾਮ ਬੈਹਕੀ ਅਤੇ ਇਮਾਮ ਹਾਫ਼ਿਜ਼ ਇਬਨੇ ਹਜਰ ਨੇ ਜ਼ਈਫ਼ ਕਿਹਾ ਹੈ ਅਤੇ ਇਮਾਮ ਨੋਵੀ ਫ਼ਰਮਾਉਂਦੇ ਹਨ ਕਿ ਇਸਦੇ ਜ਼ਈਫ਼ ਹੋਣ ਤੇ ਸਾਰਿਆਂ ਦੀ ਸਹਿਮਤੀ ਹੈ)

**ਔਰਤਾਂ ਅਤੇ ਮਰਦਾਂ ਦੀ ਨਮਾਜ਼ ਵਿੱਚ ਕੋਈ ਅੰਤਰ ਨਹੀਂ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਨਮਾਜ਼ ਇੰਝ ਪੜ੍ਹੋ ਜਿਵੇਂ ਤੁਸੀਂ ਮੈਨੂੰ ਪੜ੍ਹਦੇ ਵੇਖਦੇ ਹੋ।"

(ਬੁਖ਼ਾਰੀ-631)

ਭਾਵ ਸਾਰੀਆਂ ਔਰਤਾਂ ਅਤੇ ਸਾਰੇ ਮਰਦ ਹੂਬਹੂ ਮੇਰੇ ਤਰੀਕੇ ਨਾਲ ਨਮਾਜ਼ ਪੜ੍ਹਨ। ਫਿਰ ਆਪਣੇ ਵੱਲੋਂ ਇਹ ਆਦੇਸ਼ ਜਾਰੀ ਕਰ ਦੇਣਾ ਕਿ ਔਰਤਾਂ ਮੋਢਿਆਂ ਤੱਕ ਅਤੇ ਮਰਦ ਕੰਨਾਂ ਤੱਕ ਹੱਥ ਚੁੱਕਣ। ਔਰਤਾਂ ਸੀਨੇ ਉੱਤੇ ਹੱਥ ਰੱਖਣ 'ਤੇ ਮਰਦ ਧੁੰਨੀ ਤੇ ਰੱਖਣ ਅਤੇ ਔਰਤਾਂ ਸਿਜਦਾ ਕਰਦੇ ਸਮੇਂ ਧਰਤੀ ਤੇ ਕੋਈ ਹੋਰ ਰੂਪ ਅਪਨਾਉਣ ਤੇ ਮਰਦ ਕੋਈ ਹੋਰ.... ਇਹ ਦੀਨ ਵਿੱਚ ਦਖਲ ਅੰਦਾਜ਼ੀ ਹੈ। ਯਾਦ ਰੱਖੋ ਕਿ ਤਕਬੀਰ-ਏ-ਤਹਿਰੀਮਾ ਤੋਂ ਸ਼ੁਰੂ ਕਰਕੇ ਅੱਸਲਾਮੁ-ਅਲੈਕੁਮ ਵਰਹਮਾਤੁੱਲਾਹਿ ਕਹਿਣ ਤੱਕ ਔਰਤਾਂ ਅਤੇ ਮਰਦਾਂ ਦੇ ਲਈ ਨਮਾਜ਼ ਦਾ ਰੂਪ ਅਤੇ ਅਵਸਥਾ ਇੱਕ ਹੀ ਹੈ। ਸਾਰਿਆਂ ਦਾ ਕਿਆਮ,ਰੁਕੂਅ,ਕੌਮਾ,ਸਿਜਦਾ,ਜਲਸਾ ਇਸਤਰਾਹਤ,ਕਾਅਦਾ ਅਤੇ ਹਰੇਕ ਥਾਂ ਪੜ੍ਹਨ ਦੀਆਂ ਦੁਆਵਾਂ ਇੱਕੋ ਹਨ। ਰਸੂਲੱਲਾਹ (ਸ.) ਨੇ ਮਰਦ ਅਤੇ ਔਰਤ ਦੀ ਨਮਾਜ਼ ਦੇ ਤਰੀਕੇ ਵਿੱਚ ਕੋਈ ਅੰਤਰ ਨਹੀਂ ਦੱਸਿਆ।

**ਸਨਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਤਕਬੀਰ (ਊਲਾ) ਅਤੇ ਕਿਰਅਤ ਦੇ ਵਿਚਕਾਰ ਕੁੱਝ ਦੇਰ ਚੁੱਪ ਰਹਿੰਦੇ। ਇਸ ਲਈ ਮੈਂ ਕਿਹਾ:ਮੇਰੇ ਮਾਤਾ-ਪਿਤਾ ਤੁਹਾਡੇ 'ਤੇ ਕੁਰਬਾਨ,ਹੇ ਅੱਲਾਹ ਦੇ ਰਸੂਲ (ਸ.)! ਤੁਸੀਂ ਤਕਬੀਰ ਅਤੇ ਕਿਰਆਤ ਦੇ ਵਿਚਕਾਰ ਖ਼ਾਮੋਸ਼ ਹੋਕੇ ਕੀ ਪੜ੍ਹਦੇ ਹੋ? ਆਪ ਨੇ ਫ਼ਰਮਾਇਆ! ਮੈਂ ਇਹ ਪੜ੍ਹਦਾ ਹਾਂ:

1. "اَللّٰهُمَّ بَاعِدْ بَيْنِىْ وَبَيْنَ خَطَايَایَ كَمَا بَاعَدْتَّ بَيْنَ الْمَشْرِقِ وَالْمَغْرِبِ
اَللّٰهُمَّ نَقِّنِىْ مِنَ الْخَطَايَا كَمَا يُنَقَّى الثَّوْبُ الْاَبْيَضُ مِنَ الدَّنَسِ
اَللّٰهُمَّ اغْسِلْ خَطَايَایَ بِالْمَاءِ وَالثَّلْجِ وَالْبَرَدِ"

**"ਅੱਲਾਹੁੰਮਾ ਬਾਇਦ ਬੈਨੀ ਵ-ਬੈਨਾ ਖਤਾਯਾਯਾ ਕਮਾ ਬਾਅੱਤਾ ਬੈਨਲ-ਮਸ਼ਰਿਕਿ ਵਲ-ਮਗ਼ਰਿਬ,ਅੱਲਾ ਹੁਮਾ ਨੱਕਿਨੀ ਮਿਨਲ ਖ਼ਤਾਯਾ ਕਮਾ ਯੁਨੱਕਸ ਸੋਬੁਲ ਅਬਯਜ਼ੁ ਮਿਨਦ ਦਨਾਸਿ,ਅੱਲਾਹੁੰਮੱਗ਼ਸਿਲ ਖ਼ਤਾਯਾਯਾ ਬਿਲਮਾਇ ਵਸ-ਸਲਜਿ ਵਲ-ਬਰਦਿ"।**

"ਹੇ ਅੱਲਾਹ!ਮੇਰੇ ਅਤੇ ਮੇਰੇ ਗੁਨਾਹਾਂ ਵਿਚਾਲੇ ਇੰਨੀ ਦੂਰੀ ਪਾ ਦੇ ਜਿਵੇਂ ਤੁਸਾਂ ਨੇ ਪੂਰਬ ਅਤੇ ਪੱਛਮ ਵਿਚਾਲੇ ਪਾ ਰੱਖੀ ਹੈ। ਹੇ ਅੱਲਾਹ! ਮੈਨੂੰ ਗੁਨਾਹਾਂ ਤੋਂ ਇਸ ਤਰ੍ਹਾਂ ਪਾਕ ਕਰਦੇ ਜਿਵੇਂ ਸਫ਼ੈਦ ਕੱਪੜਾ ਮੈਲ ਤੋਂ ਪਾਕ ਕੀਤਾ ਜਾਂਦਾ ਹੈ। ਹੇ ਅੱਲਾਹ! ਮੇਰੇ ਗੁਨਾਹਾਂ ਨੂੰ (ਆਪਣੀ ਬਖ਼ਸ਼ਿਸ਼ ਦੇ) ਪਾਣੀ,ਬਰਫ਼ ਅਤੇ ਕਾਕੜਿਆਂ ਨਾਲ ਧੋ ਦੇ।"

(ਬੁਖ਼ਾਰੀ-744 ਅਤੇ ਮੁਸਲਿਮ-598)

**2- ਰਸੂਲੱਲਾਹ (ਸ.) ਦੇ ਪਿੱਛੇ ਨਮਾਜ਼ ਵਿੱਚ ਇੱਕ ਵਿਅਕਤੀ ਨੇ ਕਿਹਾ:**

اللهُ أَكْبَرُ كَبِيْرًا وَالْحَمْدُ لِلّٰهِ كَثِيْرًا وَسُبْحَانَ اللّٰهِ بُكْرَةً وَّأَصِيْلًا

**"ਅੱਲਾਹੁ ਅਕਬਰ ਕਬੀਰਾ ਵਲ-ਹਮਦੁ ਲਿੱਲਾਹਿ ਕਸੀਰਾ ਵ-ਸੁਬਹਾਨੱਲਾਹਿ ਬੁਕਰਾਤਮਵ ਵ-ਅਸੀਲਾ"।**

"ਅੱਲਾਹ ਸਭ ਤੋਂ ਬੜਾ ਹੈ। ਬਹੁਤ ਬੜਾ। ਸਾਰੀ ਪ੍ਰਸੰਸਾ ਉਸੇ ਲਈ ਹੈ। ਉਹ (ਹਰ ਬੁਰਾਈ ਤੋਂ) ਪਾਕ ਹੈ। ਸਵੇਰ ਅਤੇ ਸ਼ਾਮ ਨੂੰ ਅਸੀਂ ਉਸਦੀ ਪਵਿੱਤਰਤਾ ਬਿਆਨ ਕਰਦੇ ਹਾਂ।"

ਇਹ ਸੁਣਕੇ ਰਸੂਲੱਲਾਹ (ਸ.) ਨੇ ਫ਼ਰਮਾਇਆ:"ਇਸ ਵਿਅਕਤੀ ਦੇ ਲਈ ਅਸਮਾਨ ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ ਹਨ।" ਹਜ਼ਰਤ ਇਬਨੇ ਉਮਰ (ਰਜ਼ੀ.) ਨੇ ਫ਼ਰਮਾਇਆ: ਜਦੋਂ ਤੋਂ ਮੈਂ ਰਸੂਲੱਲਾਹ (ਸ.) ਤੋਂ ਇਹ ਗੱਲ ਸੁਣੀ ਹੈ, ਮੈਂ ਇਹਨਾਂ ਵਾਕਾਂ ਨੂੰ ਕਦੇ ਨਹੀਂ ਛੱਡਿਆ।

(ਮੁਸਲਿਮ-601)

**3- ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਜਦੋਂ ਨਮਾਜ਼ ਸ਼ੁਰੂ ਕਰਦੇ ਤਾਂ ਕਹਿੰਦੇ:**

"سُبْحَانَكَ اللّٰهُمَّ وَبِحَمْدِكَ وَتَبَارَكَ اسْمُكَ وَتَعَالٰى جَدُّكَ وَلَا اِلٰهَ غَيْرُكَ"

**"ਸੁੱਬਹਾਨਾ ਕੱਲਾ ਹੁੰਮਾ ਵ-ਬਿਹਮਦਿਕਾ ਵ-ਤਬਾਰਾ ਕਸਮੁਕਾ ਵ-ਤਆਲਾ ਜੱਦੁਕਾ ਵ-ਲਾਇਲਾਹਾ ਗ਼ੈਰੁਕ"।**

"ਹੇ ਅੱਲਾਹ! ਤੂੰ ਪਾਕ ਹੈਂ, (ਅਸੀਂ) ਤੇਰੀ ਪ੍ਰਸੰਸਾ ਦੇ ਨਾਲ (ਤੇਰੀ ਪਵਿੱਤਰਤਾ ਬਿਆਨ ਕਰਦੇ ਹਾਂ) ਤੇਰਾ ਨਾਮ (ਵੱਡਾ ਹੀ) ਬਰਕਤਾਂ ਵਾਲਾ ਹੈ,ਤੇਰੀ ਬਜ਼ੁਰਗੀ ਉੱਚ-ਕੋਟੀ ਦੀ ਹੈ ਛੁੱਟ ਤੈਥੋਂ ਕੋਈ (ਸੱਚਾ) ਇਸ਼ਟ ਨਹੀਂ।"

(ਤਿਰਮਿਜ਼ੀ-243,ਸੁਨਨ ਅਬੀ ਦਾਊਦ-776 ਅਤੇ ਇਬਨੇ ਮਾਜਾ-1706, ਇਸਨੂੰ ਹਾਕਿਮ-1/235 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

***

# ਸੂਰਤ ਫ਼ਾਤਿਹਾ:

﴿بِسْمِ اللّٰهِ الرَّحْمٰنِ الرَّحِيْمِ. اَلْحَمْدُ لِلّٰهِ رَبِّ الْعٰلَمِيْنَ. الرَّحْمٰنِ الرَّحِيْمِ. مٰلِكِ يَوْمِ الدِّيْنِ. اِيَّاكَ نَعْبُدُ وَ اِيَّاكَ نَسْتَعِيْنُ. اِهْدِنَا الصِّرَاطَ الْمُسْتَقِيْمَ. صِرَاطَ الَّذِيْنَ اَنْعَمْتَ عَلَيْهِمْ غَيْرِ الْمَغْضُوْبِ عَلَيْهِمْ وَلَا الضَّآلِّيْنَ.﴾

**(ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ। ਅਲਹਮਦੁ ਲਿੱਲਾਹਿ ਰੱਬਿਲ ਆਲਾਮੀਨ। ਅੱਰਹਮਾ ਨਿੱਰਹੀਮ। ਮਾਲਿਕਿ ਯੌਮਿਦ ਦੀਨ। ਇੱਯਾਕਾ ਨਾਅਬੁਦੁ ਵ-ਇੱਯਾਕਾ ਨਸਤਾਈਨ। ਇਹਦਿਨੱਸ ਸਿਰਾਤਲ ਮੁਸਤਾਕੀਮ। ਸਿਰਾਤੱਲਾਜ਼ੀਨਾ ਅਨਅਮਤਾ ਅਲੈਹਿਮ ਗ਼ੈਰਿਲ ਮਗ਼ਜ਼ੂਬਿ ਅਲੈਹਿਮ ਵਲੱਜ਼ਾਲੀਨ) ਆੱਮੀਨ**

"ਅੱਲਾਹ ਦੇ ਨਾਂ ਨਾਲ (ਸ਼ੁਰੂ ਕਰਦਾ ਹਾਂ) ਜੋ ਅਤਿਅੰਤ ਕ੍ਰਿਪਾਲੂ ਬੇਹੱਦ ਦਿਆਲੂ ਹੈ। ਸਾਰੀਆਂ ਪ੍ਰਸੰਸਾਵਾਂ ਅੱਲਾਹ ਦੇ ਲਈ ਹਨ ਜੋ ਸਾਰੀ ਸ੍ਰਿਸ਼ਟੀ ਦਾ ਪਾਲਣਹਾਰ ਹੈ। ਅਤਿਅੰਤ ਕ੍ਰਿਪਾਲੂ ਅਤੇ ਦਿਆਲੂ ਹੈ। (ਕਰਮਾਂ ਦੇ) ਬਦਲੇ ਵਾਲੇ ਦਿਨ (ਕਿਆਮਤ ਦਿਹਾੜੇ) ਦਾ ਮਾਲਿਕ ਹੈ। (ਹੇ ਅੱਲਾਹ!) ਅਸੀਂ ਤੇਰੀ ਹੀ ਇਬਾਦਤ ਕਰਦੇ ਹਾਂ ਅਤੇ ਤੈਥੋਂ ਹੀ ਹਰ ਤਰ੍ਹਾਂ ਦੀ ਮਦਦ ਚਾਹੁੰਦੇ ਹਾਂ। ਸਾਨੂੰ ਸਿੱਧੇ ਰਾਹ 'ਤੇ ਚਲਾ। ਉਹਨਾਂ ਲੋਕਾਂ ਵਾਂਗ ਸਿੱਧੀ ਰਾਹ ਜਿਹਨਾਂ ਨੂੰ ਤੁਸੀਂ ਇਨਾਮਾਂ ਨਾਲ ਨਵਾਜ਼ਿਆ ਹੈ। ਨਾ ਹੀ ਉਹਨਾਂ ਉੱਤੇ ਜਿਨ੍ਹਾਂ ਤੇ ਤੇਰਾ ਕਰੋਪ ਹੋਇਆ ਅਤੇ ਨਾ ਹੀ ਗੁਮਰਾਹ ਲੋਕਾਂ ਦੀ ਰਾਹ ਤੇ"।

ਹਜ਼ਰਤ ਅਨਸ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.), ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਅਤੇ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਕਿਰਅਤ اَلْحَمْدُ لِلّٰهِ رَبِّ الْعٰلَمِيْنَ (ਅਲਹਮਦੁ ਲਿੱਲਾਹਿ ਰੱਬਿਲ ਆਲਾਮੀਨ) ਤੋਂ ਸ਼ੁਰੂ ਕਰਦੇ।

(ਬੁਖ਼ਾਰੀ-743 ਅਤੇ ਮੁਸਲਿਮ-399)

ਹਜ਼ਰਤ ਅਨਸ (ਰਜ਼ੀ.) ਕਹਿੰਦੇ ਹਨ ਕਿ ਮੈਂ ਰਸੂਲੱਲਾਹ (ਸ.), ਅਬੂ ਬਕਰ, ਉਮਰ ਅਤੇ ਉਸਮਾਨ (ਰਜ਼ੀ.) ਦੇ ਪਿੱਛੇ ਨਮਾਜ਼ ਪੜ੍ਹੀ ਉਹ ਸੂਰਤ ਫ਼ਾਤਿਹਾ ਤੋਂ ਪਹਿਲਾਂ ਜਾਂ ਬਾਦ ਵਿੱਚ (ਉੱਚੀ ਅਵਾਜ਼ ਨਾਲ) بِسْمِ اللّٰهِ الرَّحْمٰنِ الرَّحِيْمِ ਨਹੀਂ ਪੜ੍ਹਦੇ ਸਨ।

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ** (ਮੁਸਲਿਮ-399)

ਆਪ بِسْمِ اللّٰهِ الرَّحْمٰنِ الرَّحِيْمِ ਹੌਲੀ ਪੜ੍ਹਦੇ ਸੀ। (ਇਬਨੇ ਖ਼ੁਜ਼ੈਮਾ-495)

**ਨਮਾਜ਼ ਅਤੇ ਸੂਰਤ ਫ਼ਾਤਿਹਾ:**

ਹਜ਼ਰਤ ਉਬਾਦਾ ਬਿਨ ਸਾਮਿਤ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ

(ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਨੇ (ਨਮਾਜ਼ ਵਿੱਚ) ਸੂਰਤ ਫ਼ਾਤਿਹਾ ਨਹੀਂ ਪੜ੍ਹੀ ਉਸਦੀ ਨਮਾਜ਼ ਨਹੀਂ ਹੋਈ।"

(ਬੁਖ਼ਾਰੀ-756 ਅਤੇ ਮੁਸਲਿਮ-394)

ਇਮਾਮ ਬੁਖ਼ਾਰੀ (ਰਹਿ.) ਇਸ ਹਦੀਸ ਨੂੰ ਇੰਝ ਦੱਸਦੇ ਹਨ:"ਨਮਾਜ਼ ਵਿੱਚ ਸੂਰਤ ਫ਼ਾਤਿਹਾ ਪੜ੍ਹਨਾ ਹਰ ਨਮਾਜ਼ੀ 'ਤੇ ਵਾਜਿਬ ਹੈ ਭਾਵੇਂ ਇਮਾਮ ਹੋਵੇ ਜਾਂ ਮੁਕਤਦੀ, ਮੁਕੀਮ (ਸਥਾਨਿਕ) ਹੋਵੇ ਜਾਂ ਮੁਸਾਫ਼ਿਰ,ਨਮਾਜ਼ ਸਿੱਰੀ (ਬਿਨਾਂ ਅਵਾਜ਼ ਤੋਂ) ਹੋਵੇ ਜਾਂ ਜਹਰੀ (ਅਵਾਜ਼ ਵਾਲੀ)।"

ਹਜ਼ਰਤ ਉਬਾਦਾ ਬਿਨ ਸਾਮਿਤ (ਰਜ਼ੀ.) ਰਵਾਇਤ ਕਰਦੇ ਹਨ ਕਿ ਅਸੀਂ ਫ਼ਜਰ ਦੀ ਨਮਾਜ਼ ਵਿੱਚ ਰਸੂਲੱਲਾਹ (ਸ.) ਦੇ ਪਿੱਛੇ ਸੀ,ਆਪ (ਸ.) ਨੇ ਕੁਰਆਨ ਪੜ੍ਹਿਆ ਆਪ ਨੂੰ ਭਾਰੀ ਮਹਿਸੂਸ ਹੋਇਆ,ਜਦੋਂ ਨਮਾਜ਼ ਤੋਂ ਵਿਹਲੇ ਹੋਏ ਤਾਂ ਫ਼ਰਮਾਇਆ: ਸ਼ਾਇਦ ਤੁਸੀਂ ਆਪਣੇ ਇਮਾਮ ਦੇ ਪਿੱਛੇ ਪੜ੍ਹਿਆ ਕਰਦੇ ਹੋ?" ਅਸੀਂ ਕਿਹਾ ਹਾਂ,ਹੇ ਅੱਲਾਹ ਦੇ ਰਸੂਲ! ਤਦ ਆਪ (ਸ.) ਨੇ ਫ਼ਰਮਾਇਆ:"ਸੂਰਤ ਫ਼ਾਤਿਹਾ ਤੋਂ ਬਿਨਾਂ ਕੁੱਝ ਹੋਰ ਨਾ ਪੜ੍ਹਿਆ ਕਰੋ ਕਿਉਂਕਿ ਉਸ ਵਿਅਕਤੀ ਦੀ ਨਮਾਜ਼ ਹੀ ਨਹੀਂ ਹੁੰਦੀ ਜਿਹੜਾ ਸੂਰਤ ਫ਼ਾਤਿਹਾ ਨਹੀਂ ਪੜ੍ਹਦਾ।"

(ਅਬੂ ਦਾਊਦ-823 ਅਤੇ ਤਿਰਮਿਜ਼ੀ-311,ਇਸਨੂੰ ਇਬਨੇ ਖ਼ੁਜ਼ੈਮਾ-1581,ਇਬਨੇ ਹੱਬਾਨ-460,461 ਅਤੇ ਬੈਹਕੀ ਨੇ ਸਹੀ ਕਿਹਾ ਜਦੋਂ ਕਿ ਇਮਾਮ ਤਿਰਮਿਜ਼ੀ ਅਤੇ ਦਾਰ ਕੁਤਨੀ ਨੇ ਹਸਨ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲ ਅੱਲਾਹ (ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਨੇ ਨਮਾਜ਼ ਪੜ੍ਹੀ ਅਤੇ ਉਸ ਵਿੱਚ ਸੂਰਤ ਫ਼ਾਤਿਹਾ ਨਾ ਪੜ੍ਹੀ ਤਾਂ ਉਹ (ਨਮਾਜ਼) ਅਧੂਰੀ ਹੈ,ਅਧੂਰੀ ਹੈ,ਪੂਰੀ ਨਹੀਂ।" ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਪੁੱਛਿਆ ਗਿਆ ਅਸੀਂ ਇਮਾਮ ਦੇ ਪਿੱਛੇ ਹੁੰਦੇ ਹਾਂ (ਫਿਰ ਵੀ ਪੜ੍ਹੀਏ?) ਤਾਂ ਹਜ਼ਰਤ ਅਬੂ ਹੁਰੈਰਹ (ਰਜ਼ੀ.) ਨੇ ਕਿਹਾ (ਹਾਂ) ਤਾਂ ਕੇਵਲ ਸੂਰਤ ਫਾਤਿਹਾ ਦਿਲ ਵਿੱਚ ਪੜ੍ਹੋ।

(ਮੁਸਲਿਮ-395)

ਹਜ਼ਰਤ ਅਨਸ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨੇ ਆਪਣੇ ਸਹਾਬਾ (ਰਜ਼ੀ.) ਨੂੰ ਨਮਾਜ਼ ਪੜ੍ਹਾਈ,ਨਮਾਜ਼ ਪੂਰੀ ਹੋਣ ਤੋਂ ਬਾਦ ਪੁੱਛਿਆ "ਕੀ ਤੁਸੀਂ ਆਪਣੀ ਨਮਾਜ਼ ਵਿੱਚ ਇਮਾਮ ਦੇ ਕਿਰਅਤ ਕਰਦੇ ਹੋਏ ਵੀ ਪੜ੍ਹਦੇ ਹੋ?" ਸਾਰੇ ਸਹਾਬਾ ਚੁੱਪ ਹੋ ਗਏ।ਆਪ (ਸ.) ਨੇ ਤਿੰਨ ਵਾਰ ਇਹੋ ਪੁੱਛਿਆ ਤਾਂ ਉਹਨਾਂ ਸਹਾਬਾ ਨੇ ਜਵਾਬ ਦਿੱਤਾ ਹਾਂ! ਅਸੀਂ ਇੰਝ ਹੀ ਕਰਦੇ ਹਾਂ। ਆਪ (ਸ.) ਨੇ ਫ਼ਰਮਾਇਆ: "ਇੰਝ ਨਾ ਕਰੋ ਤੁਸੀਂ ਕੇਵਲ ਸੂਰਤ ਫ਼ਾਤਿਹਾ ਹੀ ਦਿਲ ਵਿੱਚ ਪੜ੍ਹ ਲਿਆ ਕਰੋ।"

(ਇਬਨੇ ਹੱਬਾਨ-5/152,162 ਅਤੇ ਬੈਹਕੀ-2/166,ਇਸਦੀ ਸਿਹਤ ਦੇ ਬਾਰੇ ਵਿੱਚ ਮਜਮਉੱਜ਼ਵਾਇਦ ਵਿੱਚ ਇਮਾਮ ਹੈਸ਼ਮੀ ਫ਼ਰਮਾਉਂਦੇ ਹਨ:ਇਸਦੇ ਸਭ ਰਾਵੀ ਵਿਸ਼ਵਾਸਪਾਤਰ ਹਨ।ਇਸਨੂੰ ਇਬਨੇ ਹਜਰ ਨੇ ਹਸਨ ਕਿਹਾ ਹੈ)

ਇਹਨਾਂ ਹਦੀਸਾਂ ਤੋਂ ਸਾਬਤ ਹੁੰਦਾ ਹੈ ਕਿ ਮੁਕਤਦੀਆਂ ਨੂੰ ਇਮਾਮ ਦੇ ਪਿੱਛੇ (ਭਾਵੇਂ ਉਹ ਉੱਚੀ ਅਵਾਜ਼ 'ਚ ਕਿਰਆਤ ਕਰਦਾ ਹੋਵੇ ਜਾਂ ਹੌਲੀ ਅਵਾਜ਼ 'ਚ

ਅਲਹਮਦੁ ਸ਼ਰੀਫ਼ ਦਿਲ ਵਿੱਚ ਜ਼ਰੂਰ ਪੜ੍ਹਨੀ ਚਾਹੀਦੀ ਹੈ।

ਹੋਰ ਜ਼ਿਆਦਾ ਜਾਣਕਾਰੀ ਦੇ ਲਈ ਸ਼ੈਖ਼ ਜ਼ੁਬੇਰ ਅਲੀ ਜ਼ਈ ਦੀ ਕਿਤਾਬ "الكواكب الدرية فى وجوب الفاتحة خلف الامام فى الجهرية" ਦੇਖੋ।

# ਅੱਮੀਨ ਦਾ ਮਸਲਾ

ਜਦੋਂ ਤੁਸੀਂ ਇਕੱਲੇ ਨਮਾਜ਼ ਪੜ੍ਹ ਹੋਵੋਂ ਤਾਂ ਆਮੀਨ ਹੌਲੀ ਕਹੋ। ਜਦੋਂ ਜ਼ੁਹਰ ਅਤੇ ਅਸਰ ਇਮਾਮ ਦੇ ਪਿਛੇ ਪੜ੍ਹੋ ਤਾਂ ਵੀ ਹੌਲੀ ਕਹੋ। ਪ੍ਰੰਤੂ ਜਦੋਂ ਤੁਸੀਂ ਜਹਰੀ (ਅਵਾਜ਼ ਵਾਲੀ) ਨਮਾਜ਼ ਲਈ ਇਮਾਮ ਦੇ ਪਿੱਛੇ ਹੋਵੋਂ ਤਾਂ ਜਿਸ ਸਮੇਂ ਇਮਾਮ وَلَا الضَّالِّيْنَ (ਵਲੱਜ਼ਾਲੀਨ) ਕਹੇ ਤਾਂ ਤੁਹਾਨੂੰ ਉੱਚੀ ਅਵਾਜ਼ ਵਿੱਚ ਆਮੀਨ ਕਹਿਣੀ ਚਾਹੀਦੀ ਹੈ। ਸਗੋਂ ਇਮਾਮ ਵੀ ਸੁੰਨਤ ਦੀ ਪੈਰਵੀ ਵਿੱਚ ਆਮੀਨ ਉੱਚੀ ਕਹੇ ਅਤੇ ਮੁਕਤਦੀਆਂ ਨੂੰ ਇਮਾਮ ਦੇ ਆਮੀਨ ਸ਼ੁਰੂ ਕਰਨ ਦੇ ਬਾਦ ਆਮੀਨ ਕਹਿਣੀ ਚਾਹੀਦੀ ਹੈ।

ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ: ﴿غَيْرِ الْمَغْضُوْبِ عَلَيْهِمْ وَلَا الضَّالِّيْنَ﴾ (ਗ਼ੈਰਿਲ ਮਗ਼ਜ਼ੂਬਿ ਅਲੈਹਿਮ ਵਲੱਜ਼ਾਲੀਨ) ਪੜ੍ਹਿਆ ਫਿਰ ਆਪ ਨੇ ਉੱਚੀ ਅਵਾਜ਼ ਵਿੱਚ ਆਮੀਨ ਕਹੀ।

(ਤਿਰਮਿਜ਼ੀ-648,ਅਬੂ ਦਾਊਦ-932,ਇਸਨੂੰ ਤਿਰਮਿਜ਼ੀ ਨੇ ਹਸਨ ਜਦੋਂ ਕਿ ਇਬਨੇ ਹਜਰ 'ਤੇ ਇਮਾਮ ਦਾਰ ਕੁਤਨੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਕਹਿੰਦੇ ਹਨ ਕਿ ਜਦੋਂ ਰਸੂਲੱਲਾਹ (ਸ.) ﴿غَيْرِ الْمَغْضُوْبِ عَلَيْهِمْ وَلَا الضَّالِّيْنَ﴾ (ਗ਼ੈਰਿਲ ਮਗ਼ਜ਼ੂਬਿ ਅਲੈਹਿਮ ਵਲੱਜ਼ਾਲੀਨ) ਪੜ੍ਹਦੇ ਤਾਂ ਆਪ ਕਹਿੰਦੇ ਆਮੀਨ। (ਇੰਨੀ ਉੱਚੀ ਅਵਾਜ਼ ਨਾਲ) ਕਿ ਪਹਿਲੀ ਸਤਰ ਵਿੱਚ ਆਪ ਦੇ ਆਲੇ-ਦੁਆਲੇ ਦੇ ਲੋਕ ਸੁਣ ਲੈਂਦੇ ਸਨ।

(ਬੈਹਕੀ-2/158,ਇਬਨੇ ਖ਼ੁਜ਼ੈਮਾ-571 ਇਬਨੇ ਹੱਬਾਨ-462, ਇਸਨੂੰ ਇਮਾਮ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਇਮਾਮ ਆਮੀਨ ਕਹੇ ਤਾਂ ਤੁਸੀਂ ਵੀ ਆਮੀਨ ਕਹੋ। ਜਿਸ ਵਿਅਕਤੀ ਦੀ ਆਮੀਨ ਫ਼ਰਿਸ਼ਤਿਆਂ ਦੀ ਆਮੀਨ ਨਾਲ ਮਿਲ ਗਈ ਤਾਂ ਉਸਦੇ ਪਹਿਲੇ ਸਾਰੇ ਗੁਨਾਹ ਮੁਆਫ਼ ਕਰ ਦਿੱਤੇ ਜਾਂਦੇ ਹਨ।"

(ਬੁਖ਼ਾਰੀ-780,ਮੁਸਲਿਮ-410)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਜਿਸ ਮੁਕਤਦੀ ਨੇ ਹੁਣੇ ਸੂਰਤ ਫ਼ਾਤਿਹਾ ਸ਼ੁਰੂ ਜਾਂ ਖ਼ਤਮ ਨਹੀਂ ਕੀਤੀ ਉਹ ਵੀ ਆਮੀਨ ਕਹਿਣ ਵਿੱਚ ਦੂਸਰਿਆਂ ਨਾਲ ਹੀ ਸ਼ਾਮਲ ਹੋਵੇਗਾ ਤਾਂ ਜੋ ਉਸ ਨੂੰ ਵੀ ਪਿਛਲੇ ਗੁਨਾਹਾਂ ਤੋਂ ਮੁਆਫ਼ੀ ਮਿਲ ਜਾਵੇ। ਇਸ

ਤੋਂ ਬਾਅਦ ਆਪਣੀ ਫ਼ਾਤਿਹਾ ਪੂਰੀ ਕਰਕੇ ਦੁਬਾਰਾ ਅੱਮੀਨ ਕਹੇਗਾ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਇਮਾਮ ਖ਼ੁਜ਼ੈਮਾ ਇਸ ਹਦੀਸ ਦੀ ਵਿਆਖਿਆ ਵਿੱਚ ਕਹਿੰਦੇ ਹਨ:ਇਸ ਹਦੀਸ ਤੋਂ ਸਾਬਤ ਹੁੰਦਾ ਹੈ ਕਿ ਇਮਾਮ ਉੱਚੀ ਅਵਾਜ਼ ਵਿੱਚ ਅੱਮੀਨ ਕਹੇ ਕਿਉਂਕਿ ਨਬੀ (ਸ.) ਨੇ ਮੁਕਤਦੀ ਨੂੰ ਇਮਾਮ ਦੀ ਅੱਮੀਨ ਦੇ ਨਾਲ ਅੱਮੀਨ ਕਹਿਣ ਦਾ ਆਦੇਸ਼ ਇਸੇ ਹਾਲਤ ਵਿੱਚ ਦੇ ਸਕਦੇ ਹਨ ਜਦੋਂ ਮੁਕਤਦੀ ਨੂੰ ਪਤਾ ਹੋਵੇ ਕਿ ਇਮਾਮ ਅੱਮੀਨ ਕਹਿ ਰਿਹਾ ਹੈ। ਕੋਈ ਵਿਦਵਾਨ ਕਲਪਨਾ ਨਹੀਂ ਕਰ ਸਕਦਾ ਕਿ ਰਸੂਲੱਲਾਹ (ਸ.) ਮੁਕਤਦੀ ਨੂੰ ਇਮਾਮ ਦੀ ਅੱਮੀਨ ਦੇ ਨਾਲ ਅੱਮੀਨ ਕਹਿਣ ਦਾ ਆਦੇਸ਼ ਦੇਣ ਜਦੋਂ ਕਿ ਉਹ ਆਪਣੇ ਇਮਾਮ ਦੀ ਅੱਮੀਨ ਨੂੰ ਸੁਣ ਨਾ ਸਕੇ।

(ਸਹੀ ਇਬਨੇ ਖ਼ੁਜ਼ੈਮਾ-1/276)

ਹਜ਼ਰਤ ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਅਤੇ ਉਹਨਾਂ ਦੇ ਮੁਕਤਦੀ ਇੰਨੀ ਉੱਚੀ ਅਵਾਜ਼ ਨਾਲ ਅੱਮੀਨ ਕਹਿੰਦੇ ਕਿ ਮਸਜਿਦ ਗੂੰਜ ਉੱਠਦੀ ਸੀ।

(ਬੁਖ਼ਾਰੀ-2/96,ਇਸਨੂੰ ਇਮਾਮ ਬੁਖ਼ਾਰੀ ਰਹਿ: ਜਜ਼ਮ ਦੇ ਵਾਕਾਂ ਦੇ ਨਾਲ ਜ਼ਿਕਰ ਕੀਤਾ ਹੈ ਜੋ ਇਸਦੇ ਸਹੀ ਹੋਣ ਦੀ ਦਲੀਲ ਹੈ)

ਹਜ਼ਰਤ ਅਕਰਮਾ (ਰਜ਼ੀ.) ਫ਼ਰਮਾਉਂਦੇ ਹਨ: "ਮੈਂ ਦੇਖਿਆ ਇਮਾਮ ਜਦੋਂ ﴿غَيْرِ الْمَغْضُوبِ عَلَيْهِمْ وَلَا الضَّالِّينَ﴾ (ਗ਼ੈਰਿਲ ਮਗ਼ਜ਼ੂਬੀ ਅਲੈਹਿਮ ਵਲੱਜ਼ਾਲੀਨ) ਕਹਿੰਦਾ ਤਾਂ ਲੋਕਾਂ ਦੇ ਅੱਮੀਨ ਦੇ ਕਾਰਨ ਮਸਜਿਦ ਗੂੰਜ ਉੱਠਦੀ।

(ਮੁਸਨਫ਼ ਇਬਨੇ ਅਬੀ ਸ਼ੈਬਾ-2/187)

ਅਤਾ ਬਿਨ ਅਬੀ ਰਬਾਹ (ਰਹਿ.) ਫ਼ਰਮਾਉਂਦੇ ਹਨ:"ਮੈਂ ਦੋ ਸੌ (200) ਸਹਾਬਾ ਕਿਰਾਮ (ਰਜ਼ੀ.) ਨੂੰ ਦੇਖਿਆ ਕਿ "ਬੈਤੁੱਲਾਹ" ਵਿੱਚ ਜਦੋਂ ਇਮਾਮ

﴿غَيْرِ الْمَغْضُوبِ عَلَيْهِمْ وَلَا الضَّالِّينَ﴾

(ਗ਼ੈਰਿਲ ਮਗ਼ਜ਼ੂਬਿ ਅਲੈਹਿਮ ਵਲੱਜ਼ਾਲੀਨ) ਕਹਿੰਦਾ ਤਾਂ ਸਾਰੇ ਉੱਚੀ ਅਵਾਜ਼ ਵਿੱਚ ਅੱਮੀਨ ਕਹਿੰਦੇ।"

(ਬੈਹਕੀ-2/59,ਇਸਦੀ ਪ੍ਰਮਾਣਿਕਤਾ ਇਮਾਮ ਇਬਨੇ ਹੱਬਾਨ ਦੀ ਸ਼ਰਤ ਤੇ ਸਹੀ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਯਹੂਦੀ ਸਲਾਮ ਕਰਨ ਅਤੇ ਅੱਮੀਨ ਕਹਿਣ ਤੋਂ ਜਿੰਨਾ ਚਿੜਦੇ ਹਨ ਇੰਨਾ ਕਿਸੇ ਹੋਰ ਚੀਜ਼ ਤੋਂ ਨਹੀਂ ਚਿੜਦੇ ਹਨ।"

(ਇਬਨੇ-ਮਾਜਾ-856,ਇਸਨੂੰ ਇਮਾਮ ਖ਼ੁਜ਼ੈਮਾ-1/288 ਹਦੀਸ-574,3/38, ਹਦੀਸ-585 ਅਤੇ ਬੂਸੀਰੀ ਨੇ ਸਹੀ ਕਿਹਾ ਹੈ)

ਹਾਫ਼ਿਜ਼ ਇਬਨੇ ਅਬਦੁੱਲ ਬਰ (ਰਹਿ.) ਨੇ ਜ਼ਿਕਰ ਕੀਤਾ ਕਿ ਇਮਾਮ ਅਹਿਮਦ ਬਿਨ ਹੰਬਲ (ਰਹਿ.) ਉਸ ਵਿਅਕਤੀ ਨਾਲ ਬਹੁਤ ਨਾਰਾਜ਼ ਹੁੰਦੇ ਜਿਹੜਾ ਉੱਚੀ ਅਵਾਜ਼ ਵਿੱਚ ਅੱਮੀਨ ਕਹਿਣ ਨੂੰ ਮਕਰੂਹ ਸਮਝਦਾ ਕਿਉਂਕਿ ਯਹੂਦੀ ਆਮੀਨ ਤੋਂ ਚਿੜਦੇ ਹਨ।

***

# ਤਿਲਾਵਤ ਦੀ ਮਰਯਾਦਾ

ਹਜ਼ਰਤ ਉੱਮੇ-ਸਲਮਾ ਰਸੂਲ (ਸ.) ਦੀ ਪਤਨੀ (ਰਜ਼ੀ.) ਤੋਂ ਰਵਾਇਤ ਹੈ :"ਰਸੂਲੱਲਾਹ (ਸ.) ਕੁਰਆਨ ਮਜੀਦ ਦੀ ਹਰ ਆਇਤ 'ਤੇ ਠਹਿਰਦੇ ਸੀ (ਬਾਦ ਵਾਲੀ ਆਇਤ ਨੂੰ ਪਹਿਲੀ ਆਇਤ ਨਾਲ ਨਹੀਂ ਮਿਲਉਂਦੇ ਸੀ)।"

(ਅਬੂ ਦਾਊਦ-4001,ਇਸਨੂੰ ਹਾਕਿਮ 'ਤੇ ਜ਼ਹਬੀ ਨੇ ਸਹੀ ਕਿਹਾ ਹੈ)

ਉਪਰੋਕਤ ਹਦੀਸ ਬਹੁਤ ਸਾਰੇ ਮੋਹੱਦਿਸੀਨ ਵੱਲੋਂ ਰਵਾਇਤ ਕੀਤੀ ਗਈ ਹੈ। ਇਸ ਮਸਲੇ ਵਿੱਚ ਉਸ ਨੂੰ ਬੁਨਿਆਦੀ ਹੈਸੀਅਤ ਹਾਸਿਲ ਹੈ। ਅਇੱਮਾ ਸਲਫ਼ ਸਾਲਿਹੀਨ (ਪੁਰਾਣੇ ਸਮੇਂ ਦੇ ਨੇਕ ਇਮਾਮਾਂ ਦੀ) ਇੱਕ ਜਮਾਅਤ ਹਰ ਇੱਕ ਆਇਤ 'ਤੇ ਠਹਿਰ ਜਾਂਦੀ ਸੀ ਜੇਕਰ ਬਾਦ ਵਾਲੀ ਆਇਤ ਅਰਥ ਦੇ ਪੱਖੋਂ ਪਹਿਲਾਂ ਵਾਲੀ ਆਇਤ ਨਾਲ ਸੰਬੰਧਿਤ ਹੁੰਦੀ ਸੀ ਫਿਰ ਵੀ ਅਲੱਗ ਕਰਕੇ ਪੜ੍ਹਦੇ ਸੀ। ਕੁਰਆਨ ਦੀ ਤਿਲਾਂਵਤ ਦਾ ਮਸਨੂਨ ਤਰੀਕਾ ਇਹੋ ਹੈ ਪ੍ਰੰਤੂ ਅੱਜ ਲੋਕ ਇਸ ਤਰ੍ਹਾਂ ਤਿਲਾਵਤ ਕਰਨ ਤੋਂ ਬਚਦੇ ਹਨ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਨਮਾਜ਼ੀ ਆਪਣੇ ਰੱਬ ਦੇ ਨਾਲ ਸਰਗੋਸ਼ੀ (ਚੁਪਕੇ ਚੁਪਕੇ) ਕਰਦਾ ਹੈ। ਉਸ ਨੂੰ ਧਿਆਨ ਵਿੱਚ ਕਰਨਾ ਚਾਹੀਦਾ ਹੈ ਕਿ ਉਹ ਕਿਸ ਜ਼ਾਤ ਨਾਲ ਸਰਗੋਸ਼ੀ (ਗੱਲ-ਬਾਤ) ਕਰ ਰਿਹਾ ਹੈ ਅਤੇ ਤੁਸੀਂ ਕੁਰਆਨ ਮਜੀਦ ਦੀ ਉੱਚੀ ਅਵਾਜ਼ ਨਾਲ ਤਿਲਾਵਤ ਕਰਕੇ ਆਪਣੇ ਸਾਥੀਆਂ ਨੂੰ ਪ੍ਰੇਸ਼ਾਨੀ ਵਿੱਚ ਨਾ ਪਾਓ।"

(ਅਬੂ ਦਾਊਦ-1332,ਇਸਨੂੰ ਇਮਾਮ ਇਬਨੇ ਹੱਬਾਨ ਅਤੇ
ਇਮਾਮ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਅੱਲਾਹ ਦੇ ਹੁਕਮ ਅਨੁਸਾਰ ਹੌਲੀ ਹੌਲੀ ਕੁਰਆਨ-ਏ-ਪਾਕ ਦੀ ਤਿਲਾਵਤ ਕਰਦੇ ਸਗੋਂ ਇੱਕ-ਇੱਕ ਅੱਖਰ ਅਲੱਗ-ਅਲੱਗ ਪੜ੍ਹਦੇ। ਇੰਝ ਲੱਗਦਾ ਕਿ ਛੋਟੀ ਸੂਰਤ,ਲੰਬੀ ਸੂਰਤ ਤੋਂ ਵੀ ਵੱਧ ਲੰਬੀ ਹੋ ਗਈ ਹੋਵੇ। ਇਸ ਕਰਕੇ ਆਪ ਦਾ ਕਹਿਣਾ ਹੈ: "ਹਾਫ਼ਿਜ਼ੇ ਕੁਰਆਨ ਨੂੰ ਕਿਹਾ ਜਾਵੇਗਾ:ਜਿਵੇਂ ਤੁਸੀਂ ਦੁਨੀਆ ਵਿੱਚ ਹੌਲੀ ਹੌਲੀ ਪੜ੍ਹਿਆ ਕਰਦੇ ਸੀ ਉਸੇ ਤਰ੍ਹਾਂ ਤੁਸੀਂ ਕੁਰਆਨ ਪੜ੍ਹਦੇ ਜਾਵੋ ਅਤੇ ਜੰਨਤ ਦੀਆਂ ਪੌੜੀਆਂ ਚੜ੍ਹਦੇ ਚੱਲੋ। ਤੁਹਾਡੀ ਮੰਜ਼ਿਲ ਉੱਥੇ ਹੀ ਹੈ ਜਿੱਥੇ ਤੁਹਾਡਾ ਕੁਰਆਨ ਮਜੀਦ (ਪੜ੍ਹਨਾ) ਖ਼ਤਮ ਹੋ ਜਾਵੇਗਾ।"

(ਅਬੂ ਦਾਊਦ-1464,ਇਸਨੂੰ ਇਬਨੇ ਹੱਬਾਨ ਅਤੇ ਤਿਰਮਿਜ਼ੀ-2914 ਨੇ ਸਹੀ ਕਿਹਾ ਹੈ)

ਰਸੂਲ ਅਕਰਮ (ਸ.) ਕੁਰਆਨ ਮਜੀਦ ਨੂੰ ਚੰਗੀ ਅਵਾਜ਼ ਨਾਲ ਪੜ੍ਹਨ ਦਾ

ਆਦੇਸ਼ ਦਿੰਦੇ ਸੀ।

(ਅਬੂ ਦਾਊਦ-1468, ਇਸਨੂੰ ਇਮਾਮ ਇਬਨੇ ਹੱਬਾਨ ਅਤੇ ਇਮਾਮ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਫ਼ਰਮਾਉਂਦੇ ਹਨ:ਆਪ (ਸ.) ਨੇ ਫ਼ਰਮਾਇਆ:"ਅੱਲਾਹ ਦੀ ਕਿਤਾਬ ਦਾ ਗਿਆਨ ਪ੍ਰਾਪਤ ਕਰੋ। ਇਸਨੂੰ ਦਿਮਾਗ਼ ਵਿੱਚ ਸੁਰੱਖਿਅਤ ਕਰੋ ਅਤੇ ਇਸਨੂੰ ਚੰਗੀ ਅਵਾਜ਼ ਨਾਲ ਪੜ੍ਹੋ। ਮੈਨੂੰ ਉਸ ਜ਼ਾਤ ਦੀ ਕਸਮ ਜਿਸਦੇ ਹੱਥਾਂ ਵਿੱਚ ਮੇਰੀ ਜਾਨ ਹੈ ਊਠ ਦੇ ਗੋਡਿਆਂ ਦੀ ਰੱਸੀ ਖੋਲ੍ਹ ਦਿੱਤੀ ਜਾਵੇ ਤਾਂ ਉਹ ਇੰਨੀ ਤੇਜ਼ੀ ਨਾਲ ਨਹੀਂ ਭੱਜਦਾ ਜਿੰਨੀ ਤੇਜ਼ੀ ਨਾਲ ਕੁਰਆਨ ਪਾਕ ਯਾਦਾਸ਼ਤ ਵਿੱਚੋਂ ਨਿਕਲ਼ ਜਾਂਦਾ ਹੈ।"

(ਦਾਰਮੀ-3352 ਅਤੇ ਮੁਸਨਦ ਅਹਿਮਦ-4/146,12450)

ਨਬੀ (ਸ.) ਨੇ ਫ਼ਰਮਾਇਆ:"ਅੱਲਾਹ ਤਆਲਾ ਕਿਸੇ ਅਵਾਜ਼ ਨੂੰ ਇੰਨੀ ਧਿਆਨ ਨਾਲ ਨਹੀਂ ਸੁਣਦਾ ਜਿੰਨਾ ਉਹ ਚੰਗੀ ਅਵਾਜ਼ ਨਾਲ ਕੁਰਆਨ ਮਜੀਦ ਪੜ੍ਹਨ ਨੂੰ ਧਿਆਨ ਨਾਲ ਸੁਣਦਾ ਹੈ।"

(ਬੁਖ਼ਾਰੀ-5023 ਅਤੇ ਮੁਸਲਿਮ-792)

### ਨਮਾਜ਼ ਦੀ ਮਸਨੂਨ ਕਿਰਅਤ:

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੂੰ ਨਮਾਜ਼ ਦੇ ਲਈ ਖੜ੍ਹਾ ਹੋਵੇ ਤਾਂ ਤਕਬੀਰ ਕਹਿ ਅਤੇ ਕੁਰਆਨ ਮਜੀਦ ਵਿੱਚੋਂ ਜਿਹੜਾ ਕੁੱਝ ਯਾਦ ਹੋਵੇ ਉਸ ਵਿੱਚੋਂ ਅਸਾਨੀ ਨਾਲ ਪੜ੍ਹ ਸਕੇ ਉਹ ਪੜ੍ਹ।"

(ਬੁਖ਼ਾਰੀ-793 ਅਤੇ ਮੁਸਲਿਮ-397)

ਨਮਾਜ਼ ਵਿੱਚ ਭਾਵੇਂ ਅਸੀਂ ਜਿੱਥੋਂ ਚਾਹੀਏ ਕੁਰਆਨ ਮਜੀਦ ਪੜ੍ਹ ਸਕਦੇ ਹਾਂ,ਪ੍ਰੰਤੂ ਇੱਥੇ ਅਸੀਂ ਨਬੀ (ਸ.) ਦੀਆਂ ਕਿਰਅਤਾਂ ਦਾ ਜ਼ਿਕਰ ਕਰਦੇ ਹਾਂ ਕਿ ਆਪ ਕਿਹੜੀ-ਕਿਹੜੀ ਸੂਰਤ ਕਿਹੜੀ-ਕਿਹੜੀ ਨਮਾਜ਼ ਵਿੱਚ ਪੜ੍ਹਦੇ ਸੀ।

### ਸੂਰਤ ਇਖ਼ਲਾਸ ਦੀ ਮਹੱਤਤਾ:

ਇੱਕ ਅਨਸਾਰੀ ਕਬਾ ਦੀ ਮਸਜਿਦ ਵਿੱਚ ਇਮਾਮਤ ਕਰਾਉਂਦੇ ਸੀ। ਉਹਨਾਂ ਦਾ ਤਰੀਕਾ ਸੀ ਕਿ ਸੂਰਤ ਫ਼ਾਤਿਹਾ ਤੋਂ ਬਾਦ ਕੋਈ ਦੂਸਰੀ ਸੂਰਤ ਪੜ੍ਹਨ ਤੋਂ ਪਹਿਲਾਂ

قُلْ هُوَ اللّٰهُ اَحَدٌ

(ਕੁਲ ਹੁਵੱਲਾਹੁ ਅਹਦ) ਦੀ ਤਿਲਾਵਤ ਕਰਦੇ,ਹਰ ਰਕਾਅਤ ਵਿੱਚ ਇੰਝ ਹੀ ਕਰਦੇ ਮੁਕਤਦੀਆਂ ਨੇ ਇਮਾਮ ਨੂੰ ਕਿਹਾ ਕਿ ਤੁਸੀਂ قُلْ هُوَ اللّٰهُ اَحَدٌ (ਕੁਲ ਹੁਵੱਲਾਹੁ ਅਹਦ) ਦੀ ਤਿਲਾਵਤ ਕਰਦੇ ਹੋ ਫਿਰ ਬਾਦ ਵਿੱਚ ਦੂਸਰੀ ਸੂਰਤ ਪੜ੍ਹਦੇ ਹੋ, ਕੀ ਇੱਕ ਹੀ ਸੂਰਤ ਤਿਲਾਵਤ ਦੇ ਲਈ ਕਾਫ਼ੀ ਨਹੀਂ ਹੈ? ਜੇਕਰ قُلْ هُوَ اللّٰهُ اَحَدٌ (ਕੁਲ ਹੁਵੱਲਾਹੁ ਅਹਦ) ਦੀ ਤਿਲਾਵਤ ਕਾਫ਼ੀ ਨਹੀਂ ਤਾਂ ਇਸਨੂੰ ਛੱਡ ਦਿਓ ਅਤੇ ਦੂਸਰੀ ਸੂਰਤ ਦੀ

ਤਿਲਾਵਤ ਕਰਿਆ ਕਰੋ। ਇਮਾਮ ਨੇ ਉੱਤਰ ਦਿੱਤਾ, ਮੈਂ (قُلْ هُوَاللهُ أَحَدٌ) (ਕੁਲ ਹੁਵੱਲਾਹੂ ਅਹਦ) ਦੀ ਤਿਲਾਵਤ ਨੂੰ ਛੱਡ ਨਹੀਂ ਸਕਦਾ। ਉਹਨਾਂ ਨੇ ਰਸੂਲੱਲਾਹ (ਸ.) ਦੇ ਸਾਹਮਣੇ ਇਹ ਮਸਲਾ ਰੱਖਿਆ ਤਾਂ ਨਬੀ (ਸ.) ਨੇ ਇਮਾਮ ਨੂੰ ਕਿਹਾ ਕਿ:"ਤੁਸੀਂ ਮੁਕਤਦੀਆਂ ਦੀ ਗੱਲ ਮੰਨ ਕਿਉਂ ਨਹੀਂ ਲੈਂਦੇ, ਇਸ ਸੂਰਤ ਨੂੰ ਹਰ ਰਕਾਅਤ ਵਿੱਚ ਕਿਉਂ ਲਾਜ਼ਮੀ ਪੜ੍ਹਦੇ ਹੋ? ਉਸਨੇ ਕਿਹਾ ਮੈਨੂੰ ਇਸ ਸੂਰਤ ਨਾਲ ਮੁਹੱਬਤ ਹੈ। ਨਬੀ (ਸ.) ਨੇ ਫ਼ਰਮਾਇਆ:"ਇਸ ਸੂਰਤ ਦੇ ਨਾਲ ਤੇਰੀ ਮੁਹੱਬਤ ਤੁਹਾਨੂੰ ਜੰਨਤ ਵਿੱਚ ਦਾਖ਼ਲ ਕਰੇਗੀ।"

(ਬੁਖ਼ਾਰੀ-774 ਅਤੇ ਸੁਨਨ ਤਿਰਮਿਜ਼ੀ-2901,ਇਸ ਨੂੰ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ)

ਉਪਰੋਕਤ ਹਦੀਸ ਤੋਂ ਪਤਾ ਲੱਗਦਾ ਹੈ ਕਿ ਨਮਾਜ਼ ਵਿੱਚ ਸੂਰਤਾਂ ਦੀ ਤਿਲਾਵਤ ਤਰਤੀਬ (ਲੜੀਵਾਰ) ਨਾਲ ਕਰਨਾ ਜ਼ਰੂਰੀ ਨਹੀਂ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਇੱਕ ਸਹਾਬੀ ਨੇ ਨਬੀ (ਸ.) ਨੂੰ ਕਿਹਾ ਕਿ ਮੇਰਾ ਇੱਕ ਗੁਆਂਢੀ ਰਾਤ ਨੂੰ ਕਿਆਮ (ਨਮਾਜ਼) ਵਿੱਚ ਕੇਵਲ قُلْ هُوَاللهُ أَحَدٌ ਦੀ ਤਿਲਾਵਤ ਕਰਦਾ ਹੈ,ਦੂਸਰੀ ਕਿਸੇ ਹੋਰ ਆਇਤ ਦੀ ਤਿਲਾਵਤ ਨਹੀਂ ਕਰਦਾ,ਆਪ ਨੇ ਫ਼ਰਮਾਇਆ:"ਉਸ ਜ਼ਾਤ ਦੀ ਕਸਮ ਜਿਸਦੇ ਕਬਜ਼ੇ ਵਿੱਚ ਮੇਰੀ ਜਾਨ ਹੈ ਇਹ ਸੂਰਤ ਇੱਕ-ਤਿਹਾਈ ਕੁਰਆਨ ਦੇ ਬਰਾਬਰ ਹੈ।"

(ਬੁਖ਼ਾਰੀ-5013)

**ਜੁਮਾ ਅਤੇ ਈਦਾਂ ਦੀਆਂ ਨਮਾਜ਼ਾਂ ਵਿੱਚ ਤਿਲਾਵਤ:**

ਹਜ਼ਰਤ ਨੋਮਾਨ ਬਿਨ ਬਸ਼ੀਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਦੋਵਾਂ ਈਦਾਂ ਅਤੇ ਜੁਮਾ (ਦੀਆਂ ਨਮਾਜ਼ਾਂ) ਵਿੱਚ (سَبِّحِ اسْمَ رَبِّكَ الْأَعْلَى) (ਸਬਿੱਹਿਸਮਾ ਰੱਬਿਕਲ ਆਲਾ) ਅਤੇ (هَلْ أَتَاكَ حَدِيثُ الْغَاشِيَةِ) (ਹਲ ਅਤਾ-ਕਾ-ਹਦੀਸੁਲ ਗ਼ਾਸ਼ਿਯਾ) ਪੜ੍ਹਦੇ ਸੀ। ਨੋਮਾਨ ਨੇ ਕਿਹਾ ਕਿ ਜਦੋਂ ਈਦ ਅਤੇ ਜੁਮਾ ਇੱਕੋ ਦਿਨ ਇੱਕਠੇ ਹੁੰਦੇ ਤਾਂ ਫਿਰ ਵੀ ਨਬੀ ਅਕਰਮ (ਸ.) ਇਹ ਦੋਵੇਂ ਸੂਰਤਾਂ ਦੋਵਾਂ ਨਮਾਜ਼ਾਂ ਵਿੱਚ ਪੜ੍ਹਦੇ।

(ਮੁਸਲਿਮ-878)

ਉਬੈਦੁੱਲਾਹ ਬਿਨ ਅਬੀ ਰਾਫ਼ੇਅ ਤੋਂ ਰਵਾਇਤ ਹੈ ਕਿ ਮਰਵਾਨ ਨੇ ਹਜ਼ਰਤ ਅਬੂ ਹੁਰੈਰਹ (ਰਜ਼ੀ.) ਨੂੰ ਮਦੀਨੇ ਦਾ ਗਵਰਨਰ ਨਿਯੁਕਤ ਕੀਤਾ ਅਤੇ ਆਪ ਖ਼ੁਦ ਮੱਕਾ ਚਲੇ ਗਏ। ਉੱਥੇ ਹਜ਼ਰਤ ਅਬੂ ਹੁਰੈਰਹ (ਰਜ਼ੀ.) ਨੇ ਜੁਮੇ ਦੀ ਨਮਾਜ਼ ਪੜ੍ਹਾਈ ਅਤੇ ਉਸ ਵਿੱਚ ਸੂਰਤ ਜੁਮਾ ਅਤੇ ਮੁਨਾਫ਼ਿਕੂਨ ਪੜ੍ਹੀਆਂ ਅਤੇ ਕਿਹਾ ਇਹਨਾਂ ਸੂਰਤਾਂ ਨੂੰ ਜੁਮੇ ਵਿੱਚ ਪੜ੍ਹਦੇ ਹੋਏ ਮੈਂ ਰਸੂਲੱਲਾਹ (ਸ.) ਨੂੰ ਸੁਣਿਆ ਸੀ।

(ਮੁਸਲਿਮ-877)

ਰਸੂਲੱਲਾਹ (ਸ.) ਬਕਰੀਦ ਅਤੇ ਈਦ ਉਲ ਫ਼ਿਤਰ ਵਿੱਚ (قٓ وَالْقُرْاٰنِ الْمَجِیْدِ) (ਕਾਫ਼ ਵਾਲ ਕੁਰਆਨਿਲ ਮਜੀਦ) ਅਤੇ (اِقْتَرَبَتِ السَّاعَةُ) (ਇਕ-ਤ-ਰਾ-ਬ-ਤਿੱਸਾਅਤੁ) ਪੜ੍ਹਦੇ ਸੀ।

(ਮੁਸਲਿਮ-891)

### ਜੁਮੇ ਦੇ ਦਿਨ ਨਮਾਜ਼-ਏ-ਫ਼ਜਰ ਦੀ ਕਿਰਅਤ:

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਜੁਮੇ ਦੇ ਦਿਨ ਫ਼ਜਰ ਦੀ ਨਮਾਜ਼ ਵਿੱਚ (الٓمّٓ تَنْزِیْلُ)(ਹਾਮੀਮ ਸਜਦਾ) ਪਹਿਲੀ ਰਕਾਅਤ ਵਿੱਚ ਅਤੇ (هَلْ اَتٰی عَلَی الْاِنْسَانِ) (ਹਲ-ਅਤਾ-ਅਲਲ ਇੰਸਾਨ, ਸੂਰਤ ਦਹਿਰ) ਦੂਸਰੀ ਰਕਾਅਤ ਵਿੱਚ ਪੜ੍ਹਦੇ ਸੀ।

(ਬੁਖ਼ਾਰੀ-891 ਅਤੇ ਮੁਸਲਿਮ-880)

### ਨਮਾਜ਼-ਏ-ਫ਼ਜਰ ਦੀ ਮਸਨੂਨ ਕਿਰਅਤ:

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਫ਼ਜਰ ਦੀ ਨਮਾਜ਼ ਵਿੱਚ ਸੂਰਤ (قٓ وَالْقُرْاٰنِ الْمَجِیْدِ) (ਕਾਫ਼ ਵਲ ਕੁਰਆਨਿਲ ਮਜੀਦ) ਅਤੇ ਇਸਦੇ ਨਾਲ (ਕੋਈ ਹੋਰ ਸੂਰਤ) ਪੜ੍ਹਦੇ ਸੀ।

(ਮੁਸਲਿਮ-458)

ਹਜ਼ਰਤ ਅਬਦੁੱਲਾਹ ਪੁੱਤਰ ਸਾਇਬ (ਰਜ਼ੀ:) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਸਾਨੂੰ ਮੱਕਾ ਜਿੱਤਣ ਤੋਂ ਬਾਦ ਫ਼ਜਰ ਦੀ ਨਮਾਜ਼ ਪੜ੍ਹਾਈ ਜਿਸ ਵਿੱਚ ਸੂਰਤ ਮੋਮਿਨੂਨ (قَدْاَفْلَحَ الْمُؤْمِنُوْنَ) (ਕਦ ਅਫ਼ਲਹਿਲ ਮੋਮਿਨੂਨ) ਸ਼ੁਰੂ ਕੀਤੀ ਇੱਥੋਂ ਤੱਕ ਕਿ ਜਦੋਂ ਮੂਸਾ ਅਤੇ ਹਾਰੂਨ (ਅਲੈ.) ਦਾ ਜ਼ਿਕਰ ਆਇਆ (ਤਦ) ਨਬੀ ਅਕਰਮ (ਸ.) ਨੂੰ ਖਾਂਸੀ ਆ ਗਈ ਅਤੇ ਆਪ ਰੁਕੂਅ ਵਿੱਚ ਚਲੇ ਗਏ।

(ਮੁਸਲਿਮ-455)

ਹਜ਼ਰਤ ਅਮ੍ਰ ਬਿਨ ਹੁਰੇਸ (ਰਜ਼ੀ.) ਰਵਾਇਤ ਕਰਦੇ ਹਨ ਕਿ ਉਹਨਾਂ ਨੇ ਰਸੂਲੱਲਾਹ (ਸ.) ਨੂੰ ਫ਼ਜਰ ਦੀ ਨਮਾਜ਼ ਵਿੱਚ (وَالَّیْلِ اِذَا عَسْعَسَ) (ਵੱਲਲੈਲਿ ਇਜ਼ਾ ਅਸਆਸਾ) ਭਾਵ ਸੂਰਤ ਤਕਵੀਰ ਪੜ੍ਹਦੇ ਹੋਏ ਸੁਣਿਆ।

(ਮੁਸਲਿਮ-456)

ਹਜ਼ਰਤ ਅਬੂ ਬਰਜ਼ਾ ਅਸਲਮੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਸਵੇਰ ਦੀ ਨਮਾਜ਼ ਵਿੱਚ 60 ਤੋਂ ਲੈਕੇ 100 ਆਇਤਾਂ ਦੀ ਤਿਲਾਵਤ ਕਰਦੇ ਸੀ।

(ਮੁਸਲਿਮ-461)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਸਫ਼ਰ ਵਿੱਚ ਰਸੂਲੱਲਾਹ (ਸ.) ਦੀ ਊਠਨੀ ਦੀ ਨਕੇਲ ਦੀ ਮਹਾਰ ਫੜਕੇ ਚੱਲ ਰਿਹਾ

ਸੀ। ਆਪ (ਸਫ਼ਰ ਵਿੱਚ) ਸਵੇਰ ਦੀ ਨਮਾਜ਼ ਦੇ ਲਈ ਉੱਤਰੇ ਅਤੇ ਆਪ ਨੇ ਸਵੇਰ ਦੀ ਨਮਾਜ਼ ਵਿੱਚ (قُلْ أَعُوذُ بِرَبِّ الْفَلَقِ) (ਕੁਲ ਅਊਜ਼ੁ ਬਿ-ਰੱਬਿਲ ਫ਼ਲਕ) ਅਤੇ (قُلْ أَعُوذُ بِرَبِّ النَّاسِ) (ਕੁਲ ਅਊਜ਼ੁ ਬਿ-ਰੱਬਿੰਨਾਸ) ਪੜ੍ਹੀਆਂ।

(ਅਬੂ ਦਾਊਦ-1462,ਇਸਨੂੰ ਹਾਕਿਮ-1/240,ਜ਼ਹਬੀ,ਇਬਨੇ ਖ਼ੁਜ਼ੈਮਾ ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਨਬੀ ਅਕਰਮ (ਸ.) ਨੇ ਫ਼ਜਰ ਦੀ ਨਮਾਜ਼ ਵਿੱਚ ਦੋਵਾਂ ਰਕਾਅਤਾਂ ਵਿੱਚ (إِذَا زُلْزِلَتْ) (ਇਜ਼ਾ ਜ਼ੁਲਜ਼ਿਲਤਿ) ਦੀ ਤਿਲਾਵਤ ਕੀਤੀ।

(ਅਬੂ ਦਾਊਦ-816,ਇਮਾਮ ਨੌਵੀ ਨੇ ਸਹੀ ਕਿਹਾ ਹੈ)

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੇ ਹਨ ਕਿ "ਰਸੂਲੱਲਾਹ (ਸ.) ਫ਼ਜਰ ਦੀਆ ਸੁੰਨਤਾਂ ਦੀਆਂ ਦੋਵਾਂ ਰਕਾਅਤਾਂ ਵਿੱਚ ਬਹੁਤ ਹੀ ਹਲਕੀ ਕਿਰਅਤ ਕਰਦੇ ਸੀ ਮੈਨੂੰ ਸੰਦੇਹ ਹੁੰਦਾ ਸੀ ਆਪ (ਸ.) ਨੇ ਸੂਰਤ ਫ਼ਾਤਿਹਾ ਪੜ੍ਹੀ ਵੀ ਹੈ ਜਾਂ ਨਹੀਂ।"

(ਬੁਖ਼ਾਰੀ-1171 ਅਤੇ ਮੁਸਲਿਮ-724)

ਆਪ (ਸ.) ਸੁੰਨਤਾਂ ਦੀ ਪਹਿਲੀ ਰਕਾਅਤ ਵਿੱਚ (قُلْ يَا أَيُّهَا الْكَافِرُونَ) (ਕੁਲ ਯਾ ਅੱਯੁਹਲ ਕਾਫ਼ਿਰੂਨ) ਅਤੇ ਦੂਸਰੀ ਰਕਾਅਤ ਵਿੱਚ (قُلْ هُوَ اللَّهُ أَحَدٌ) (ਕੁਲ ਹੁਵੱਲਾਹੁ ਅਹਦ) ਪੜ੍ਹਦੇ।

(ਮੁਸਲਿਮ-726)

### ਅਸਰ ਅਤੇ ਜ਼ੁਹਰ ਦੀਆਂ ਨਮਾਜ਼ਾਂ ਦੀ ਕਿਰਅਤ:

ਹਜ਼ਰਤ ਅਬੂ ਕਤਾਦਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਜ਼ੁਹਰ ਅਤੇ ਅਸਰ ਦੀਆਂ ਪਹਿਲੀਆਂ ਦੋ ਰਕਾਅਤਾਂ ਵਿੱਚ ਸੂਰਤ ਫ਼ਾਤਿਹਾ ਅਤੇ ਕੋਈ ਇੱਕ ਸੂਰਤ ਪੜ੍ਹਦੇ ਅਤੇ ਬਾਦ ਵਾਲੀਆਂ ਦੋ ਰਕਾਅਤਾਂ ਵਿੱਚ ਕੇਵਲ ਫ਼ਾਤਿਹਾ ਹੀ ਪੜ੍ਹਦੇ ਸੀ ਅਤੇ ਸਾਨੂੰ ਇੱਕ ਆਇਤ (ਉੱਚੀ ਅਵਾਜ਼ ਨਾਲ ਪੜ੍ਹਕੇ) ਸੁਣਾ ਦਿੰਦੇ ਸੀ।

(ਬੁਖ਼ਾਰੀ-776 ਅਤੇ ਮੁਸਲਿਮ-451)

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਜ਼ੁਹਰ ਵਿੱਚ (وَاللَّيْلِ إِذَا يَغْشَىٰ) (ਵੱਲਲੈਲਿ ਇਜ਼ਾ ਯਗਸ਼ਾ) ਪੜ੍ਹਦੇ ਸੀ। ਇੱਕ ਹੋਰ ਰਵਾਇਤ ਵਿੱਚ ਹੈ ਕਿ (سَبِّحِ اسْمَ رَبِّكَ الْأَعْلَى) (ਸਬਿੱਹਿੱਸਮਾ ਰੱਬਿਕਲ ਆਲਾ) ਅਤੇ ਅਸਰ ਵਿੱਚ (ਵੀ) ਇਸ ਦੇ ਨਾਲ (ਕੋਈ ਸੂਰਤ) ਪੜ੍ਹਦੇ ਸੀ ਅਤੇ ਫ਼ਜਰ ਵਿੱਚ ਲੰਬੀਆਂ ਸੂਰਤਾਂ ਪੜ੍ਹਦੇ ਸੀ।

(ਮੁਸਲਿਮ-459,460)

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਰਵਾਇਤ ਕਰਦੇ ਹਨ ਨਬੀ (ਸ.) ਜ਼ੁਹਰ ਅਤੇ ਅਸਰ ਵਿੱਚ (وَالسَّمَاءِ ذَاتِ الْبُرُوجِ) (ਵਸੱਮਾ-ਇ-ਜ਼ਾਤਿਲ ਬੁਰੂਜ) ਅਤੇ (وَالسَّمَاءِ وَالطَّارِقِ) (ਵਸੱਮਾ-ਇ-ਵਤ-ਤਾਰਿਕ) ਜਾਂ ਇਸ ਵਰਗੀ ਹੀ ਸੂਰਤ ਪੜ੍ਹਦੇ ਸੀ।

(ਅਬੂ ਦਾਊਦ-805,ਇਸਨੂੰ ਇਬਨੇ ਹੱਬਾਨ-465 ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਕਦੇ ਜ਼ੁਹਰ ਦੀਆਂ ਆਖਰੀ ਦੋਵਾਂ ਰਕਾਅਤਾਂ ਵਿੱਚ 15 ਆਇਤਾਂ ਦੇ ਬਰਾਬਰ ਕਿਰਅਤ ਕਰਦੇ ਜਦੋਂ ਕਿ ਅਸਰ ਦੀ ਨਮਾਜ਼ ਦੀਆਂ ਦੋਵਾਂ ਰਕਾਅਤਾਂ ਵਿੱਚ ਹਰ ਰਕਾਅਤ 'ਚ 15 ਆਇਤਾਂ ਦੀ ਤਿਲਾਵਤ ਕਰਦੇ।

(ਮੁਸਲਿਮ-452)

ਇੱਥੋਂ ਇਹ ਪਤਾ ਲੱਗਦਾ ਹੈ ਕਿ ਜ਼ੁਹਰ ਦੀਆਂ ਆਖਰੀ ਦੋਵਾਂ ਰਕਾਅਤਾਂ ਵਿੱਚ ਸੂਰਤ ਫ਼ਾਤਿਹਾ ਤੋਂ ਬਾਦ ਕਿਰਅਤ ਕਰਨਾ ਵੀ ਮਸਨੂਨ ਹੈ।

ਅਬੂ ਮੁਅੱਮਰ (ਰਹਿ.) ਨੇ ਖ਼ੱਬਾਬ (ਰਜ਼ੀ.) ਨੂੰ ਕਿਹਾ:ਕੀ ਰਸੂਲੱਲਾਹ (ਸ.) ਜ਼ੁਹਰ ਅਤੇ ਅਸਰ ਵਿੱਚ ਕਿਰਅਤ ਕਰਦੇ ਸੀ? ਹਜ਼ਰਤ ਖ਼ੱਬਾਬ (ਰਜ਼ੀ.) ਨੇ ਕਿਹਾ:ਹਾਂ,ਪੁੱਛਿਆ ਗਿਆ ਕਿ ਤੁਹਾਨੂੰ ਇਹ ਕਿਵੇਂ ਪਤਾ ਲੱਗਿਆ? ਖ਼ੱਬਾਬ ਨੇ ਦੱਸਿਆ ਕਿ ਆਪ (ਸ.) ਦੀ ਮੁਬਾਰਕ ਦਾੜ੍ਹੀ ਦੀ ਹਰਕਤ ਤੋਂ।

(ਬੁਖ਼ਾਰੀ-777)

ਇੱਥੋਂ ਇਹ ਪਤਾ ਲੱਗਦਾ ਹੈ ਕਿ ਜ਼ੁਹਰ ਅਤੇ ਅਸਰ ਦੀਆਂ ਨਮਾਜ਼ਾਂ ਵਿੱਚ ਆਪ (ਸ.) ਦਿਲ ਵਿੱਚ ਕਿਰਅਤ ਕਰਦੇ ਸੀ ਅਤੇ ਕਦੇ ਆਪ ਦੀ ਕਿਰਅਤ ਲੰਬੀ ਹੁੰਦੀ। ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਇੱਕ ਵਾਰ ਜ਼ੁਹਰ ਦੀ ਨਮਾਜ਼ ਦੀ ਤਕਬੀਰ ਹੋਈ ਤਾਂ ਮੈਂ ਆਪਣੇ ਘਰ ਤੋਂ ਬਕੀਅ ਕਬਰਸਤਾਨ ਵੱਲ ਕਜ਼ਾਏ ਹਾਜਤ (ਪਾਖ਼ਾਨਾ ਕਰਨ ਲਈ) ਗਿਆ ਉੱਥੋਂ ਵਿਹਲਾ ਹੋਕੇ ਘਰ ਆਇਆ,ਵਜ਼ੂ ਕਰਕੇ ਫਿਰ ਮਸਜਿਦ ਗਿਆ ਤਾਂ ਪਤਾ ਲੱਗਿਆ ਕਿ ਨਬੀ (ਸ.) ਅਜੇ ਪਹਿਲੀ ਰਕਾਅਤ ਵਿੱਚ ਹੀ ਸਨ।

(ਮੁਸਲਿਮ-454)

ਹਜ਼ਰਤ ਅਬੂ ਕਤਾਦਹ (ਰਜ਼ੀ.) ਬਿਆਨ ਕਰਦੇ ਹਨ ਕਿ ਅਸੀਂ ਲੋਕ ਇਹ ਸਮਝਦੇ ਹਾਂ ਕਿ ਆਪ (ਸ.) ਪਹਿਲੀ ਰਕਾਅਤ ਨੂੰ ਇਸ ਲਈ ਲੰਬਾ ਕਰਦੇ ਸੀ ਤਾਂ ਜੋ ਨਮਾਜ਼ੀ ਪਹਿਲੀ ਰਕਾਅਤ ਵਿੱਚ ਹੀ ਸ਼ਾਮਿਲ ਹੋ ਸਕਣ।

(ਅਬੂ ਦਾਊਦ-800)

### ਮਗ਼ਰਿਬ ਦੀ ਨਮਾਜ਼ ਦੀ ਕਿਰਅਤ:

ਹਜ਼ਰਤ ਮਰਵਾਨ ਬਿਨ ਹਕਮ ਨੂੰ ਜ਼ੈਦ ਬਿਨ ਸਾਬਿਤ (ਰਜ਼ੀ.) ਨੇ ਕਿਹਾ "ਤੁਸੀਂ ਮਗ਼ਰਿਬ ਦੀ ਨਮਾਜ਼ ਵਿੱਚ ਛੋਟੀਆਂ ਸੂਰਤਾਂ ਕਿਉਂ ਪੜ੍ਹਦੇ ਹੋ? ਮੈਂ ਰਸੂਲੱਲਾਹ (ਸ.) ਨੂੰ ਲੰਬੀਆਂ ਸੂਰਤਾਂ ਪੜ੍ਹਦੇ ਹੋਏ ਸੁਣਿਆ।"

(ਬੁਖ਼ਾਰੀ-764)

ਹਜ਼ਰਤ ਜੁਬੈਰ ਬਿਨ ਮੁਤਅਮ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਮਗ਼ਰਿਬ ਦੀ ਨਮਾਜ਼ ਵਿੱਚ ਸੂਰਤ ਅਲ-ਤੂਰ ਪੜ੍ਹਦੇ ਹੋਏ ਸੁਣਿਆ।

(ਬੁਖ਼ਾਰੀ-765 ਅਤੇ ਮੁਸਲਿਮ-463)

ਹਜ਼ਰਤ ਉੱਮ-ਏ-ਫ਼ਜ਼ਲ ਬਿਨਤੇ ਹਾਰਿਸ (ਰਜ਼ੀ.) ਕਹਿੰਦੀ ਹਨ ਕਿ ਮੈਂ

ਰਸੂਲੱਲਾਹ (ਸ.) ਨੂੰ (ਨਮਾਜ਼) ਮਗ਼ਰਿਬ ਵਿੱਚ ਸੂਰਤ (وَالْمُرْسَلَاتِ عُرْفًا) (ਵਲ ਮੁਰਸਲਤਿ ਉਰਫ਼ਾ) ਪੜ੍ਹਦੇ ਹੋਏ ਸੁਣਿਆ।

(ਬੁਖ਼ਾਰੀ-763 ਅਤੇ ਮੁਸਲਿਮ-462)

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਕਹਿੰਦੀ ਹਨ ਕਿ ਰਸੂਲੱਲਾਹ (ਸ.) ਨੇ ਮਗ਼ਰਿਬ ਦੀ ਨਮਾਜ਼ ਵਿੱਚ ਸੂਰਤ ਆਰਾਫ਼ ਪੜ੍ਹੀ ਅਤੇ ਇਸੇ ਸੂਰਤ ਨੂੰ ਦੋਵਾਂ ਰਕਾਅਤਾਂ ਵਿੱਚ ਵੱਖ-ਵੱਖ ਪੜ੍ਹਿਆ।

(ਨਿਸਾਈ-2/170,991,ਇਸਨੂੰ ਇਮਾਮ ਨੋਵੀ ਨੇ ਹਸਨ ਕਿਹਾ ਹੈ)

### ਇਸ਼ਾ ਦੀ ਨਮਾਜ਼ ਵਿੱਚ ਕਿਰਅਤ:

ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ:) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਇਸ਼ਾ ਦੀ ਨਮਾਜ਼ ਵਿੱਚ (وَالتِّيْنِ وَالزَّيْتُوْنِ)(ਵਤ-ਤੀਨਿ ਵੱਜ਼-ਜ਼ੈਤੂਨਿ) ਪੜ੍ਹਦੇ ਸੁਣਿਆ ਅਤੇ ਮੈਂ ਨਬੀ (ਸ.) ਤੋਂ ਜ਼ਿਆਦਾ ਖ਼ੁਸ਼ (ਸੋਹਣੀ) ਅਵਾਜ਼ ਕਿਸੇ ਦੀ ਨਹੀਂ ਸੁਣੀ।

(ਬੁਖ਼ਾਰੀ-769 ਅਤੇ ਮੁਸਲਿਮ-464)

ਹਜ਼ਰਤ ਜਾਬਿਰ ਬਿਨ ਅਬਦੁੱਲਾਹ ਅਨਸਾਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਸੰਸਾਰ ਦੇ ਰਹਿਨੁਮਾ (ਸ.) ਨੇ ਹਜ਼ਰਤ ਮੁਆਜ਼ (ਰਜ਼ੀ.) ਨੂੰ ਕਿਹਾ: "ਜਦੋਂ ਤੁਸੀਂ ਨਮਾਜ਼ ਕਰਵਾਓ ਤਾਂ (وَالشَّمْسِ وَضُحٰهَا)(ਵਸ਼-ਸ਼ਮਸਿ ਵਜ਼ੁਹਹਾ) ਅਤੇ (وَالَّيْلِ اِذَا يَغْشٰى)(ਵੱਲਲੈਲਿ ਇਜ਼ਾ ਯਗਸ਼ਾ) ਅਤੇ (سَبِّحِ اسْمَ رَبِّكَ الْاَعْلَى)(ਸਬਿੱਹਿਸਮਾ ਰੱਬਿਕਲ ਆਲਾ) ਦੀ ਤਿਲਾਵਤ ਕਰਿਆ ਕਰੋ ਕਿਉਂਕਿ ਤੁਹਾਡੇ ਪਿੱਛੇ ਸਿਆਣੀ ਉਮਰ ਦੇ ਲੋਕ,ਕਮਜ਼ੋਰ ਅਤੇ ਲੋੜਵੰਦ (ਵੀ) ਨਮਾਜ਼ ਪੜ੍ਹਦੇ ਹਨ।"

(ਬੁਖ਼ਾਰੀ-705 ਅਤੇ ਮੁਸਲਿਮ-465)

### ਵਿਭਿੰਨ ਆਇਤਾਂ ਦਾ ਜਵਾਬ:

ਸਾਡੇ ਇੱਥੇ ਇਹ ਰਿਵਾਜ ਹੈ ਕਿ ਇਮਾਮ ਜਦੋਂ ਕੁੱਝ ਖ਼ਾਸ ਆਇਤਾਂ ਦੀ ਤਿਲਾਵਤ ਕਰਦਾ ਹੈ ਤਦ ਕੁੱਝ ਮੁਕਤਦੀ,ਨਮਾਜ਼ ਵਿੱਚ ਉੱਚੀਆਂ ਅਵਾਜ਼ਾਂ ਵਿੱਚ ਜਵਾਬ ਦਿੰਦੇ ਹਨ। ਇਹ ਸਹੀ ਨਹੀਂ ਹੈ ਕਿਉਂਕਿ ਸੁਣਨ ਵਾਲੇ ਨੂੰ ਆਇਤਾਂ ਦਾ ਜਵਾਬ ਦੇਣ ਦੇ ਸੰਬੰਧ ਵਿੱਚ ਕੋਈ ਸਹੀ ਸਾਫ਼ ਰਵਾਇਤ ਨਹੀਂ ਹੈ। ਹਾਂ ਕੁੱਝ ਆਇਤਾਂ ਦੀ ਤਿਲਾਵਤ ਦੇ ਬਾਦ ਇਮਾਮ ਜਾਂ ਇਕੱਲਾ ਪੜ੍ਹਨ ਵਾਲਾ (ਆਪਣੇ ਤੌਰ ਤੇ) ਇਹਨਾਂ ਦਾ ਜਵਾਬ ਦੇਵੇ ਤਾਂ ਜਾਇਜ਼ ਹੈ। ਸੋ ਹਜ਼ਰਤ ਹੁਜ਼ੈਫ਼ਾ (ਰਜ਼ੀ.) ਰਸੂਲੱਲਾਹ (ਸ.) ਦੀ ਤਹੱਜੁਦ ਨਮਾਜ਼ ਦੀ ਅਵਸਥਾ ਦਾ ਵਰਣਨ ਕਰਦੇ ਹਨ ਕਿ ਜਦੋਂ ਆਪ ਤਸਬੀਹ ਵਾਲੀ ਆਇਤ ਪੜ੍ਹਦੇ ਤਾਂ ਤਸਬੀਹ ਕਰਦੇ,ਜਦੋਂ ਸਵਾਲ ਵਾਲੀ ਆਇਤ ਦੀ ਤਿਲਾਵਤ ਕਰਦੇ ਤਾਂ ਸਵਾਲ ਕਰਦੇ ਅਤੇ ਜਦੋਂ ਤਆਵੁਜ਼ ਵਾਲੀ ਆਇਤ ਪੜ੍ਹਦੇ ਤਾਂ ਅੱਲਾਹ ਦੀ ਪਨਾਹ (ਸ਼ਰਨ) ਫੜਦੇ।

(ਮੁਸਲਿਮ-772)

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.)

ਜਦੋਂ (سَبِّحِ اسْمَ رَبِّكَ الْأَعْلَى) (ਸਬਿੱਹਿਸ-ਮਾ-ਰੱਬਿਕਲ ਆਲਾ) ਪੜ੍ਹਦੇ ਤਦ (سُبْحَانَ رَبِّيَ الْأَعْلَى) (ਸੁਬਹਾਨਾ-ਰੱਬਿਯਲ ਆਲਾ) ਕਹਿੰਦੇ।

(ਅਬੂ ਦਾਊਦ-883,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਸੂਰਤ ਗ਼ਾਸ਼ਿਯਹ ਦੇ ਖ਼ਤਮ ਹੋਣ ਉਪਰੰਤ (اَللّٰهُمَّ حَاسِبْنِيْ حِسَابًا يَّسِيْرًا) (ਅੱਲਾਹੁੰਮਾ-ਹਾਸਿਬਨੀ ਹਿਸਾਬਯੰ ਯਸੀਰਾ) ਕਹਿਣ ਦੀ ਕੋਈ ਦਲੀਲ ਨਹੀਂ। ਕਿਸੇ ਹਦੀਸ ਵਿੱਚ ਥੋੜ੍ਹਾ ਜਿਹਾ ਇਸ਼ਾਰਾ ਵੀ ਨਹੀਂ ਕਿ ਨਬੀ (ਸ.) ਨੇ ਇਹਨਾਂ ਵਾਕਾਂ ਨੂੰ ਸੂਰਤ ਗ਼ਾਸ਼ੀਯਹਤ ਦੇ ਸਮਾਪਤ ਹੋਣ ਉਪਰੰਤ ਕਿਹਾ ਹੋਵੇ।

**ਨਮਾਜ਼ ਵਿੱਚ ਖ਼ਿਆਲ ਆਉਣਾ (ਸ਼ੈਤਾਨੀ ਵਸਵਸਾ ਆਉਣਾ):**

ਨਮਾਜ਼ ਦੇ ਦੌਰਾਨ ਕੋਈ ਸੋਚ ਆਉਣ ਤੇ ਨਮਾਜ਼ ਟੁੱਟਦੀ ਨਹੀਂ ਹੁੰਦੀ। ਹਜ਼ਰਤ ਉਕਬਾ ਬਿਨ ਹਾਰਿਸ (ਰਜ਼ੀ.) ਫ਼ਰਮਾਉਂਦੇ ਹਨ ਕਿ ਮੈਂ ਰਸੂਲੱਲਾਹ (ਸ.) ਦੇ ਨਾਲ ਅਸਰ ਦੀ ਨਮਾਜ਼ ਪੜ੍ਹੀ। ਨਮਾਜ਼ ਤੋਂ ਬਾਦ ਆਪ ਇੱਕ ਦਮ ਖੜ੍ਹੇ ਹੋ ਗਏ ਅਤੇ ਆਪਣੀਆਂ ਪਾਕ ਪਤਨੀਆਂ ਕੋਲ ਚਲੇ ਗਏ। ਫਿਰ ਵਾਪਸ ਆਏ, ਸਹਾਬਾ (ਰਜ਼ੀ.) ਦੇ ਚਿਹਰਿਆਂ 'ਤੇ ਹੈਰਤ ਦੇ ਚਿੰਨ੍ਹ ਦੇਖ ਕੇ ਫ਼ਰਮਾਇਆ:"ਮੈਨੂੰ ਨਮਾਜ਼ ਦੇ ਦੌਰਾਨ ਯਾਦ ਆਇਆ ਕਿ ਸਾਡੇ ਘਰ ਵਿੱਚ ਸੋਨਾ ਰੱਖਿਆ ਹੋਇਆ ਹੈ ਅਤੇ ਮੈਨੂੰ ਇੱਕ ਦਿਨ ਜਾਂ ਇੱਕ ਰਾਤ ਦੇ ਲਈ ਵੀ ਆਪਣੇ ਘਰ ਵਿੱਚ ਸੋਨਾ ਰੱਖਣਾ ਪਸੰਦ ਨਹੀਂ ਇਸ ਲਈ ਮੈਂ ਉਸ ਨੂੰ ਵੰਡਣ ਦਾ ਆਦੇਸ਼ ਦਿੱਤਾ।"

(ਬੁਖ਼ਾਰੀ-851)

**ਨੋਟ : ਪਾਠਕਾਂ ਦੀ ਆਸਾਨੀ ਲਈ ਕੁਰਆਨ ਪਾਕ ਦੀਆਂ ਕੁੱਝ ਸੂਰਤਾਂ ਸਫ਼ਾ ਨੰਬਰ 300 'ਤੇ ਲਿਖੀਆਂ ਹੋਈਆਂ ਹਨ।**

# ਰਫ਼ਆ-ਯਦੈਨ

ਰਫ਼ਆ-ਯਦੈਨ ਯਾਨੀ ਦੋਵਾਂ ਹੱਥਾਂ ਨੂੰ ਚੁੱਕਣਾ ਨਮਾਜ਼ ਵਿੱਚ ਚਾਰ ਥਾਂ ਸਾਬਤ ਹੈ:

(1) ਨਮਾਜ਼ ਦੇ ਸ਼ੁਰੂ ਵਿੱਚ ਤਕਬੀਰ-ਏ-ਤਹਿਰੀਮਾ ਦੇ ਸਮੇਂ (2) ਰੁਕੂਅ ਤੋਂ ਪਹਿਲਾਂ (3) ਰੁਕੂਅ ਤੋਂ ਬਾਦ (4) ਅਤੇ ਤੀਸਰੀ ਰਕਅਤ ਦੇ ਸ਼ੁਰੂ ਵਿੱਚ। ਇਹਨਾਂ ਥਾਂਵਾਂ ਵਿੱਚ ਰਫ਼ਆ-ਯਦੈਨ ਕਰਨ ਦੀਆਂ ਦਲੀਲਾਂ ਨਿਮਨ ਲਿਖਤ ਅਨੁਸਾਰ ਹਨ:

1- ਹਜ਼ਰਤ ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਫ਼ਰਮਾਉਂਦੇ ਹਨ:"ਮੈਂ ਅਬੂ ਬਕਰ ਸਿੱਦੀਕ (ਰਜ਼ੀ.) ਦੇ ਪਿੱਛੇ ਨਮਾਜ਼ ਪੜ੍ਹੀ ਉਹ ਨਮਾਜ਼ ਦੇ ਸ਼ੁਰੂ ਵਿੱਚ ਅਤੇ ਰੁਕੂਅ ਤੋਂ ਪਹਿਲਾਂ ਅਤੇ ਜਦੋਂ ਰੁਕੂਅ 'ਚੋਂ ਸਿਰ ਚੁੱਕਦੇ ਤਾਂ ਆਪਣੇ ਦੋਵੇਂ ਹੱਥ (ਮੋਢਿਆਂ ਤੱਕ) ਚੁੱਕਦੇ ਸੀ ਅਤੇ ਕਹਿੰਦੇ ਕਿ ਰਸੂਲੱਲਾਹ (ਸ.) ਵੀ ਨਮਾਜ਼ ਦੇ ਸ਼ੁਰੂ,ਰੁਕੂਅ ਤੋਂ ਪਹਿਲਾਂ ਅਤੇ ਰੁਕੂਅ 'ਚੋਂ ਸਿਰ ਚੁੱਕਣ ਤੋਂ ਬਾਦ (ਇਸੇ ਤਰ੍ਹਾਂ) ਰਫ਼ਆ-ਯਦੈਨ ਕਰਦੇ ਸੀ।"

(ਬੈਹਕੀ-2/73)

2- ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨੇ ਇੱਕ ਵਾਰ ਲੋਕਾਂ ਨੂੰ ਨਮਾਜ਼ ਦਾ ਤਰੀਕਾ ਦੱਸਣ ਦਾ ਇਰਾਦਾ ਕੀਤਾ ਤਾਂ ਕਿਬਲੇ ਵੱਲ ਮੂੰਹ ਕਰਕੇ ਖੜ੍ਹੇ ਹੋ ਗਏ ਅਤੇ ਦੋਵਾਂ ਹੱਥਾਂ ਨੂੰ ਮੋਢਿਆਂ ਤੱਕ ਚੁੱਕਿਆ,ਫਿਰ ਅੱਲਾਹੁ ਅਕਬਰ ਕਿਹਾ,ਫੇਰ ਰੁਕੂਅ ਕੀਤਾ ਅਤੇ ਉਸੇ ਤਰ੍ਹਾਂ (ਹੱਥਾਂ ਨੂੰ ਉੱਚਾ) ਕੀਤਾ ਅਤੇ ਰੁਕੂਅ 'ਚੋਂ ਸਿਰ ਚੁੱਕ ਕੇ ਵੀ ਰਫ਼ਆ-ਯਦੈਨ ਕੀਤਾ।

(ਬੈਹਕੀ-1/415,416)

3- ਹਜ਼ਰਤ ਅਲੀ (ਰਜ਼ੀ.) ਫ਼ਰਮਾਉਂਦੇ ਹਨ: ਕਿ ਰਸੂਲੱਲਾਹ (ਸ.) ਨਮਾਜ਼ ਦੇ ਸ਼ੁਰੂ ਵਿੱਚ,ਰੁਕੂਅ ਵਿੱਚ ਜਾਣ ਤੋਂ ਪਹਿਲਾਂ ਅਤੇ ਰੁਕੂਅ 'ਚੋਂ ਸਿਰ ਚੁੱਕਣ ਤੋਂ ਬਾਦ ਅਤੇ ਦੋ ਰਕਅਤਾਂ ਪੜ੍ਹਕੇ ਖੜ੍ਹੇ ਹੁੰਦੇ ਸਮੇਂ ਰਫ਼ਆ-ਯਦੈਨ ਕਰਦੇ ਸੀ।

(ਅਬੂ ਦਾਊਦ-744,ਇਬਨੇ ਮਾਜਾ-864,ਇਸਨੂੰ ਤਿਰਮਿਜ਼ੀ-3423 ਨੇ ਹਸਨ ਸਹੀ ਕਿਹਾ ਹੈ)

4- ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ: ਰਸੂਲੱਲਾਹ (ਸ.) ਨਮਾਜ਼ ਦੇ ਸ਼ੁਰੂ ਵਿੱਚ,ਰੁਕੂਅ ਤੋਂ ਪਹਿਲਾਂ ਅਤੇ ਰੁਕੂਅ ਤੋਂ ਬਾਦ ਆਪਣੇ ਦੋਵਾਂ ਹੱਥਾਂ ਨੂੰ ਮੋਢਿਆਂ ਤੱਕ ਚੁੱਕਿਆ ਕਰਦੇ ਸੀ ਅਤੇ ਸਿਜਦੇ ਵਿੱਚ ਇੰਝ ਨਹੀਂ ਕਰਦੇ ਸੀ।

(ਬੁਖ਼ਾਰੀ-735 ਅਤੇ ਮੁਸਲਿਮ-390)

ਅਬਦੁੱਲਾਹ ਬਿਨ ਉਮਰ ਰਜ਼ੀ:(ਖੁਦ ਵੀ) ਨਮਾਜ਼ ਦੇ ਸ਼ੁਰੂ ਵਿੱਚ,ਰੁਕੂਅ ਤੋਂ ਪਹਿਲਾਂ,ਰੁਕੂਅ ਤੋਂ ਬਾਦ ਅਤੇ ਦੋ ਰਕਾਅਤਾਂ ਪੜ੍ਹਕੇ ਖੜ੍ਹੇ ਹੁੰਦੇ ਸਮੇਂ ਰਫ਼ਆ-ਯਦੈਨ ਕਰਦੇ ਅਤੇ ਫ਼ਰਮਾਉਂਦੇ ਕਿ ਰਸੂਲੱਲਾਹ (ਸ.) ਵੀ ਇਸੇ ਤਰ੍ਹਾਂ ਕਰਦੇ ਸੀ।

(ਬੁਖ਼ਾਰੀ-739 ਅਤੇ ਮੁਸਲਿਮ-390)

ਇਮਾਮ ਬੁਖ਼ਾਰੀ (ਰਹਿ.) ਦੇ ਉਸਤਾਦ, ਅਲੀ ਬਿਨ ਮਦੀਨੀ (ਰਹਿ.) ਫ਼ਰਮਾਉਂਦੇ ਹਨ ਕਿ ਹਜ਼ਰਤ ਇਬਨੇ ਉਮਰ (ਰਜ਼ੀ.) ਦੀ ਹਦੀਸ ਦੇ ਆਧਾਰਿਤ ਮੁਸਲਮਾਨਾਂ ਲਈ ਰਫ਼ਆ-ਯਦੈਨ ਕਰਨਾ ਜ਼ਰੂਰੀ ਹੈ।

(ਅਤ ਤਲਖੀਸੁਲ ਹਬੀਰ-1/218)

5- ਹਜ਼ਰਤ ਮਾਲਿਕ ਬਿਨ ਹੁਵੇਰਿਸ (ਰਜ਼ੀ.) ਨਮਾਜ਼ ਦੇ ਸ਼ੁਰੂ ਵਿੱਚ ਰਫ਼ਆ-ਯਦੈਨ ਕਰਦੇ,ਫੇਰ ਜਦੋਂ ਰੁਕੂਅ ਕਰਦੇ ਤਾਂ ਰਫ਼ਆ-ਯਦੈਨ ਕਰਦੇ ਅਤੇ ਰੁਕੂਅ 'ਚੋਂ ਸਿਰ ਚੁੱਕਦੇ ਸਮੇਂ ਰਫ਼ਆ-ਯਦੈਨ ਕਰਦੇ ਅਤੇ ਇਹ ਫ਼ਰਮਾਉਂਦੇ ਕਿ ਰਸੂਲੱਲਾਹ (ਸ.) ਵੀ ਇਸੇ ਤਰ੍ਹਾਂ ਹੀ ਕਰਿਆ ਕਰਦੇ ਸੀ।

(ਬੁਖ਼ਾਰੀ-737 ਅਤੇ ਮੁਸਲਿਮ-391)

6- ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਫ਼ਰਮਾਉਂਦੇ ਹਨ: ਮੈਂ ਨਬੀ ਅਕਰਮ (ਸ.) ਨੂੰ ਦੇਖਿਆ,ਜਦੋਂ ਆਪ ਨਮਾਜ਼ ਸ਼ੁਰੂ ਕਰਦੇ ਤਾਂ ਅੱਲਾਹੁ ਅਕਬਰ ਕਹਿੰਦੇ ਅਤੇ ਆਪਣੇ ਦੋਵਾਂ ਹੱਥਾਂ ਨੂੰ ਚੁੱਕਦੇ। ਫਿਰ ਆਪਣੇ ਹੱਥ ਕੱਪੜੇ ਨਾਲ ਢੱਕ ਲੈਂਦੇ, ਫਿਰ ਸੱਜਾ ਹੱਥ ਖੱਬੇ ਹੱਥ 'ਤੇ ਰੱਖਦੇ।ਜਦੋਂ ਰੁਕੂਅ ਕਰਨ ਲੱਗਦੇ ਤਾਂ ਕੱਪੜਿਆਂ 'ਚੋਂ ਹੱਥ ਬਾਹਰ ਕੱਢਦੇ ਅੱਲਾਹੁ ਅਕਬਰ ਕਹਿੰਦੇ ਅਤੇ ਰਫ਼ਆ-ਯਦੈਨ ਕਰਦੇ, ਜਦੋਂ ਰੁਕੂਅ 'ਚੋਂ ਉੱਠਦੇ ਤਾਂ(سَمِعَ اللّٰهُ لِمَنْ حَمِدَهٗ)(ਸਮਿਅੱਲਾ ਹੁਲਿਮਨ ਹਮਿਦਹ) ਕਹਿੰਦੇ 'ਤੇ ਰਫ਼ਆ-ਯਦੈਨ ਕਰਦੇ।

(ਮੁਸਲਿਮ-401)

ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) 9 ਹਿ: ਅਤੇ 10 ਹਿ: ਨੂੰ ਰਸੂਲੱਲਾਹ (ਸ.) ਕੋਲ ਆਏ।ਇਸ ਲਈ ਇੱਥੋਂ ਸਾਬਤ ਹੁੰਦਾ ਹੈ ਕਿ ਰਸੂਲੱਲਾਹ (ਸ.) 10 ਹਿਜਰੀ ਤੱਕ ਰਫ਼ਆ-ਯਦੈਨ ਕਰਦੇ ਸੀ,11 ਹਿਜਰੀ ਨੂੰ ਨਬੀ (ਸ.) ਦੀ ਮੌਤ ਹੋ ਗਈ।ਇਸ ਕਰਕੇ ਇਸ (ਰਫ਼ਆ-ਯਦੈਨ) ਦੀ ਮਨਸੂਖ਼ੀ ਦੀ ਕੋਈ ਦਲੀਲ ਮੌਜੂਦ ਨਹੀਂ ਹੈ।ਆਪ ਆਖ਼ਰੀ ਉਮਰ ਤੱਕ ਰਫ਼ਆ-ਯਦੈਨ ਕਰਦੇ ਰਹੇ।

7- ਹਜ਼ਰਤ ਅਬੂ ਹਮੀਦ ਸਾਅਦੀ (ਰਜ਼ੀ.) ਨੇ ਦਸ ਸਹਾਬਾ ਦੇ ਇੱਕ ਸਭਾ ਵਿੱਚ ਬਿਆਨ ਕੀਤਾ ਕਿ:ਜਦੋਂ ਰਸੂਲੱਲਾਹ (ਸ.) ਨਮਾਜ਼ ਸ਼ੁਰੂ ਕਰਦੇ ਅਤੇ ਜਦੋਂ ਰੁਕੂਅ ਵਿੱਚ ਜਾਂਦੇ,ਜਦੋਂ ਰੁਕੂਅ'ਚੋਂ ਸਿਰ ਚੁੱਕਦੇ ਅਤੇ ਜਦੋਂ ਦੋ ਰਕਾਅਤਾਂ ਪੜ੍ਹਕੇ ਖੜ੍ਹੇ ਹੁੰਦੇ ਤਾਂ ਰਫ਼ਆ-ਯਦੈਨ ਕਰਦੇ ਸੀ।ਸਾਰੇ ਸਹਾਬਾ ਨੇ ਕਿਹਾ "ਤੁਸੀਂ ਸੱਚ ਬਿਆਨ ਕੀਤਾ ਹੈ ਰਸੂਲੱਲਾਹ (ਸ.) ਇੰਝ ਹੀ ਨਮਾਜ਼ ਪੜ੍ਹਦੇ ਸੀ।

(ਅਬੂ ਦਾਊਦ-730,ਤਿਰਮਿਜ਼ੀ-304,ਇਬਨੇ ਹੱਬਾਨ-5/182,
ਇਸਨੂੰ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ)

ਇਮਾਮ ਇਬਨੇ ਖ਼ੁਜ਼ੈਮਾ (ਰਹਿ.) ਇਸ ਹਦੀਸ ਨੂੰ ਰਵਾਇਤ ਕਰਨ ਤੋਂ ਬਾਦ ਫ਼ਰਮਾਉਂਦੇ ਹਨ ਕਿ ਮੈਂ ਮੁਹੰਮਦ ਬਿਨ ਯਹਯਾ ਨੂੰ ਇਹ ਕਹਿੰਦੇ ਹੋਏ ਸੁਣਿਆ ਹੈ ਕਿ ਜਿਹੜਾ ਵਿਅਕਤੀ ਅਬੂ ਹਮੀਦ ਦੀ ਹਦੀਸ ਸੁਣਨ ਤੋਂ ਬਾਦ ਵੀ ਰੁਕੂਅ 'ਚ ਜਾਂਦੇ ਅਤੇ ਉੱਥੋਂ ਸਿਰ ਚੁੱਕਦੇ ਸਮੇਂ ਰਫ਼ਆ-ਯਦੈਨ ਨਹੀਂ ਕਰਦਾ ਤਾਂ ਉਸਦੀ ਨਮਾਜ਼ ਨਾਕਿਸ ਹੋਵੇਗੀ।

(ਸਹੀ ਇਬਨੇ ਖ਼ੁਜ਼ੈਮਾ-1/298,588)

8- ਹਜ਼ਰਤ ਅਬੂ ਮੂਸਾ ਅਸ਼ਅਰੀ (ਰਜ਼ੀ.) ਨੇ (ਇੱਕ ਦਿਨ ਲੋਕਾਂ ਨੂੰ) ਫ਼ਰਮਾਇਆ ਕਿ "ਕੀ ਮੈਂ ਤੁਹਾਨੂੰ ਰਸੂਲੱਲਾਹ (ਸ.) ਦੀ ਨਮਾਜ਼ ਨਾ ਦੱਸਾਂ? ਇਹ ਕਹਿੰਦੇ ਹੋਏ ਉਹਨਾਂ ਨੇ ਨਮਾਜ਼ ਪੜ੍ਹੀ ਜਦੋਂ ਤਕਬੀਰ-ਏ-ਤਹਿਰੀਮਾ ਕਹੀ ਤਾਂ ਰਫ਼ਆ-ਯਦੈਨ ਕੀਤਾ,ਫਿਰ ਜਦੋਂ ਰੁਕੂਅ ਕੀਤਾ ਤਾਂ ਰਫ਼ਆ-ਯਦੈਨ ਕੀਤਾ ਅਤੇ ਤਕਬੀਰ ਕਹੀ ਅਤੇ ਰੁਕੂਅ 'ਚੋਂ ਸਿਰ ਚੁੱਕਿਆ ਫੇਰ (سَمِعَ اللّٰهُ لِمَنْ حَمِدَهٗ) (ਸਮਿਅੱਲਾ ਹੁਲਿਮਨ ਹਮਿਦਹ) ਕਹਿਕੇ ਦੋਵੇਂ ਹੱਥ (ਮੋਢਿਆਂ ਤੱਕ) ਚੁੱਕੇ। ਫਿਰ ਫ਼ਰਮਾਇਆ: "ਇਸੇ ਤਰ੍ਹਾਂ ਕਰਿਆ ਕਰੋ।"

{ਦਾਰ ਕੁਤਨੀ-1/292,ਹਾਫ਼ਿਜ਼ ਇਬਨੇ ਹਜਰ ਨੇ ਕਿਹਾ ਕਿ ਇਸ ਦੇ ਰਾਵੀ ਸਕਾ (ਵਿਸ਼ਵਾਸਪਾਤਰ) ਹਨ।ਅਲਤਲਖ਼ੀਸ-1/219}

9- ਹਜ਼ਰਤ ਅਬੂ ਹੁਰੈਰਹ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨਮਾਜ਼ ਦੇ ਸ਼ੁਰੂ ਵਿੱਚ,ਰੁਕੂਅ ਤੋਂ ਪਹਿਲਾਂ ਤੇ ਬਾਦ ਆਪਣੇ ਦੋਵੇਂ ਹੱਥ (ਮੋਢਿਆਂ ਤੱਕ) ਚੁੱਕਿਆ ਕਰਦੇ ਸੀ।

(ਇਬਨੇ ਮਾਜਾ-860,ਇਸਨੂੰ ਇਮਾਮ ਖ਼ੁਜ਼ੈਮਾ ਨੇ-1/344 ਹਦੀਸ-694 ਨੇ ਸਹੀ ਕਿਹਾ ਹੈ)

10- ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਜਦੋਂ ਨਮਾਜ਼ ਸ਼ੁਰੂ ਕਰਦੇ ਅਤੇ ਜਦੋਂ ਰੁਕੂਅ ਕਰਦੇ 'ਤੇ ਰੁਕੂਅ 'ਚੋਂ ਸਿਰ ਚੁੱਕਦੇ ਤਾਂ ਰਫ਼ਆ-ਯਦੈਨ ਕਰਦੇ ਅਤੇ ਫ਼ਰਮਾਉਂਦੇ ਕਿ ਰਸੂਲੱਲਾਹ (ਸ.) ਵੀ ਇਸੇ ਤਰ੍ਹਾਂ ਹੀ ਕਰਿਆ ਕਰਦੇ ਸੀ।

{ਮੁਸਨਦ ਅਲ ਸਿਰਾਜ,ਇਬਨੇ ਮਾਜਾ-868,ਇਬਨੇ ਹਜਰ ਨੇ ਕਿਹਾ ਹੈ ਕਿ ਇਸਦੇ ਰਾਵੀ ਸਕਾ (ਵਿਸ਼ਵਾਸਪਾਤਰ) ਹਨ}

## ਰਫ਼ਆ-ਯਦੈਨ ਨਾ ਕਰਨ ਵਾਲੇ (ਲੋਕਾਂ) ਦੀਆਂ ਦਲੀਲਾਂ ਦਾ ਵਿਸ਼ਲੇਸ਼ਣ :

ਜਿਹੜੀਆਂ ਹਦੀਸਾਂ ਤੋਂ ਰਫ਼ਆ-ਯਦੈਨ ਨਾ ਕਰਨ ਦੀ ਦਲੀਲ ਲਈ ਜਾਂਦੀ ਉਹਨਾਂ ਦਾ ਸੰਖੇਪ ਵਿੱਚ ਜਵਾਬ ਇਸ ਪ੍ਰਕਾਰ ਹੈ।

### ਪਹਿਲੀ ਹਦੀਸ:

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਕੀ ਗੱਲ ਹੈ ਕਿ ਮੈਂ ਤੁਹਾਨੂੰ ਇੰਝ ਹੱਥ ਚੁੱਕਦੇ ਦੇਖਦਾ ਹਾਂ ਜਿਵੇਂ ਕਿ ਉਹ ਸਰਕਸ਼ ਘੋੜਿਆਂ ਦੀਆਂ ਪੂੰਛਾਂ ਹੋਣ।ਨਮਾਜ਼ ਸ਼ਾਂਤੀ ਨਾਲ ਪੜ੍ਹਿਆ ਕਰੋ।"

(ਮੁਸਲਿਮ-430)

**ਵਿਸ਼ਲੇਸ਼ਣ:** ਇਸ ਹਦੀਸ ਵਿੱਚ ਉਸ ਥਾਂ ਦਾ ਜ਼ਿਕਰ ਨਹੀਂ ਹੈ ਜਿਸ ਥਾਂ 'ਤੇ ਸਹਾਬਾ (ਰਜ਼ੀ.) ਹੱਥ ਚੁੱਕ ਰਹੇ ਸਨ ਅਤੇ ਰਸੂਲੱਲਾਹ (ਸ.) ਨੇ ਉਹਨਾਂ ਨੂੰ ਮਨ੍ਹਾਂ ਕੀਤਾ। ਜਾਬਿਰ ਬਿਨ ਸਮਰਾ ਦੀਆਂ ਹੀ ਮੁਸਲਿਮ ਵਿੱਚ ਦੋ ਰਵਾਇਤਾਂ ਇਸੇ ਨਾਲ ਸੰਬੰਧਿਤ ਹਨ ਜਿਹੜੀਆਂ ਇਸ ਗੱਲ ਨੂੰ ਪੂਰੀ ਤਰ੍ਹਾਂ ਸਪੱਸ਼ਟ ਕਰ ਰਹੀਆਂ ਹਨ।

(1) ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਫ਼ਰਮਾਉਂਦੇ ਹਨ: ਰਸੂਲੱਲਾਹ (ਸ.) ਨਾਲ ਜਦੋਂ ਅਸੀਂ ਨਮਾਜ਼ ਪੜ੍ਹਦੇ ਤਾਂ ਨਮਾਜ਼ ਦੇ ਖ਼ਾਤਮੇ 'ਤੇ ਸੱਜੇ, ਖੱਬੇ (اَلسَّلَامُ عَلَيْكُمْ وَرَحْمَةُ اللهِ) (ਅੱਸਲਾਮੁ ਅਲੈਕੁਮ ਵਾ ਰਹਮਾਤੁੱਲਾਹਿ) ਕਹਿੰਦੇ ਹੋਏ ਹੱਥਾਂ ਨਾਲ ਵੀ ਇਸ਼ਾਰੇ ਕਰਦੇ ਸੀ ਇਹ ਦੇਖਕੇ ਆਪ (ਸ.) ਨੇ ਫ਼ਰਮਾਇਆ:"ਤੁਸੀਂ ਆਪਣੇ ਹੱਥਾਂ ਨਾਲ ਇੰਝ ਇਸ਼ਾਰੇ ਕਰਦੇ ਹੋ ਜਿਵੇਂ ਸ਼ਰਾਰਤੀ ਘੋੜਿਆਂ ਦੀਆਂ ਪੂੰਛਾਂ ਹਿੱਲਦੀਆਂ ਹੋਣ। ਤੁਹਾਨੂੰ ਇਹੀ ਕਾਫ਼ੀ ਹੈ ਕਿ ਕਆਦਾ ਵਿੱਚ (ਬੈਠੇ ਹੋਏ) ਆਪਣੇ ਪੱਟਾਂ ਤੇ ਹੱਥ ਰੱਖੇ ਹੋਏ ਸੱਜੇ ਅਤੇ ਖੱਬੇ ਮੂੰਹ ਮੋੜ ਕੇ (اَلسَّلَامُ عَلَيْكُمْ وَرَحْمَةُ اللهِ) (ਅੱਸਲਾਮੁ ਅਲੈਕੁਮ ਵਾ ਰਹਮਾਤੁੱਲਹਿ) ਕਹੋ।"

(ਮੁਸਲਿਮ-431 ਦੀ ਪੂਰਕ ਹਦੀਸ)

(2) ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਦਾ ਬਿਆਨ ਹੈ: ਅਸੀਂ ਰਸੂਲੱਲਾਹ (ਸ.) ਦੇ ਨਾਲ ਨਮਾਜ਼ ਦੇ ਖ਼ਾਤਮੇ 'ਤੇ (اَلسَّلَامُ عَلَيْكُمْ وَرَحْمَةُ اللهِ) (ਅੱਸਲਾਮੁ ਅਲੈਕੁਮ ਵਾ ਰਹਮਾਤੁੱਲਹਿ) ਕਹਿੰਦੇ ਹੋਏ ਹੱਥਾਂ ਨਾਲ ਇਸ਼ਾਰੇ ਵੀ ਕਰਦੇ ਸੀ, ਇਹ ਦੇਖ ਕੇ ਆਪ (ਸ.) ਨੇ ਫ਼ਰਮਾਇਆ:ਤੁਹਾਨੂੰ ਕੀ ਹੋ ਗਿਆ ਹੈ ਤੁਸੀਂ ਆਪਣੇ ਹੱਥਾਂ ਨਾਲ ਇੰਝ ਇਸ਼ਾਰੇ ਕਰਦੇ ਹੋ ਜਿਵੇਂ ਸ਼ਰਾਰਤੀ ਘੋੜਿਆਂ ਦੀਆਂ ਪੂੰਛਾਂ ਹੋਣ। ਤੁਸੀਂ ਨਮਾਜ਼ ਦੇ ਖ਼ਾਤਮੇ 'ਤੇ ਕੇਵਲ ਜ਼ੁਬਾਨ ਨਾਲ (اَلسَّلَامُ عَلَيْكُمْ وَرَحْمَةُ اللهِ) (ਅੱਸਲਾਮੁ ਅਲੈਕੁਮ ਵਾ ਰਹਮਾਤੁੱਲਹਿ) ਕਹੋ ਅਤੇ ਹੱਥਾਂ ਨਾਲ ਇਸ਼ਾਰਾ ਨਾ ਕਰੋ।

(ਮੁਸਲਿਮ-431)

ਇਮਾਮ ਨੋਵੀ (ਰਹਿ.)"ਅਲ-ਮਜਮੂਅ" ਵਿੱਚ ਫ਼ਰਮਾਉਂਦੇ ਹਨ: ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਦੀ ਇਸ ਰਵਾਇਤ ਤੋਂ ਰੁਕੂਅ ਵਿੱਚ ਜਾਂਦੇ ਅਤੇ ਉੱਠਦੇ ਸਮੇਂ ਰਫ਼ਆ-ਯਦੈਨ ਨਾ ਕਰਨ ਦੀ ਦਲੀਲ ਲੈਣਾ ਅਜੀਬ ਗੱਲ ਹੈ ਅਤੇ ਸੁੰਨਤ ਤੋਂ ਜਹਾਲਤ ਦੀ ਬੁਰੀ ਕਿਸਮ ਹੈ। ਕਿਉਂਕਿ ਇਹ ਹਦੀਸ ਰੁਕੂਅ ਨੂੰ ਜਾਂਦੇ ਅਤੇ ਉੱਠਦੇ ਸਮੇਂ ਰਫ਼ਆ-ਯਦੈਨ ਦੇ ਸੰਬੰਧ ਵਿੱਚ ਨਹੀਂ ਹੈ ਸਗੋਂ ਤਸ਼ਾਹੁਦ ਵਿੱਚ ਸਲਾਮ ਦੇ ਸਮੇਂ ਦੋਵਾਂ ਪਾਸੇ ਹੱਥਾਂ ਨਾਲ ਇਸ਼ਾਰੇ ਕਰਨ ਦੀ ਮਨਾਹੀ ਦੇ ਸੰਬੰਧ ਵਿੱਚ ਹੈ। ਮੁਹੱਦਸੀਨ ਅਤੇ ਜਿਹਨਾਂ ਦਾ ਉਹਨਾਂ ਨਾਲ ਥੋੜ੍ਹਾ ਜਿਹਾ ਵੀ ਸੰਬੰਧ ਹੈ, ਉਹਨਾਂ ਦੇ ਵਿਚਕਾਰ ਇਸ ਸੰਬੰਧ ਵਿੱਚ ਕੋਈ ਮੱਤ-ਭੇਦ ਨਹੀਂ ਹੈ। ਇਸ ਤੋਂ ਬਾਦ ਇਮਾਮ ਨੋਵੀ, ਇਮਾਮ ਬੁਖ਼ਾਰੀ (ਰਹਿ.) ਦੇ ਕਥਨ ਲਿਖਦੇ ਹਨ ਕਿ ਇਸ ਹਦੀਸ ਤੋਂ ਕੁੱਝ ਜਾਹਿਲ ਲੋਕਾਂ ਦੀ ਦਲੀਲ ਲੈਣਾ ਸਹੀ ਨਹੀਂ ਕਿਉਂਕਿ ਇਹ ਸਲਾਮ ਦੇ ਸਮੇਂ ਹੱਥ ਚੁੱਕਣ ਦੇ ਸੰਬੰਧ ਵਿੱਚ ਹੈ ਅਤੇ ਜਿਹੜਾ ਵਿਦਵਾਨ ਹੈ ਉਹ ਇਸ ਤਰ੍ਹਾਂ ਦੀ ਦਲੀਲ ਨਹੀਂ ਲੈਂਦਾ ਕਿਉਂਕਿ ਇਹ ਪ੍ਰਸਿੱਧ ਅਤੇ ਜਾਣੀ ਪਹਿਚਾਣੀ ਗੱਲ ਹੈ। ਇਸ ਵਿੱਚ ਕਿਸੇ ਦਾ ਮੱਤ-ਭੇਦ ਨਹੀਂ ਹੈ ਅਤੇ ਜੇਕਰ ਇਹ ਗੱਲ ਠੀਕ ਹੁੰਦੀ ਤਾਂ ਨਮਾਜ਼ ਦੇ ਸ਼ੁਰੂ ਵਿੱਚ ਅਤੇ ਈਦ

ਦੀ ਨਮਾਜ਼ ਵਿੱਚ ਵੀ ਰਫ਼ਆ-ਯਦੈਨ ਮਨ੍ਹਾਂ ਹੋ ਜਾਂਦੇ, ਕਿਉਂਕਿ ਇਸ ਵਿੱਚ ਕਿਸੇ ਖਾਸ ਰਫ਼ਆ-ਯਦੈਨ ਦਾ ਵਰਣਨ ਨਹੀਂ ਕੀਤਾ ਗਿਆ। ਇਮਾਮ ਬੁਖ਼ਾਰੀ ਫ਼ਰਮਾਉਂਦੇ ਹਨ ਕਿ ਇਸ ਕਰਕੇ ਉਹਨਾਂ ਲੋਕਾਂ ਨੂੰ ਇਸ ਗੱਲ ਤੋਂ ਡਰਨਾ ਚਾਹੀਦਾ ਹੈ ਕਿ ਉਹ ਨਬੀ (ਸ.) ਦੀ ਉਹ ਗੱਲ ਕਹਿ ਰਹੇ ਹਨ ਜਿਹੜੀ ਆਪ ਨੇ ਕਹੀ ਹੀ ਨਹੀਂ ਕਿਉਂਕਿ ਅੱਲਾਹ ਤਆਲਾ ਫ਼ਰਮਾਉਂਦਾ ਹੈ:

﴿فَلْيَحْذَرِ الَّذِيْنَ يُخَالِفُوْنَ عَنْ اَمْرِهٖٓ اَنْ تُصِيْبَهُمْ فِتْنَةٌ اَوْيُصِيْبَهُمْ عَذَابٌ اَلِيْمٌ﴾

"ਫੇਰ ਉਹਨਾਂ ਲੋਕਾਂ ਨੂੰ ਜਿਹੜੇ ਨਬੀ (ਸ.) ਦਾ ਵਿਰੋਧ ਕਰਦੇ ਹਨ ਇਸ ਗੱਲ ਤੋਂ ਡਰਨਾ ਚਾਹੀਦਾ ਕਿ ਉਹਨਾਂ ਨੂੰ (ਦੁਨੀਆ ਵਿੱਚ) ਕੋਈ ਫ਼ਿਤਨਾ ਜਾਂ (ਪਰਲੋਕ ਵਿੱਚ) ਦਰਦਨਾਕ ਅਜ਼ਾਬ ਮਿਲੇ।"

(ਸੂਰਤ ਨੂਰ-63)

**ਦੂਸਰੀ ਹਦੀਸ:**

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਨੇ ਫ਼ਰਮਾਇਆ: ਕੀ ਮੈਂ ਤੁਹਾਨੂੰ ਰਸੂਲੱਲਾਹ ਦੀ ਨਮਾਜ਼ ਨਾ ਦੱਸਾਂ? ਉਹਨਾਂ ਨਮਾਜ਼ ਪੜ੍ਹੀ ਅਤੇ ਹੱਥ ਨਾ ਚੁੱਕੇ ਪ੍ਰੰਤੂ ਪਹਿਲੀ ਵਾਰ।

(ਅਬੂ ਦਾਊਦ-748 ਅਤੇ ਤਿਰਮਿਜ਼ੀ-257)

**ਵਿਸ਼ਲੇਸਣ:** ਇਮਾਮ ਅਬੂ ਦਾਊਦ ਇਸ ਹਦੀਸ ਤੋਂ ਬਾਦ ਫ਼ਰਮਾਉਂਦੇ ਹਨ:

ليس هو بصحيح على هذا اللفظ

"ਇਹ ਹਦੀਸ ਇਹਨਾਂ ਵਾਕਾਂ ਦੇ ਨਾਲ ਸਹੀ ਨਹੀਂ ਹੈ।" (ਅਬੂ ਦਾਊਦ ਦਾ ਹਵਾਲਾ ਉਪਰੋਕਤ ਹੈ) ਦਾਰੁਲ-ਸਲਾਮ ਰਿਆਜ਼ ਅਤੇ ਬੇਤੁਲ-ਅਫ਼ਕਾਰੁਦ-ਦੋਲੀਆ ਵੱਲੋਂ ਪ੍ਰਕਾਸ਼ਿਤ ਕੀਤੀ ਹੋਈ ਪੁਸਤਕ ਅਬੂ ਦਾਊਦ ਵਿੱਚ ਇਹ ਵਿਆਖਿਆ ਮੌਜੂਦ ਹੈ।

ਇਮਾਮ ਤਿਰਮਿਜ਼ੀ ਨੇ ਅਬਦੁੱਲਾਹ ਬਿਨ ਮੁਬਾਰਕ (ਰਹਿ.) ਦੇ ਕਥਨ ਨੂੰ ਤਹਰੀਰ ਕੀਤਾ ਹੈ:

(لم يثبت حديث ابن مسعود)

"ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਦੀ ਰਫ਼ਆ-ਯਦੈਨ ਦੇ ਛੱਡਣ ਦੀ ਹਦੀਸ ਸਾਬਤ ਨਹੀਂ ਹੈ।" (ਤਿਰਮਿਜ਼ੀ-254) ਇਮਾਮ ਇਬਨੇ ਹੱਬਾਨ (ਰਹਿ.) ਨੇ ਤਾਂ ਇੱਥੋਂ ਤੱਕ ਲਿਖ ਦਿੱਤਾ ਕਿ ਇਸ ਵਿੱਚ ਬਹੁਤ ਸਾਰੀਆਂ ਉਲਝਣਾਂ ਹਨ ਜਿਹੜੀਆਂ ਇਸਨੂੰ ਝੂਠਾ ਬਣਾਉਂਦੀਆਂ ਹਨ। (ਜਿਵੇਂ ਕਿ ਇਸ ਵਿੱਚ ਸੁਫ਼ਿਆਨ ਸੌਰੀ ਮੁਦੱਲਿਸ (ਹਦੀਸਾਂ ਨਾਲ ਛੇੜਛਾੜ ਕਰਨ ਵਾਲੇ) ਹਨ ਅਤੇ ਵੱਲੋਂ ਨਾਲ ਰਵਾਇਤ ਕਰਦੇ ਹਨ। ਮੁਦੱਲਿਸ ਦੀਆਂ ਅਨ-ਵੱਲੋਂ ਵਾਲੀਆਂ ਰਵਾਇਤਾਂ ਤਫ਼ੱਰੁਦ (ਜਿਸ ਦੇ ਵਿੱਚ ਹਦੀਸ ਰਵਾਇਤ ਕਰਨ ਵਾਲਾ ਬੰਦਾ ਇਕੱਲਾ ਹੋਵੇ) ਦੀ ਹਾਲਤ ਵਿੱਚ ਜ਼ਈਫ਼ ਹਨ।

**ਤੀਸਰੀ ਹਦੀਸ:**

ਹਜ਼ਰਤ ਬਰਾ (ਰਜ਼ੀ.) ਕਹਿੰਦੇ ਹਨ ਮੈਂ ਰਸੂਲੱਲਾਹ (ਸ.) ਨੂੰ ਦੇਖਿਆ ਆਪ ਜਦੋਂ ਨਮਾਜ਼ ਸ਼ੁਰੂ ਕਰਦੇ ਤਾਂ ਦੋਵਾਂ ਹੱਥਾਂ ਨੂੰ ਕੰਨਾਂ ਤੱਕ ਚੁੱਕਦੇ (ثُمَّ لَمْ يَعُوْدُ) ਫਿਰ ਨਹੀਂ ਚੁੱਕਦੇ ਸੀ।

(ਅਬੂ ਦਾਊਦ-749)

**ਵਿਸ਼ਲੇਸ਼ਣ:** ਇਮਾਮ ਨੋਵੀ (ਰਹਿ.) ਫ਼ਰਮਾਉਂਦੇ ਹਨ ਕਿ ਇਹ ਹਦੀਸ ਜ਼ਈਫ਼ ਹੈ,ਇਸਨੂੰ ਸੁਫ਼ਿਆਨ ਬਿਨ ਓਈਨਾ,ਇਮਾਮ ਸ਼ਾਫ਼ਈ,ਇਮਾਮ ਬੁਖ਼ਾਰੀ ਦੇ ਉਸਤਾਦ ਇਮਾਮ ਹਮੀਦੀ ਅਤੇ ਇਮਾਮ ਅਹਿਮਦ ਬਿਨ ਹੰਬਲ ਵਰਗੇ ਹਦੀਸਾਂ ਦੇ ਇਮਾਮਾਂ (ਰਹਿ.) ਨੇ ਜ਼ਈਫ਼ ਕਰਾਰ ਦਿੱਤਾ ਹੈ। ਕਿਉਂਕਿ ਯਜ਼ੀਦ ਬਿਨ ਅਬੀ ਜ਼ਿਯਾਦ ਪਹਿਲਾਂ (لَمْ يَعُوْدُ) ਨਹੀਂ ਕਹਿੰਦਾ ਸੀ,ਕੂਫ਼ਾ ਵਾਲਿਆਂ ਦੇ ਸਿਖਾਉਣ 'ਤੇ ਉਸ ਨੇ ਇਹ ਵਾਕ ਵਧਾ ਦਿੱਤੇ। ਇਸ ਤੋਂ ਇਲਾਵਾ ਯਜ਼ੀਦ ਬਿਨ ਅਬੀ ਜ਼ਿਯਾਦ ਕਮਜ਼ੋਰ ਅਤੇ ਸ਼ੀਆ ਵੀ ਸੀ। ਅੰਤ ਦੇ ਸਮੇਂ ਯਾਦਾਸ਼ਤ ਖ਼ਰਾਬ ਹੋ ਗਈ ਸੀ (ਤਕਰੀਬ) ਅਤੇ ਮੁਦੱਲਿਸ ਸੀ।

ਇਸ ਤੋਂ ਇਲਾਵਾ ਰਫ਼ਆ-ਯਦੈਨ ਦੀਆਂ ਹਦੀਸਾਂ ਸਰਵਉੱਚ ਹਨ ਕਿਉਂਕਿ ਉਹ ਸਕਾਰਾਤਮਕ ਹਨ ਅਤੇ ਨਕਾਰਾਤਮਕ ਨਾਲੋਂ ਸਕਾਰਾਤਮਕ ਹਦੀਸਾਂ ਨੂੰ ਪਹਿਲ ਦਿੱਤੀ ਜਾਂਦੀ ਹੈ।

ਕੁੱਝ ਲੋਕ ਦਲੀਲ ਦਿੰਦੇ ਹਨ ਕਿ ਮੁਨਾਫ਼ਿਕ ਕਮੀਜ਼ ਦੀਆਂ ਬਾਂਹਵਾਂ ਅਤੇ ਬਗ਼ਲਾਂ ਵਿੱਚ ਬੁੱਤ ਰੱਖ ਕੇ ਲਿਆਉਂਦੇ ਸਨ,ਬੁੱਤਾਂ ਨੂੰ ਸੁੱਟਣ ਲਈ ਰਫ਼ਆ-ਯਦੈਨ ਕੀਤਾ ਗਿਆ,ਬਾਦ ਵਿੱਚ ਇਸਨੂੰ ਛੱਡ ਦਿੱਤਾ,ਪ੍ਰੰਤੂ ਹਦੀਸਾਂ ਦੀਆਂ ਕਿਤਾਬਾਂ ਵਿੱਚ ਇਸਦਾ ਕੋਈ ਸਬੂਤ ਨਹੀਂ ਹੈ।ਪ੍ਰੰਤੂ ਇਹ ਗੱਲ ਜਾਹਲਾਂ ਦੀ ਜ਼ੁਬਾਨ 'ਤੇ ਘੁੰਮਦੀ ਰਹਿੰਦੀ ਹੈ।

ਹੇਠਾਂ ਲਿਖੀਆਂ ਵਾਸਤਵਿਕਤਾਵਾਂ ਇਸ ਕਥਨ ਦੀ ਕਮਜ਼ੋਰੀ ਸਿੱਧ ਕਰਦੀਆਂ ਹਨ:

(1) ਮੱਕਾ ਵਿੱਚ ਬੁੱਤ ਸਨ ਪ੍ਰੰਤੂ ਜਮਾਅਤ ਫ਼ਰਜ਼ ਨਹੀਂ ਸੀ। ਮਦੀਨਾ ਵਿੱਚ ਜਮਾਅਤ ਫ਼ਰਜ਼ ਹੋਈ ਪਰ ਬੁੱਤ ਨਹੀਂ ਸਨ,ਫਿਰ ਮੁਨਾਫ਼ਿਕ ਕਿਹੜੇ ਬੁੱਤਾਂ ਨੂੰ ਚੁੱਕ ਕੇ ਮਸਜਿਦਾਂ ਵਿੱਚ ਚਲੇ ਆਉਂਦੇ ਸਨ?

(2) ਆਸ਼ਚਰਜ਼ ਹੈ ਕਿ ਜਾਹਲ ਲੋਕ ਇਸ ਗੱਪ ਨੂੰ ਸਹੀ ਮੰਨਦੇ ਹਨ ਅਤੇ ਇਸੇ ਦੇ ਨਾਲ ਨਬੀ ਅਕਰਮ (ਸ.) ਨੂੰ ਆਲਿਮ-ਉਲ-ਗ਼ੈਬ ਵੀ ਮੰਨਦੇ ਹਨ ਜੇਕਰ ਅਪ (ਸ.) ਆਲਿਮ-ਉਲ-ਗ਼ੈਬ ਹੁੰਦੇ ਤਾਂ ਰਫ਼ਆ-ਯਦੈਨ ਕਰਵਾਉਣ ਤੋਂ ਬਿਨਾਂ ਹੀ ਇਹ ਜਾਣ ਸਕਦੇ ਸੀ ਕਿ ਫ਼ਲਾਂ-ਫ਼ਲਾਂ ਵਿਅਕਤੀ ਮਸਜਿਦ ਵਿੱਚ ਬੁੱਤ ਲੈ ਆਇਆ ਹੈ।

(3) ਬੁੱਤ ਹੀ ਸੁੱਟਣੇ ਸੀ ਤਾਂ ਇਹ,ਤਕਬੀਰ-ਏ-ਤਹਿਰੀਮਾ ਕਹਿੰਦੇ ਸਮੇਂ ਜਿਹੜਾ ਰਫ਼ਆ-ਯਦੈਨ ਕੀਤਾ ਜਾਂਦਾ ਹੈ ਅਤੇ ਇਸੇ ਤਰ੍ਹਾਂ ਰੁਕੂਅ ਅਤੇ ਸਿਜਦੇ ਦੇ ਦੌਰਾਨ ਵੀ ਡਿੱਗ ਸਕਦੇ ਸਨ,ਇਸ ਲਈ ਅਲੱਗ ਤੋਂ ਰਫ਼ਆ-ਯਦੈਨ ਦੀ ਸੁੰਨਤ ਜਾਰੀ ਕਰਨ ਦੀ ਕੋਈ ਲੋੜ ਨਹੀਂ ਸੀ।

(4) ਦੋਗਲੇ ਲੋਕ ਵੀ ਕਿੰਨੇ ਵਿਵੇਕਹੀਨ ਸਨ ਕਿ ਬੁੱਤ ਜੇਬਾਂ ਵਿੱਚ ਲਿਆਉਣ ਦੀ ਥਾਂ ਬਗ਼ਲਾਂ ਵਿੱਚ ਲੈਕੇ ਆਉਂਦੇ ਸਨ?

(5) ਨਿਸ਼ਚਿਤ ਹੀ ਜਾਹਲ ਲੋਕ ਅਤੇ ਉਹਨਾਂ ਦੇ ਪੇਸ਼ਵਾ (ਆਗੂ) ਇਹ ਦੱਸਣ ਵਿੱਚ ਨਾਕਾਮ ਹਨ ਕਿ ਉਹਨਾਂ ਦੇ ਹੀ ਕਹਿਣ ਅਨੁਸਾਰ ਰਫ਼ਆ-ਯਦੈਨ ਕਰਦੇ ਸਮੇਂ ਮੁਨਾਫ਼ਿਕਾਂ ਦੀਆਂ ਬਗ਼ਲਾਂ ਵਿੱਚੋਂ ਜੇਕਰ ਬੁੱਤ ਡਿੱਗਦੇ ਸਨ ਤਾਂ ਫਿਰ ਆਪ ਨੇ ਉਹਨਾਂ ਨੂੰ ਕੀ ਸਜ਼ਾ ਦਿੱਤੀ?

ਅਸਲ ਵਿੱਚ ਇਹ ਮਾਤਰ ਇੱਕ ਘੜ੍ਹੀ ਹੋਈ ਕਹਾਣੀ ਹੈ। ਜਿਸਦਾ ਸੱਚਾਈ ਦੇ ਨਾਲ ਥੋੜ੍ਹਾ ਜਿਹਾ ਵੀ ਸੰਬੰਧ ਨਹੀਂ ਹੈ।

ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਇਬਨੇ ਹਜ਼ਰਤ ਜ਼ੁਬੈਰ (ਰਜ਼ੀ:) ਕਹਿੰਦੇ ਹਨ:ਰਸੂਲੱਲਾਹ (ਸ.) ਨੇ ਰਫ਼ਆ-ਯਦੈਨ ਕੀਤਾ ਸੀ ਅਤੇ ਬਾਦ ਵਿੱਚ ਛੱਡ ਦਿੱਤਾ ਸੀ।

(ਨਸਬੁੱਰਾਯਾ-1/404,ਪ੍ਰੰਤੂ ਇਹ ਰਵਾਇਤ ਮੁਰਸਲ ਅਤੇ ਜ਼ਈਫ਼ ਹੈ)

ਸੱਚਾਈ ਤਾਂ ਇਹ ਹੈ ਕਿ ਰਫ਼ਆ-ਯਦੈਨ ਮਨਸੂਖ਼ (ਖ਼ਤਮ) ਹੀ ਨਹੀਂ ਹੋਇਆ। ਕਿਉਂਕਿ ਮਨਸੂਖ਼ ਹਮੇਸ਼ਾ ਉੱਥੇ ਹੁੰਦਾ ਹੈ ਜਿੱਥੇ (1) ਦੋ ਹਦੀਸਾਂ ਆਪਸ ਵਿੱਚ ਟਕਰਾਉਂਦੀਆਂ ਹੋਣ। (2) ਦੋਵੇਂ ਮਕਬੂਲ ਹੋਣ। (3) ਉਹਨਾਂ ਦਾ ਕੋਈ ਸਾਂਝਾ ਅਰਥ ਨਾ ਨਿਕਲਦਾ ਹੋਵੇ। (4) ਦਲੀਲਾਂ ਤੋਂ ਸਾਬਤ ਹੁੰਦਾ ਹੋਵੇ ਕਿ ਉਹਨਾਂ ਦੋਵਾਂ ਵਿੱਚ ਫ਼ਲਾਂ ਪਹਿਲੇ ਯੁੱਗ ਦੀ ਹੈ ਅਤੇ ਫ਼ਲਾਂ ਬਾਦ ਵਿੱਚ ਦੱਸੀ ਗਈ ਹੈ,ਉਸ ਸਮੇਂ ਬਾਦ ਵਾਲੀ ਹਦੀਸ ਪਹਿਲੀ ਹਦੀਸ ਨੂੰ ਮਨਸੂਖ਼ ਕਰ ਦਿੰਦੀ ਹੈ।

ਪ੍ਰੰਤੂ ਇੱਥੇ ਰਫ਼ਆ-ਯਦੈਨ ਕਰਨ ਦੀਆਂ ਹਦੀਸਾਂ ਜ਼ਿਆਦਾ ਹਨ ਅਤੇ ਸਹੀ ਵੀ,ਜਦੋਂ ਕਿ ਨਾ ਕਰਨ ਦੀਆਂ ਹਦੀਸਾਂ ਘੱਟ ਹਨ ਅਤੇ ਕਮਜ਼ੋਰ ਵੀ (ਉਹਨਾਂ 'ਤੇ ਮੁਹੱਦਿਸੀਨ ਦੀ ਬਹਿਸ ਵੀ ਹੈ)। ਹੁਣ ਨਾ ਤਾਂ ਮਕਬੂਲ ਅਤੇ ਮਰਦੂਦ (ਰੱਦ ਹੋਈਆਂ) ਹਦੀਸਾਂ ਦਾ ਸਾਂਝਾ ਅਰਥ ਲੈਣਾ ਜਾਇਜ਼ ਹੈ ਅਤੇ ਨਾ ਹੀ ਮਰਦੂਦ (ਰੱਦ ਹੋਈਆਂ) ਹਦੀਸਾਂ ਨਾਲ ਮਕਬੂਲ ਹਦੀਸਾਂ ਨੂੰ ਮਨਸੂਖ਼ ਕੀਤਾ ਜਾ ਸਕਦਾ ਹੈ। ਰਫ਼ਆ-ਯਦੈਨ ਦੇ ਮਨਸੂਖ਼ ਨਾ ਹੋਣ ਦੀਆਂ ਹਦੀਸਾਂ ਇਹ ਹਨ:

(1) ਸਹਾਬਾ ਕਿਰਾਮ (ਰਜ਼ੀ.) ਨੇ ਆਪ ਜੀ ਦੇ ਪਵਿੱਤਰ ਜੀਵਨ ਦੇ ਅੰਤਿਮ ਦਿਨਾਂ (9ਹਿ. ਅਤੇ 10ਹਿ.) ਵਿੱਚ ਨਬੀ ਅਕਰਮ (ਸ.) ਦਾ ਰਫ਼ਆ-ਯਦੈਨ ਕਰਨਾ ਰਵਾਇਤ ਕੀਤੀ ਹੈ।

(2) ਸਹਾਬਾ ਕਿਰਾਮ (ਰਜ਼ੀ.) ਨਬੂਵਤ ਦੇ ਯੁੱਗ ਤੋਂ ਬਾਦ ਵੀ ਰਫ਼ਆ-ਯਦੈਨ 'ਤੇ ਅਮਲ ਕਰਦੇ ਰਹੇ।

(3) ਕਿਹਾ ਜਾਂਦਾ ਹੈ ਚਾਰੇ ਇਮਾਮ ਸੱਚੇ ਹਨ ਜੇਕਰ ਇਸ ਤਰ੍ਹਾਂ ਹੈ ਤਾਂ ਉਹਨਾਂ ਚਾਰਾਂ ਵਿੱਚੋਂ ਤਿੰਨ ਰਫ਼ਆ-ਯਦੈਨ ਕਰਨ ਦੇ ਕਾਇਲ ਹਨ।

(4) ਜਿਹਨਾਂ ਮੁਹੱਦਸੀਨ ਕਿਰਾਮ (ਰਹਿ.) ਨੇ ਰਫ਼ਆ-ਯਦੈਨ ਦੀਆਂ ਹਦੀਸਾਂ ਨੂੰ ਆਪਣੀਆਂ ਮਕਬੂਲ ਅਤੇ ਪ੍ਰਮਾਣਿਕਤਾਵਾਂ ਨਾਲ ਰਵਾਇਤ ਕੀਤਾ ਹੈ

ਉਹਨਾਂ ਵਿੱਚੋਂ ਕਿਸੇ ਨੇ ਇਹ ਟਿੱਪਣੀ ਨਹੀਂ ਕੀਤੀ ਕਿ "ਰਫ਼ਆ-ਯਦੈਨ ਮਨਸੂਖ਼ ਹੈ" ਇਸ ਤੋਂ ਸਾਬਤ ਹੁੰਦਾ ਹੈ ਕਿ ਸਹਾਬਾ 'ਤੇ ਤਾਬੀਈਨ ਅਤੇ ਫ਼ੁਕਹਾ ਅਤੇ ਮੁਹੱਦਸੀਨ ਦੇ ਨੇੜੇ ਰਫ਼ਆ-ਯਦੈਨ ਮਨਸੂਖ਼ ਨਹੀਂ ਸਗੋਂ ਨਬੀ (ਸ.) ਦੀ ਸੁੰਨਤ ਹੈ ਅਤੇ ਸਪੱਸ਼ਟ ਹੈ ਕਿ ਸੁੰਨਤ ਛੱਡਣ ਲਈ ਨਹੀਂ ਸਗੋਂ ਅਪਨਾਉਣ ਲਈ ਹੁੰਦੀ ਹੈ। ਹੁਣ ਜਿਹੜਾ ਵਿਅਕਤੀ ਇੱਕ ਗ਼ੈਰ ਮਾਸੂਮ ਉੱਮਤੀ ਦੇ ਅਮਲ ਨੂੰ ਨਬੀ ਦੀ ਸੁੰਨਤ ਤੇ ਪਹਿਲ ਦਿੰਦਾ ਹੈ ਅਤੇ ਸੁੰਨਤ ਨੂੰ ਹਮੇਸ਼ਾ ਜਾਣ-ਬੁੱਝ ਕੇ ਛੱਡਿਆ ਹੋਇਆ ਹੈ ਉਸਨੂੰ ਰਸੂਲੱਲਾਹ (ਸ.) ਨੂੰ ਮੁਹੱਬਤ ਕਰਨ ਦਾ ਦਾਅਵਾ ਚੰਗਾ ਨਹੀਂ ਲੱਗਦਾ। ਅੱਲਾਹ ਤਆਲਾ ਸਾਨੂੰ ਸਾਰਿਆਂ ਨੂੰ ਹਦਾਇਤ ਦੇਵੇ। ਆੱਮੀਨ

ਇਸੇ ਤਰ੍ਹਾਂ ਇਸ ਸਿਲਸਿਲੇ ਵਿੱਚ ਇੱਕ ਹੋਰ ਰਵਾਇਤ ਵੀ ਪੇਸ਼ ਕੀਤੀ ਜਾਂਦੀ ਹੈ ਕਿ ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਨੇ ਫ਼ਮਾਇਆ "ਮੈਂ ਰਸੂਲੱਲਾਹ (ਸ.),ਅਬੂ ਬਕਰ ਅਤੇ ਉਮਰ (ਰਜ਼ੀ.) ਦੇ ਨਾਲ ਨਮਾਜ਼ ਪੜ੍ਹੀ ਇਹ ਲੋਕ ਨਮਾਜ਼ ਦੇ ਸ਼ੁਰੂ ਤੋਂ ਇਲਾਵਾ ਹੱਥ ਨਹੀਂ ਚੁੱਕਦੇ ਸਨ।"

(ਬੈਹਕੀ-2/79,80)

ਇਮਾਮ ਦਾਰ ਕੁਤਨੀ ਲਿਖਦੇ ਹਨ ਕਿ ਇਸਦਾ ਰਾਵੀ ਮੁਹੰਮਦ ਬਿਨ ਜਾਬਿਰ ਜ਼ਈਫ਼ ਹੈ। ਸਗੋਂ ਕੁੱਝ ਉਲਮਾ (ਇਬਨੇ ਜੋਜ਼ੀ ਅਤੇ ਇਬਨੇ ਤੈਮੀਆ ਆਦਿ) ਨੇ ਇਸਨੂੰ ਮੌਜ਼ੂ (ਘੜਿਆ) ਹੋਇਆ ਕਿਹਾ ਹੈ।(ਭਾਵ ਇਹ ਰਵਾਇਤ ਇਬਨੇ ਮਸਊਦ ਰਜ਼ੀ:ਦੀ ਬਿਆਨ ਕੀਤੀ ਹੋਈ ਨਹੀਂ ਹੈ ਸਗੋਂ ਕਿਸੇ ਨੇ ਆਪਣੇ ਆਪ ਘੜ ਕੇ ਉਹਨਾਂ ਵੱਲ ਸੰਬੰਧਿਤ ਕਰ ਦਿੱਤੀ ਹੈ) ਇਸ ਲਈ ਇਹੋ ਜਿਹੀਆਂ ਰਵਾਇਤਾਂ ਦੱਸਣਾ ਜਾਇਜ਼ ਨਹੀਂ ਹੈ।

ਸਿੱਟਾ : ਰਫ਼ਆ-ਯਦੈਨ ਦੀਆਂ ਹਦੀਸਾਂ ਅਧਿਕਤਰ ਸਹੀ ਅਤੇ ਪ੍ਰਮਾਣਿਕ ਰਾਵੀਆਂ ਵੱਲੋਂ ਬਿਆਨ ਕੀਤੀਆ ਗਈਆਂ ਹਨ। ਰਫ਼ਆ-ਯਦੈਨ ਨਾ ਕਰਨ ਦੀਆਂ ਹਦੀਸਾਂ ਅਰਥ ਅਤੇ ਪ੍ਰਮਾਣਿਕਤਾ ਉੱਤੇ ਖਰੀਆਂ ਨਹੀ ਉੱਤਰਦੀਆਂ ਹਨ। ਇਮਾਮ ਬੁਖ਼ਾਰੀ (ਰਹਿ.) ਲਿਖਦੇ ਹਨ ਕਿ ਵਿਦਵਾਨਾਂ ਦੇ ਨੇੜੇ ਕਿਸੇ ਇੱਕ ਸਹਾਬਾ ਤੋਂ ਵੀ ਰਫ਼ਆ-ਯਦੈਨ ਨਾ ਕਰਨਾ ਸਾਬਤ ਨਹੀਂ ਹੁੰਦਾ।

***

# ਰੁਕੂਅ ਦਾ ਵਰਨਣ

(1) ਰੁਕੂਅ ਵਿੱਚ ਜਾਂਦੇ ਸਮੇਂ ਅੱਲਾਹੁ ਅਕਬਰ ਕਹਿ ਕੇ ਦੋਵਾਂ ਹੱਥਾਂ ਨੂੰ ਮੋਢਿਆਂ (ਜਾਂ ਕੰਨਾਂ) ਤੱਕ ਚੁੱਕੋ। ਜਿਵੇਂ ਕਿ ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ:"ਨਬੀ ਅਕਰਮ (ਸ.) ਜਦੋਂ ਰੁਕੂਅ ਦੇ ਲਈ ਤਕਬੀਰ ਕਹਿੰਦੇ ਤਾਂ ਆਪਣੇ ਦੋਵਾਂ ਹੱਥਾਂ ਨੂੰ ਮੋਢਿਆਂ ਤੱਕ ਚੁੱਕਦੇ ਸਨ।"

(ਬੁਖ਼ਾਰੀ-735 ਅਤੇ ਮੁਸਲਿਮ-390)

(2) ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ ਰਸੂਲੱਲਾਹ (ਸ.) ਰੁਕੂਅ ਵਿੱਚ ਪਿੱਠ ਨੂੰ ਬਿਲਕੁੱਲ ਸਿੱਧਾ ਰੱਖਦੇ,ਨਾ ਸਿਰ ਉੱਚਾ ਹੁੰਦਾ ਅਤੇ ਨਾ ਨੀਵਾਂ।

(ਮੁਸਲਿਮ-498)

(3) ਰਸੂਲੱਲਾਹ (ਸ.) ਨੇ ਰੁਕੂਅ ਕੀਤਾ ਤਾਂ ਆਪਣੀਆਂ ਹਥੇਲੀਆਂ ਨੂੰ ਗੋਡਿਆਂ ਉੱਤੇ ਰੱਖਿਆ ਅਤੇ ਉਹਨਾਂ ਨੂੰ ਮਜ਼ਬੂਤੀ ਨਾਲ ਫੜਿਆ,ਉਂਗਲਾਂ ਨੂੰ ਖੁੱਲ੍ਹਾ ਰੱਖਿਆ,ਅਤੇ ਦੋਵਾਂ ਬਾਂਹਵਾਂ ਨੂੰ ਤਾਣ ਕੇ ਰੱਖਿਆ ਅਤੇ ਕੂਹਣੀਆਂ ਨੂੰ ਸਰੀਰ ਤੋਂ ਦੂਰ ਰੱਖਿਆ।

(ਅਬੂ ਦਾਊਦ-734,ਤਿਰਮਿਜ਼ੀ-260,ਇਸਨੂੰ ਤਿਰਮਿਜ਼ੀ ਅਤੇ ਨੌਵੀ ਨੇ ਸਹੀ ਕਿਹਾ ਹੈ)

★ ਹਜ਼ਰਤ ਹੁਜ਼ੈਫ਼ਾ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਰੁਕੂਅ ਵਿੱਚ ਕਹਿੰਦੇ :(سُبحَانَ رَبِّيَ العَظِيم) ਸੁਬਹਾਨਾ ਰੱਬਿ ਅਲ ਅਜ਼ੀਮ"ਮੇਰਾ ਰੱਬ ਮਹਾਨ (ਹਰ ਬੁਰਾਈ ਤੋਂ) ਪਾਕ ਹੈ"। (ਮੁਸਲਿਮ 772)

ਆਪ ਇਹ ਵਾਕ ਤਿੰਨ ਵਾਰ ਕਹਿੰਦੇ ਸਨ। (ਇਬਨੇ ਮਾਜਾ-੮੮੪)

★ ਹਜ਼ਰਤ ਆਇਸ਼ਾ (ਰਜ਼ੀ.) ਕਹਿੰਦੀ ਹਨ ਕਿ ਨਬੀ ਅਕਰਮ (ਸ.) ਆਪਣੇ ਰੁਕੂਅ ਅਤੇ ਸਿਜਦੇ ਵਿੱਚ ਅਕਸਰ ਕਹਿੰਦੇ ਸੀ:

(سُبحَانَكَ اللّٰهُمَّ رَبَّنَا وَبِحَمدِكَ اللّٰهُمَّ اغفِرلِي)

**"ਸੁਬਹਾਨਾ ਕੱਲਾ ਹੁੰਮਾ ਰੱਬਾਨਾ ਵ-ਬਿਹਮਦਿਕਾ ਅੱਲਾਹੁਮ ਮਗ਼ਫ਼ਿਰਲੀ"**

"ਹੇ ਸਾਡੇ ਪਾਲਨਹਾਰ ਅੱਲਾਹ!ਤੂੰ ਪਾਕ ਹੈਂ,ਅਸੀਂ ਤੇਰੀ ਪ੍ਰਸੰਸਾ ਬਿਆਨ ਕਰਦੇ ਹਾਂ। ਯਾ ਇਲਾਹੀ ਮੈਨੂੰ ਬਖ਼ਸ਼ ਦੇ।"

(ਬੁਖ਼ਾਰੀ-794 ਅਤੇ ਮੁਸਲਿਮ-484)

★ ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਕਰਦੀ ਹਨ ਕਿ ਨਬੀ ਅਕਰਮ (ਸ.) ਆਪਣੇ ਰੁਕੂਅ ਅਤੇ ਸਿਜਦੇ ਵਿੱਚ ਕਹਿੰਦੇ ਸਨ:

(سُبُّوحٌ قُدُّوسٌ رَبُّ الْمَلٰئِكَةِ وَالرُّوحِ)

**"ਸੁੱਬੂਹੁਨ ਕੁੱਦੂਸੁਨ ਰੱਬੁਲ ਮਲਾਇਕਾਤਿ-ਵੱਰੂਹਿ"**

"ਫ਼ਰਿਸ਼ਤਿਆਂ ਅਤੇ ਰੂਹ (ਜਿਬਰਾਈਲ) ਦਾ ਪਾਲਨਹਾਰ ਅਤਿਅੰਤ ਪਵਿੱਤਰ ਹੈ।"

(ਮੁਸਲਿਮ-487)

## ਰੁਕੂਅ ਦੀਆਂ ਹੋਰ ਬਹੁਤ ਸਾਰੀਆਂ ਦੁਆਵਾਂ ਰਸੂਲ (ਸ.) ਤੋਂ ਸਾਬਿਤ ਹਨ।

**ਸੰਤੁਸ਼ਟੀ ਨਮਾਜ਼ ਦਾ ਰੁਕਨ (ਥੰਮ੍ਹ) ਹੈ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਿਅਕਤੀ ਮਸਜਿਦ ਵਿੱਚ ਦਾਖ਼ਲ ਹੋਇਆ, ਰਸੂਲੱਲਾਹ (ਸ.) ਮਸਜਿਦ ਦੇ ਕੋਨੇ ਵਿੱਚ ਬੈਠੇ ਸੀ। ਉਸ ਵਿਅਕਤੀ ਨੇ ਨਮਾਜ਼ ਪੜ੍ਹੀ (ਅਤੇ ਰੁਕੂਅ, ਸਿਜਦੇ, ਕੌਮੇ ਅਤੇ ਜਲਸਿਆਂ ਦਾ ਧਿਆਨ ਨਾ ਰੱਖਿਆ, ਛੇਤੀ-ਛੇਤੀ ਨਮਾਜ਼ ਪੜ੍ਹਕੇ) ਰਸੂਲੱਲਾਹ (ਸ.) ਦੀ ਖ਼ਿਦਮਤ ਵਿੱਚ ਹਾਜਰ ਹੋਇਆ ਅਤੇ ਆਪ ਨੂੰ ਸਲਾਮ ਕੀਤਾ, ਆਪ ਨੇ ਫ਼ਰਮਾਇਆ:

(وَعَلَيْكُمُ السَّلَامُ)

(ਵਾ-ਅਲੈਕੁਮੱਸਲਾਮ) ਵਾਪਸ ਜਾ ਅਤੇ ਫਿਰ ਨਮਾਜ਼ ਪੜ੍ਹ। ਇਸ ਕਰਕੇ ਕਿ ਤੂੰ ਨਮਾਜ਼ ਨਹੀਂ ਪੜ੍ਹੀ।" ਉਹ ਗਿਆ ਫਿਰ ਨਮਾਜ਼ ਪੜ੍ਹੀ (ਜਿਵੇਂ ਪਹਿਲਾਂ ਬਿਨਾਂ ਤਰਤੀਬ ਤੋਂ ਪੜ੍ਹੀ ਸੀ)। ਫਿਰ ਆਇਆ ਅਤੇ ਸਲਾਮ ਕੀਤਾ ਆਪ ਨੇ ਫ਼ਰਮਾਇਆ:

(وَعَلَيْكُمُ السَّلَامُ)

"(ਵਾ-ਅਲੈਕੁਮੱਸਲਾਮ) ਜਾ ਫਿਰ ਨਮਾਜ਼ ਪੜ੍ਹ। ਕਿਉਂਕਿ ਤੂੰ ਨਮਾਜ਼ ਨਹੀਂ ਪੜ੍ਹੀ।" ਉਸ ਵਿਅਕਤੀ ਨੇ ਤਿੰਨ ਜਾਂ ਚਾਰ ਵਾਰ (ਬੇਕਾਇਦਾ) ਨਮਾਜ਼ ਪੜ੍ਹਨ ਤੋਂ ਬਾਦ ਕਿਹਾ:"ਤੁਸੀਂ ਮੈਨੂੰ (ਨਮਾਜ਼ ਪੜ੍ਹਨ ਦਾ ਸਹੀ ਤਰੀਕਾ) ਸਿਖਾ ਦਿਓ।" ਇਸ ਤੇ ਆਪ ਨੇ ਫ਼ਰਮਾਇਆ:"ਜਦੋਂ ਤੂੰ ਨਮਾਜ਼ ਦੇ ਇਰਾਦੇ ਨਾਲ ਉੱਠੇ ਤਾਂ ਪਹਿਲਾਂ ਖ਼ੂਬ ਚੰਗੀ ਤਰ੍ਹਾਂ ਵਜ਼ੂ ਕਰ, ਫਿਰ ਕਿਬਲੇ ਵੱਲ ਮੂੰਹ ਕਰਕੇ ਖੜ੍ਹਾ ਹੋਕੇ ਤਕਬੀਰ-ਏ-ਤਹਿਰੀਮਾ ਕਹਿ, ਫੇਰ ਕੁਰਆਨ ਮਜੀਦ ਵਿੱਚੋਂ ਜੋ ਤੇਰੇ ਲਈ ਆਸਾਨ ਹੈ ਪੜ੍ਹ, ਫਿਰ ਰੁਕੂਅ ਕਰ, ਇੱਥੋਂ ਤੱਕ ਕਿ ਸੰਤੁਸ਼ਟੀ ਨਾਲ ਰੁਕੂਅ (ਪੂਰਾ) ਕਰ, ਫਿਰ (ਰੁਕੂਅ 'ਚੋਂ) ਸਿਰ ਚੁੱਕ ਇੱਥੋਂ ਤੱਕ ਕਿ ਕੌਮਾ ਵਿੱਚ ਬਿਲਕੁੱਲ ਸਿੱਧਾ ਖੜ੍ਹਾ ਹੋ ਜਾ, ਫਿਰ ਸਿਜਦਾ ਕਰ ਇੱਥੋਂ ਤੱਕ ਕਿ ਸੰਤੁਸ਼ਟੀ ਨਾਲ ਸਿਜਦਾ (ਪੂਰਾ) ਕਰ, ਫਿਰ (ਸਿਜਦੇ 'ਚੋਂ) ਆਪਣਾ ਸਿਰ ਚੁੱਕ ਅਤੇ (ਦੂਸਰੀ ਰਕਾਅਤ ਦੇ ਲਈ) ਸਿੱਧਾ ਖੜ੍ਹਾ ਹੋ ਜਾ, ਫਿਰ ਇੰਝ ਆਪਣੀ ਸਾਰੀ ਨਮਾਜ਼ ਪੂਰੀ ਕਰ।

(ਬੁਖ਼ਾਰੀ-793 ਅਤੇ ਮੁਸਲਿਮ-397)

ਇਸ ਹਦੀਸ ਵਿੱਚ ਜਿਸ ਨਮਾਜ਼ੀ ਦਾ ਜ਼ਿਕਰ ਹੈ ਉਹ ਰੁਕੂਅ ਅਤੇ ਸਿਜਦੇ

ਬਹੁਤ ਛੇਤੀ-ਛੇਤੀ ਕਰਦਾ ਸੀ। ਕੌਮਾ ਅਤੇ ਜਲਸਾ ਇਤਮਿਨਾਨ ਨਾਲ ਰੁਕ-ਰੁਕ ਕੇ ਨਹੀਂ ਕਰਦਾ ਸੀ, ਰਸੂਲੱਲਾਹ (ਸ.) ਨੇ ਹਰ ਵਾਰ ਉਸ ਨੂੰ ਕਿਹਾ ਕਿ ਫਿਰ ਨਮਾਜ਼ ਪੜ੍ਹ ਕਿਉਂਕਿ ਤੂੰ ਨਮਾਜ਼ ਪੜ੍ਹੀ ਹੀ ਨਹੀਂ। ਆਪ ਨੇ ਉਹਨਾਂ ਅਰਕਾਨਾਂ ਦੀ ਅਦਾਇਗੀ ਵਿੱਚ ਇਤਮਿਨਾਨ ਤੋਂ ਬਿਨਾਂ ਨਮਾਜ਼ ਦੇ ਗ਼ਲਤ ਹੋਣ ਦਾ ਕਾਰਨ ਦੱਸਿਆ ਹੈ।

ਹਜ਼ਰਤ ਹੁਜ਼ੈਫ਼ਾ ਬਿਨ ਯਮਾਨ (ਰਜ਼ੀ.) ਨੇ ਇੱਕ ਵਿਅਕਤੀ ਨੂੰ ਨਮਾਜ਼ ਪੜ੍ਹਦੇ ਹੋਏ ਦੇਖਿਆ ਜਿਹੜਾ ਰੁਕੂਅ ਅਤੇ ਸਿਜਦੇ ਪੂਰੀ ਤਰ੍ਹਾਂ ਅਦਾ ਨਹੀਂ ਕਰ ਰਿਹਾ ਸੀ। ਹਜ਼ਰਤ ਹੁਜ਼ੈਫ਼ਾ (ਰਜ਼ੀ.) ਨੇ ਉਸ ਨੂੰ ਕਿਹਾ ਕਿ: "ਤੂੰ ਨਮਾਜ਼ ਹੀ ਨਹੀਂ ਪੜ੍ਹੀ ਅਤੇ ਜੇਕਰ ਤੁਸੀਂ (ਇੰਝ ਹੀ ਨਮਾਜ਼ ਪੜ੍ਹਦੇ ਹੋਏ) ਮਰ ਗਏ ਤਾਂ ਉਸ ਤਰੀਕੇ ਅਨੁਸਾਰ ਨਹੀਂ ਮਰੋਗੇ ਜਿਸ 'ਤੇ ਅੱਲਾਹ ਤਆਲਾ ਨੇ ਮੁਹੰਮਦ (ਸ.) ਨੂੰ ਪੈਦਾ ਕੀਤਾ ਸੀ।"

(ਬੁਖ਼ਾਰੀ-791)

ਹਜ਼ਰਤ ਅਬੂ ਮਸਊਦ ਅਨਸਾਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: ਆਦਮੀ ਦੀ ਨਮਾਜ਼ ਕਬੂਲ ਨਹੀਂ ਹੁੰਦੀ ਜਦੋਂ ਤੱਕ ਕਿ ਰੁਕੂਅ ਅਤੇ ਸਿਜਦੇ (ਤੋਂ ਸਿਰ ਚੁੱਕ ਕੇ ਬਿਲਕੁੱਲ ਇਤਮਿਨਾਨ ਨਾਲ ਖੜ੍ਹਾ ਹੋਕੇ ਜਾਂ ਬੈਠ ਕੇ) ਆਪਣੀ ਪਿੱਠ ਸਿੱਧੀ ਨਾ ਕਰੇ।

(ਅਬੂ ਦਾਊਦ-855, ਤਿਰਮਿਜ਼ੀ-265, ਇਸਨੂੰ ਇਮਾਮ ਤਿਰਮਿਜ਼ੀ ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਸਹਾਬਾ ਕਿਰਾਮ (ਰਜ਼ੀ.) ਨੂੰ ਪੁੱਛਿਆ ਕਿ ਸ਼ਰਾਬੀ, ਜ਼ਾਨੀ (ਬਲਾਤਕਾਰੀ) ਅਤੇ ਚੋਰ ਦੇ ਸੰਬੰਧ ਵਿੱਚ ਤੁਹਾਡਾ ਕੀ ਖਿਆਲ ਹੈ (ਭਾਵ ਉਹਨਾਂ ਦਾ ਗੁਨਾਹ ਕਿੰਨਾ ਹੈ)? ਸਹਾਬਾ ਨੇ ਕਿਹਾ: ਅੱਲਾਹ ਅਤੇ ਉਸਦੇ ਰਸੂਲ ਬਿਹਤਰ ਜਾਣਦੇ ਹਨ।

ਆਪ ਨੇ ਫ਼ਰਮਾਇਆ ਕਿ ਇਹ ਗੁਨਾਹ ਬਹੁਤ ਵੱਡਾ ਹੈ ਇਹਨਾਂ ਲਈ ਸਜ਼ਾ ਬਹੁਤ ਹੈ ਅਤੇ (ਕੰਨ ਖੋਲ੍ਹ ਕੇ) ਸੁਣੋ ਬਹੁਤ ਬੁਰੀ ਚੋਰੀ ਉਸ ਆਦਮੀ ਦੀ ਹੈ ਜਿਹੜਾ ਆਪਣੀ ਨਮਾਜ਼ ਵਿੱਚ ਚੋਰੀ ਕਰਦਾ ਹੈ। ਸਹਾਬਾ ਨੇ ਕਿਹਾ ਉਹ ਕਿਵੇਂ? ਆਪ ਨੇ ਫ਼ਰਮਾਇਆ "ਜਿਹੜਾ ਨਮਾਜ਼ ਵਿੱਚ ਰੁਕੂਅ ਅਤੇ ਸਿਜਦਾ ਪੂਰਾ ਨਾ ਕਰੇ ਉਹ ਨਮਾਜ਼ ਵਿੱਚ ਚੋਰੀ ਕਰਦਾ ਹੈ।"

(ਮੋਅੱਤਾ ਇਮਾਮ ਮਾਲਿਕ-1/167, ਇਬਨੇ ਹੱਬਾਨ-8/209,210, ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਅੱਲਾਹੁ ਅਕਬਰ! ਕਿੰਨਾ ਡਰ ਦਾ ਮੁਕਾਮ ਹੈ ਹਾਅ! ਸਾਡੀਆ ਗ਼ੈਰ ਮਸਨੂਨ ਨਮਾਜ਼ਾਂ ਦਾ ਕੀ ਹਾਲ ਹੋਵੇਗਾ? ਸਾਨੂੰ ਨਮਾਜ਼ ਨੂੰ ਤਕਬੀਰੇ ਊਲਾ ਤੋਂ ਲੈਕੇ ਸਲਾਮ ਤੱਕ ਮਸਨੂਨ ਤਰੀਕੇ ਨਾਲ ਪੜ੍ਹਨੀ ਚਾਹੀਦੀ ਹੈ।

ਹਜ਼ਰਤ ਅਬੂ-ਬਕਰ (ਰਜ਼ੀ.) ਤੋਂ ਰਵਾਇਤ ਹੈ ਕਿ ਉਹ ਨਬੀ ਅਕਰਮ (ਸ.) ਦੇ ਨਾਲ ਨਮਾਜ਼ ਵਿੱਚ ਸ਼ਾਮਲ ਹੋਏ ਉਸ ਸਮੇਂ ਆਪ ਰੁਕੂਅ ਵਿੱਚ ਸੀ। ਹਜ਼ਰਤ ਅਬੂ-ਬਕਰ (ਰਜ਼ੀ.) ਸਤਰ ਵਿੱਚ ਪਹੁੰਚਣ ਤੋਂ ਪਹਿਲਾਂ ਹੀ ਰੁਕੂਅ ਕਰ ਲਿਆ ਅਤੇ

ਇਸੇ ਹਾਲਤ ਵਿੱਚ ਚੱਲ ਕੇ ਸਤਰ ਵਿੱਚ ਪਹੁੰਚੇ। ਨਬੀ (ਸ.) ਨੂੰ ਇਹ ਗੱਲ ਦੱਸੀ ਗਈ। ਆਪ ਨੇ ਫ਼ਰਮਾਇਆ:"ਅੱਲਾਹ ਤੇਰਾ ਸ਼ੌਕ ਵੱਧ ਕਰੇ ਪ੍ਰੰਤੂ ਹੁਣ ਇੰਝ ਨਾ ਕਰਨਾ।"

(ਬੁਖ਼ਾਰੀ-783)

ਕੁੱਝ ਲੋਕ ਇਸ ਹਦੀਸ ਤੋਂ ਇਹ ਨੁਕਤਾ ਕੱਢਦੇ ਹਨ ਕਿ ਜੇਕਰ ਨਮਾਜ਼ੀ ਰੁਕੂਅ ਦੀ ਹਾਲਤ ਵਿੱਚ ਇਮਾਮ ਦੇ ਨਾਲ ਸ਼ਾਮਲ ਹੋ ਜਾਵੇ ਤਾਂ ਉਹ ਉਸ ਰਕਾਅਤ ਨੂੰ ਪੂਰਾ ਸਮਝੇਗਾ ਕਿਉਂਕਿ ਅਬੂ-ਬਕਰ (ਰਜ਼ੀ.) ਨੇ ਰਕਾਅਤ ਨੂੰ ਦੁਹਰਾਇਆ ਨਹੀਂ ਅਤੇ ਨਾ ਹੀ ਆਪ (ਸ.) ਨੇ ਇੰਝ ਕਰਨ ਦਾ ਆਦੇਸ਼ ਦਿੱਤਾ ਅਤੇ ਇਸ ਤੋਂ ਇਹ ਪਤਾ ਲੱਗਦਾ ਹੈ ਕਿ ਕਿਆਮ ਅਤੇ ਫ਼ਾਤਿਹਾ ਜ਼ਰੂਰੀ ਨਹੀਂ ਹੈ। ਇਹ ਦ੍ਰਿਸ਼ਟੀ ਵਿਚਾਰਨ ਯੋਗ ਹੈ ਕਿਉਂਕਿ:

(ੳ) ਨਬੀ ਅਕਰਮ (ਸ.) ਨੇ ਉਹਨਾਂ ਨੂੰ ਰਕਾਅਤ ਦੁਬਾਰਾ ਪੜ੍ਹਨ ਦਾ ਆਦੇਸ਼ ਦਿੱਤਾ ਜਾਂ ਨਹੀਂ? ਜਾਂ ਉਹਨਾਂ ਨੇ ਆਪਣੇ ਆਪ ਖ਼ੁਦ ਰਕਾਅਤ ਨੂੰ ਦੁਬਾਰਾ ਪੜ੍ਹਿਆ ਸੀ ਜਾਂ ਨਹੀਂ? ਇਸ ਸੰਬੰਧ ਵਿੱਚ ਹਦੀਸ ਚੁੱਪ ਹੈ ਇਸ ਦੇ ਸੰਬੰਧ ਵਿੱਚ ਜਿਹੜਾ ਕੁੱਝ ਵੀ ਕਿਹਾ ਜਾਂਦਾ ਹੈ ਉਹ ਕੇਵਲ ਗੁਮਾਨ ਅਤੇ ਸ਼ੱਕ ਦੇ ਆਧਾਰ 'ਤੇ ਕਿਹਾ ਜਾਂਦਾ ਹੈ।

(ਅ) ਇਸਦੇ ਉਲਟ ਅਜਿਹੀਆਂ ਬਹੁਤ ਸਪੱਸ਼ਟ ਦਲੀਲਾਂ ਮੌਜੂਦ ਹਨ ਜਿਹੜੀਆਂ (ਹਰ ਤਾਕਤਵਰ ਦੇ ਲਈ) ਕਿਆਮ ਅਤੇ ਫ਼ਾਤਿਹਾ ਦੋਵੇਂ ਲਾਜ਼ਮੀ ਦੱਸਦੇ ਹਨ।

(ੲ) ਅਸਲ ਤਾਂ ਇਹ ਹੈ ਕਿ ਜਦੋਂ ਸ਼ੱਕ ਅਤੇ ਸਪੱਸ਼ਟਤਾ ਆਹਮਣੇ-ਸਾਹਮਣੇ ਆ ਜਾਣ ਤਾਂ ਸ਼ੱਕ ਨੂੰ ਛੱਡ ਦਿੱਤਾ ਜਾਵੇਗਾ ਅਤੇ ਸਪੱਸ਼ਟਤਾ 'ਤੇ ਅਮਲ ਕੀਤਾ ਜਾਵੇਗਾ।

(ਸ) ਸਿੱਧੀ ਜਿਹੀ ਗੱਲ ਇਹ ਹੈ ਕਿ ਇਸ ਹਦੀਸ ਸ਼ਰੀਫ਼ ਦਾ ਕੇਂਦਰ ਬਿੰਦੂ ਹਜ਼ਰਤ ਅਬੂ-ਬਕਰ (ਰਜ਼ੀ.) ਦਾ ਉਹ ਕੰਮ ਹੈ ਕਿ ਪਹਿਲਾਂ ਉਹ ਰੁਕੂਅ ਦੀ ਹਾਲਤ ਵਿੱਚ ਇਮਾਮ ਦੇ ਨਾਲ ਸ਼ਾਮਲ ਹੋਏ ਫਿਰ ਉਸੀ ਅਵਸਥਾ ਵਿੱਚ ਅੱਗੇ ਵੱਧਦੇ ਹੋਏ ਸਤਰ ਵਿੱਚ ਦਾਖ਼ਲ ਹੋਏ,ਆਪ (ਸ.) ਨੇ ਉਹਨਾਂ ਨੂੰ ਇਸ ਕੰਮ ਤੋਂ ਰੋਕਿਆ ਸੀ। ਜਮਾਅਤ ਵਿੱਚ ਸ਼ਾਮਲ ਦਾ ਸ਼ੌਕ ਠੀਕ ਹੈ ਪ੍ਰੰਤੂ ਇਸ ਸ਼ੌਕ ਨੂੰ ਪੂਰਾ ਕਰਨ ਦਾ ਤਰੀਕਾ ਕਿਸੇ ਪ੍ਰਕਾਰ ਵੀ ਪਸੰਦੀਦਾ ਨਹੀਂ ਸੀ।

(ਹ) ਇਸ ਲਈ ਇਸ ਹਦੀਸ ਨੂੰ ਇਸਦੇ ਅਸਲ ਨੁਕਤੇ (ਬਿੰਦੂ) ਤੋਂ ਹਟਕੇ ਮੰਨਣਾ ਕਿਆਮ ਅਤੇ ਫ਼ਾਤਿਹਾ ਤੋਂ ਬਿਨਾਂ ਰਕਾਅਤ ਨੂੰ ਪੂਰਾ ਸਮਝਣਾ ਦਰੁਸਤ ਨਹੀਂ ਲੱਗਦਾ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

**ਕੌਮੇ ਦਾ ਵਰਨਣ:**

ਅਬੂ ਹਮੀਦ ਸਾਅਦੀ ਰਵਾਇਤ ਕਰਦੇ ਹਨ ਕਿ "ਰਸੂਲੱਲਾਹ (ਸ.) ਰੁਕੂਅ

'ਚੋਂ ਸਿਰ ਚੁੱਕਦੇ ਹੋਏ ਸਿੱਧੇ ਖੜ੍ਹੇ ਹੋ ਜਾਂਦੇ ਸੀ ਇੱਥੋਂ ਤੱਕ ਕਿ ਹਰ ਹੱਡੀ ਆਪਣੀ-ਆਪਣੀ ਥਾਂ ਤੇ ਆ ਜਾਂਦੀ ਸੀ।"

(ਬੁਖ਼ਾਰੀ-828)

*ਰਸੂਲੱਲਾਹ (ਸ.) ਨੇ ਫ਼ਰਮਾਇਆ: ਜਦੋਂ ਇਮਾਮ (ਰੁਕੂਅ 'ਚੋਂ ਉੱਠਦੇ ਹੋਏ) ਕਹੇ: (سَمِعَ اللّٰهُ لِمَنْ حَمِدَهٗ) (ਸਮਿਅੱਲਾ ਹੁਲਿਮਨ ਹਮਿਦਹ)

"ਅੱਲਾਹ ਨੇ ਉਸਦੀ ਸੁਣ ਲਈ ਜਿਸਨੇ ਉਸਦੀ ਪ੍ਰਸੰਸਾ ਕੀਤੀ।" ਤਦ ਤੁਸੀਂ ਕਹੋ

(اَللّٰهُمَّ رَبَّنَاوَلَكَ الْحَمْدُ)

**ਅੱਲਾ-ਹੁੰਮਾ ਰੱਬਾਨਾ ਵ-ਲਾਕਲਹਮਦ**

"ਹੇ ਸਾਡੇ ਰੱਬ!ਤੇਰੇ ਹੀ ਲਈ ਪ੍ਰਸੰਸਾ ਹੈ।" ਜਿਸਦਾ ਕਹਿਣਾ ਫ਼ਰਿਸ਼ਤਿਆਂ ਦੇ ਕਹਿਣ ਦੇ ਨਾਲ ਮਿਲ ਗਿਆ ਉਸਦੇ ਪਿਛਲੇ ਸਾਰੇ ਗੁਨਾਹ ਮੁਆਫ਼ ਹੋ ਜਾਣਗੇ।

(ਬੁਖ਼ਾਰੀ-796 ਅਤੇ ਮੁਸਲਿਮ-409)

ਹਜ਼ਰਤ ਰਿਫ਼ਾਆ ਬਿਨ ਰਾਫ਼ੇਅ (ਰਜ਼ੀ.) ਰਵਾਇਤ ਕਰਦੇ ਹਨ ਕਿ ਅਸੀਂ ਰਸੂਲੱਲਾਹ (ਸ:) ਦੇ ਪਿੱਛੇ ਨਮਾਜ਼ ਪੜ੍ਹ ਰਹੇ ਸੀ, ਜਦੋਂ ਆਪ ਨੇ ਰੁਕੂਅ 'ਚੋਂ ਸਿਰ ਚੁੱਕਿਆ ਤਾਂ ਫ਼ਰਮਾਇਆ: (سَمِعَ اللّٰهُ لِمَنْ حَمِدَهٗ) ਇੱਕ ਮੁਕਤਦੀ ਨੇ ਕਿਹਾ

(رَبَّنَا وَلَكَ الْحَمْدُ حَمْدًا كَثِيْرًا طَيِّبًا مُّبَارَكًا فِيْهِ)

**(ਰੱਬਾਨਾ ਵ-ਲਾਕਲ ਹਮਦੁ ਹਮਦਨ ਕਸੀਰਨ ਤੱਇਬਮ ਮੁਬਾਰਕਨ ਫੀਹਿ)**

ਫਿਰ ਜਦੋਂ ਆਪ (ਸ.) ਨਮਾਜ਼ ਤੋਂ ਵਿਹਲੇ ਹੋਏ ਤਾਂ ਫ਼ਰਮਾਇਆ:"ਬੋਲਣ ਵਾਲਾ ਕੌਣ ਸੀ?" (ਭਾਵ ਕਿਸਨੇ ਇਹ ਵਾਕ ਪੜ੍ਹੇ ਸਨ?) ਇੱਕ ਵਿਅਕਤੀ ਨੇ ਕਿਹਾ ਯਾ ਰਸੂਲੱਲਾਹ! ਮੈਂ ਸੀ। ਆਪ (ਸ.) ਨੇ ਫ਼ਰਮਾਇਆ:"ਮੈਂ ਤੀਹ ਤੋਂ ਵੱਧ ਫ਼ਰਿਸ਼ਤਿਆਂ ਨੂੰ ਦੇਖਿਆ ਜਿਹੜੇ ਇਹਨਾਂ ਵਾਕਾਂ ਦਾ ਸਵਾਬ ਲਿਖਣ ਵਿੱਚ ਜਲਦੀ ਕਰ ਰਹੇ ਸਨ।

(ਬੁਖ਼ਾਰੀ-799)

★ਹਜ਼ਰਤ ਅਬਦੁੱਲਾਹ ਬਿਨ ਅਬੀ ਊਫ਼ੀ (ਰਜ਼ੀ.) ਰਵਾਇਤ ਕਰਦੇ ਹਨ ਕਿ ਜਦੋਂ ਰਸੂਲੱਲਾਹ (ਸ.) ਰੁਕੂਅ 'ਚੋਂ ਉੱਠਦੇ ਤਾਂ (ਕੌਮਾ ਵਿੱਚ ਦੁਆ ਪੜ੍ਹਦੇ):

(سَمِعَ اللّٰهُ لِمَنْ حَمِدَهٗ اَللّٰهُمَّ رَبَّنَالَكَ الْحَمْدُ مِلْءَ السَّمٰوٰتِ وَمِلْءَ
الْاَرْضِ وَمَابَيْنَهُمَا وَ مِلْءَ مَاشِئْتَ مِنْ شَيْءٍ بَعْدُ)

"ਅੱਲਾਹ ਨੇ ਸੁਣ ਲਈ ਉਸ (ਬੰਦੇ ਦੀ) ਦੀ ਜਿਸਨੇ ਉਸਦੀ ਪ੍ਰਸੰਸਾ ਕੀਤੀ,ਹੇ ਸਾਡੇ ਅੱਲਾਹ! ਤੇਰੇ ਹੀ ਲਈ ਸਾਰੀ ਪ੍ਰਸੰਸਾ ਹੈ,ਅਸਮਾਨਾਂ,ਜ਼ਮੀਨ ਅਤੇ ਇਸ ਤੋਂ ਇਲਾਵਾ ਹਰ ਉਸ ਚੀਜ਼ ਦੇ ਬਰਾਬਰ ਜੋ ਤੂੰ ਚਾਹੇ।"

(ਮੁਸਲਿਮ-476)

**ਚਿਤਾਵਨੀ:**

ਬਹੁਤ ਸਾਰੇ ਲੋਕਾਂ ਨੂੰ ਕੌਮੇ (ਰੁਕੂਅ ਤੋਂ ਬਾਦ ਖੜ੍ਹੇ ਹੋਣਾ) ਦਾ ਪਤਾ ਨਹੀਂ ਹੈ ਕਿ ਉਹ ਕੀ ਹੁੰਦਾ ਹੈ। ਜਾਣ ਲਵੋ ਕਿ ਰੁਕੂਅ ਤੋਂ ਬਾਦ ਇਤਮਿਨਾਨ ਨਾਲ ਸਿੱਧਾ ਖੜ੍ਹੇ ਹੋਣ ਨੂੰ ਕੌਮਾ ਕਹਿੰਦੇ ਹਨ। ਰਸੂਲੱਲਾਹ (ਸ.) ਰੁਕੂਅ 'ਚੋਂ ਸਿਰ ਚੁੱਕ ਕੇ ਸਿੱਧੇ ਖੜ੍ਹੇ ਹੋਕੇ ਇਤਮਿਨਾਨ ਨਾਲ ਕੌਮੇ ਦੀ ਦੁਆ ਪੜ੍ਹਦੇ ਸਨ।

ਹਜ਼ਰਤ ਬਰਾਅ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਦਾ ਰੁਕੂਅ, ਸਿਜਦਾ, ਦੋ ਸਿਜਦਿਆਂ ਦੇ ਵਿਚਾਲੇ ਬੈਠਣਾ ਅਤੇ ਰੁਕੂਅ 'ਚੋਂ (ਉੱਠ ਕੇ ਕੌਮੇ ਵਿੱਚ) ਖੜ੍ਹਾ ਹੋਣਾ ਬਰਾਬਰ-ਬਰਾਬਰ ਹੁੰਦਾ ਸੀ, ਕਿਆਮ ਅਤੇ ਤਸ਼ਾਹੁਦ 'ਚ ਬੈਠਣ ਤੋਂ ਬਿਨਾਂ। {ਭਾਵ ਇਹ ਚਾਰੋਂ ਚੀਜ਼ਾਂ: ਰੁਕੂਅ, ਸਿਜਦਾ, ਜਲਸਾ ਅਤੇ ਕੌਮਾ ਲੰਬਾਈ (ਸਮਾਂ) ਵਿੱਚ ਤਕਰੀਬਨ ਬਰਾਬਰ ਹੁੰਦੀਆਂ ਸਨ}।

(ਬੁਖ਼ਾਰੀ-792 ਅਤੇ ਮੁਸਲਿਮ-471)

ਕਦੇ ਕਦੇ ਆਪ (ਸ.) ਦਾ ਕੌਮਾ ਬਹੁਤ ਲੰਬਾ ਹੁੰਦਾ ਸੀ। ਹਜ਼ਰਤ ਅਨਸ (ਰਜ਼ੀ.) ਕਹਿੰਦੇ ਹਨ: "ਨਬੀ ਅਕਰਮ (ਸ.) ਇੰਨਾ ਲੰਬਾ ਕੌਮਾ ਕਰਦੇ ਕਿ ਕਹਿਣ ਵਾਲਾ ਕਹਿੰਦਾ ਕਿ ਆਪ (ਸ.) ਭੁੱਲ ਗਏ ਹਨ।"

(ਬੁਖ਼ਾਰੀ-821 ਅਤੇ ਮੁਸਲਿਮ-472)

ਪ੍ਰੰਤੂ ਅਫ਼ਸੋਸ ਕਿ ਅੱਜ ਮੁਸਲਮਾਨ ਕੌਮਾ ਲੰਬਾ ਕਰਨਾ ਤਾਂ ਦੂਰ ਦੀ ਗੱਲ ਹੈ, ਆਪਣੀ ਪਿੱਠ ਨੂੰ ਸਿੱਧਾ ਕਰਨਾ ਵੀ ਗਵਾਰਾ ਨਹੀਂ ਕਰਦੇ ਉਸੇ ਸਮੇਂ ਸਿਜਦਾ ਕਰਨ ਦੀ ਕੋਸ਼ਿਸ਼ ਕਰਦੇ ਹਨ, ਅੱਲਾਹ ਸਾਨੂੰ ਸਾਰਿਆਂ ਨੂੰ ਸਿੱਧੇ ਰਾਹ ਪਾਵੇ। ਆਮੀਨ

**[ਕੌਮੇ ਦੀਆਂ ਹੋਰ ਬਹੁਤ ਸਾਰੀਆਂ ਦੁਆਵਾਂ ਰਸੂਲ (ਸ.) ਤੋਂ ਸਾਬਿਤ ਹਨ।]**

# ਸਿਜਦੇ ਦੇ ਆਦੇਸ਼

(1) ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਹਾਡੇ ਵਿੱਚੋਂ ਕੋਈ ਸਿਜਦਾ ਕਰੇ ਤਾਂ ਊਠ ਦੀ ਤਰ੍ਹਾਂ ਨਾ ਬੈਠੇ ਸਗੋਂ ਆਪਣੇ ਦੋਵਾਂ ਹੱਥਾਂ ਨੂੰ ਗੋਡਿਆਂ ਤੋਂ ਪਹਿਲਾਂ ਰੱਖੇ।"

(ਅਬੂ ਦਾਊਦ-840,ਇਮਾਮ ਨੋਵੀ ਅਤੇ ਜ਼ਰਕਾਨੀ ਨੇ ਇਸਦੀ ਦੀ ਪ੍ਰਮਾਣਿਕਤਾ ਨੂੰ ਪੱਕਾ ਕਿਹਾ ਹੈ)

ਸਿਜਦੇ ਵਿੱਚ ਗੋਡੇ ਪਹਿਲਾਂ ਰੱਖਣ ਵਾਲੀ ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਦੀ ਰਵਾਇਤ (ਅਬੂ ਦਾਊਦ-838) ਇਮਾਮ ਦਾਰ ਕੁਤਨੀ,ਬੈਹਕੀ ਅਤੇ ਹਾਫ਼ਿਜ਼ ਇਬਨੇ ਹਜਰ (ਰਜ਼ੀ.) ਨੇ ਜ਼ਈਫ਼ ਕਿਹਾ ਹੈ। ਜਦੋਂ ਕਿ ਹਜ਼ਰਤ ਅਬੂ ਹੁਰੈਰਹ (ਰਜ਼ੀ.) ਦੀ,ਹੱਥ ਪਹਿਲਾਂ ਰੱਖਣ ਵਾਲੀ ਰਵਾਇਤ ਸਹੀ ਹੈ ਅਤੇ ਇਬਨੇ ਉਮਰ ਦੀ ਹੇਠ ਲਿਖੀ ਹੋਈ ਹਦੀਸ ਇਸ ਦੀ ਗਵਾਹ ਹੈ।

ਨਾਫ਼ੇਅ (ਰਹਿ.) ਰਵਾਇਤ ਕਰਦੇ ਹਨ ਕਿ ਹਜ਼ਰਤ ਇਬਨੇ ਉਮਰ (ਰਜ਼ੀ.) ਆਪਣੇ ਹੱਥ ਗੋਡਿਆਂ ਤੋਂ ਪਹਿਲਾਂ ਰੱਖਦੇ ਅਤੇ ਫ਼ਰਮਾਉਂਦੇ ਕਿ ਰਸੂਲੱਲਾਹ (ਸ.) ਇੰਝ ਹੀ ਕਰਦੇ ਸਨ।

(ਇਬਨੇ ਖ਼ੁਜ਼ੈਮਾ-1/319 ਹਦੀਸ-626 ਮੁਸਤਦਰਕ-1/226,ਇਸਨੂੰ ਹਾਕਿਮ ਜ਼ਹਬੀ ਅਤੇ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

ਗੋਡਿਆਂ ਤੋਂ ਪਹਿਲਾਂ ਹੱਥ ਰੱਖਣ ਨੂੰ ਇਮਾਮ ਔਜ਼ਾਈ, ਮਾਲਿਕ, ਅਹਿਮਦ ਬਿਨ ਹੰਬਲ ਅਤੇ ਸ਼ੈਖ਼ ਅਹਿਮਦ ਸ਼ਾਕਿਰ (ਰਹਿ.) ਆਦਿ ਨੇ ਮੰਨਿਆ ਹੈ। ਇਬਨੇ ਅਬੀ ਦਾਊਦ ਨੇ ਕਿਹਾ:ਮੇਰਾ ਰੁਝਾਨ ਹਜ਼ਰਤ ਇਬਨੇ ਉਮਰ (ਰਜ਼ੀ.) ਦੀ ਹਦੀਸ ਵੱਲ ਹੈ ਕਿਉਂਕਿ ਇਸ ਸੰਬੰਧੀ ਸਹਾਬਾ ਅਤੇ ਤਾਬਿਈਨ ਦੀਆਂ ਬਹੁਤ ਰਵਾਇਤਾਂ ਹਨ।

(2) ਰਸੂਲੱਲਾਹ (ਸ.) ਸਿਜਦੇ ਵਿੱਚ ਆਪਣੀ ਨੱਕ ਅਤੇ ਮੱਥਾ ਜ਼ਮੀਨ ਦੇ ਨਾਲ ਲਗਾਉਂਦੇ ਅਤੇ ਹੱਥ ਆਪਣੇ ਸਰੀਰ ਤੋਂ ਦੂਰ ਅਲੱਗ ਰੱਖਦੇ (ਭਾਵ ਆਪਣੀਆਂ ਬਾਂਹਵਾਂ ਨੂੰ ਬਗਲਾਂ ਨਾਲ ਨਹੀਂ ਮਿਲਾਉਂਦੇ ਸਨ) ਅਤੇ ਦੋਵਾਂ ਹੱਥਾਂ ਨੂੰ ਮੋਢਿਆਂ ਦੇ ਬਰਾਬਰ ਰੱਖਦੇ।

(ਅਬੂ ਦਾਊਦ-734,ਇਸਨੂੰ ਇਮਾਮ ਖ਼ੁਜ਼ੈਮਾ-640 ਅਤੇ ਤਿਰਮਿਜ਼ੀ-304 ਨੇ ਸਹੀ ਕਿਹਾ ਹੈ)

(3) ਰਸੂਲੱਲਾਹ (ਸ.) ਸਿਜਦੇ ਵਿੱਚ ਆਪਣੇ ਸਿਰ ਨੂੰ ਦੋਵਾਂ ਹੱਥਾਂ ਦੇ ਵਿਚਾਲੇ ਰੱਖਦੇ।

(ਅਬੂ ਦਾਊਦ-726,ਇਸਨੂੰ ਇਮਾਮ ਇਬਨੇ ਹੱਬਾਨ ਹਦੀਸ-485 ਨੇ ਸਹੀ ਕਿਹਾ ਹੈ)

(4) ਰਸੂਲੱਲਾਹ (ਸ.) ਜਦੋਂ ਰੁਕੂਅ ਕਰਦੇ ਤਾਂ ਉਂਗਲਾਂ ਨੂੰ ਖੋਲ੍ਹ ਕੇ ਰੱਖਦੇ ਅਤੇ ਜਦੋਂ ਸਿਜਦਾ ਕਰਦੇ ਤਾਂ ਹੱਥਾਂ ਦੀਆਂ ਉਂਗਲਾਂ ਨੂੰ ਮਿਲਾ ਕੇ ਰੱਖਦੇ।

(ਹਾਕਿਮ-1/227,ਬੈਹਕੀ-2/112,ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

(5) ਰਸੂਲੱਲਾਹ (ਸ.) ਫ਼ਰਮਾਉਂਦੇ ਹਨ:"ਮੈਨੂੰ ਆਦੇਸ਼ ਦਿੱਤਾ ਗਿਆ ਹੈ ਕਿ ਮੈਂ ਸੱਤ ਹੱਡੀਆਂ 'ਤੇ ਸਿਜਦਾ ਕਰਾਂ, ਮੱਥਾ ਅਤੇ ਆਪ ਨੇ ਹੱਥ ਨਾਲ ਨੱਕ ਵੱਲ ਇਸ਼ਾਰਾ ਕੀਤਾ,ਦੋਵਾਂ ਹੱਥਾਂ,ਦੋਵਾਂ ਗੋਡਿਆਂ ਅਤੇ ਦੋਵੇਂ ਪੈਰਾਂ ਦੇ ਪੰਜਿਆਂ 'ਤੇ (ਇਹ ਕਿ ਅਸੀਂ ਨਮਾਜ਼ ਵਿੱਚ) ਆਪਣੇ ਕੱਪੜਿਆਂ ਅਤੇ ਵਾਲਾਂ ਨੂੰ ਇੱਕਠਾ ਨਾ ਕਰੀਏ।"

(ਬੁਖ਼ਾਰੀ-812 ਅਤੇ ਮੁਸਲਿਮ-490)

ਹਰ ਭੈਣ-ਭਰਾ ਲਈ ਜ਼ਰੂਰੀ ਹੈ ਕਿ ਉਹ ਸਿਜਦੇ ਵਿੱਚ ਇਹਨਾਂ ਸੱਤ ਅੰਗਾਂ ਨੂੰ ਖ਼ੂਬ ਚੰਗੀ ਤਰ੍ਹਾਂ (ਮੁਕੰਮਲ ਤੌਰ ਤੇ) ਜ਼ਮੀਨ 'ਤੇ ਟਿਕਾ ਕੇ ਰੱਖਣ ਅਤੇ ਇਤਮਿਨਾਨ ਨਾਲ ਸਿਜਦਾ ਕਰਨ ਅਤੇ ਮਰਦ ਨਮਾਜ਼ ਵਿੱਚ ਆਪਣੇ ਆਸਤੀਨਾਂ ਨੂੰ ਨਾ ਚੜ੍ਹਾਉਣ ਕਿਉਂਕਿ ਕੱਪੜਾ ਇੱਕਠਾ ਕਰਨਾ ਮਨ੍ਹਾਂ ਹੈ।

ਰਸੂਲੱਲਾਹ (ਸ.) ਨੇ ਸਿਜਦੇ ਵਿੱਚ ਆਪਣੀਆ ਹਥੇਲੀਆਂ ਅਤੇ ਗੋਡਿਆਂ ਨੂੰ ਜ਼ਮੀਨ 'ਤੇ ਟਿਕਾਇਆ।

(ਅਬੂ ਦਾਊਦ-808,809 ਇਸਨੂੰ ਇਮਾਮ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

(6) ਨਬੀ (ਸ.) ਨੇ ਫ਼ਰਮਾਇਆ ਕਿ ਉਸ ਵਿਅਕਤੀ ਦੀ ਨਮਾਜ਼ ਨਹੀਂ ਜਿਸਦਾ ਨੱਕ ਮੱਥੇ ਦੇ ਵਾਂਗ ਜ਼ਮੀਨ 'ਤੇ ਨਹੀਂ ਲੱਗਦਾ।

(ਦਾਰ ਕੁਤਨੀ-1/348,ਇਸਨੂੰ ਹਾਕਿਮ ਅਤੇ ਇਬਨੇ ਜੋਜ਼ੀ ਨੇ ਸਹੀ ਕਿਹਾ ਹੈ)

(7) ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਬਿਆਨ ਫ਼ਰਮਾਉਂਦੀ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਸਿਜਦੇ ਦੀ ਅਵਸਥਾ ਵਿੱਚ ਦੇਖਿਆ ਆਪ ਦੇ ਪੈਰਾਂ ਦੀਆਂ ਦੋਵੇਂ ਅੱਡੀਆਂ ਮਿਲੀਆਂ ਹੋਈਆਂ ਸਨ ਪੈਰਾਂ ਦੀਆਂ ਉਂਗਲੀਆਂ ਦੇ ਸਿਰੇ ਕਿਬਲੇ ਦੀ ਦਿਸ਼ਾ ਵੱਲ ਸਨ।

(ਬੈਹਕੀ-2/116,ਇਸਨੂੰ ਇਬਨੇ ਖ਼ੁਜ਼ੈਮਾ-654,ਹਾਕਿਮ-1/228 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

(8) ਸਿਜਦੇ ਦੀ ਅਵਸਥਾ ਵਿੱਚ ਨਬੀ (ਸ.) ਆਪਣੀਆਂ ਕਲਾਈਆਂ ਨੂੰ ਜ਼ਮੀਨ 'ਤੇ ਨਹੀਂ ਲਗਾਉਂਦੇ ਸਨ ਸਗੋਂ ਉਹਨਾਂ ਨੂੰ ਚੁੱਕ ਕੇ ਰੱਖਦੇ ਅਤੇ ਆਪਣੇ ਸਰੀਰ ਤੋਂ ਦੂਰ ਰੱਖਦੇ ਅਤੇ ਪੈਰਾਂ ਦੀਆਂ ਉਂਗਲਾਂ ਦੇ ਸਿਰੇ ਕਿਬਲੇ ਦੇ ਵੱਲ ਮੁੜੇ ਹੋਏ ਹੁੰਦੇ ਸਨ।

(ਬੁਖ਼ਾਰੀ-828)

ਹਜ਼ਰਤ ਅਬਦੁੱਲਾਹ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਜਦੋਂ ਸਿਜਦਾ ਕਰਦੇ ਤਾਂ ਆਪਣੇ ਹੱਥਾਂ ਨੂੰ ਇੰਨਾ ਖੋਲ੍ਹਦੇ ਕਿ ਉਹਨਾਂ ਦੀਆਂ ਬਗ਼ਲਾਂ ਦੀ ਸਫ਼ੈਦੀ ਦਿਖਾਈ ਦਿੰਦੀ ਸੀ।

(ਬੁਖ਼ਾਰੀ-807,ਮੁਸਲਿਮ-495)

**ਔਰਤਾਂ ਸਿਜਦੇ ਵਿੱਚ ਬਾਂਹਵਾਂ ਨਾ ਵਿਛਾਉਣ:**

ਬਹੁਤ ਸਾਰੀਆਂ ਔਰਤਾਂ ਸਿਜਦੇ ਵਿੱਚ ਬਾਂਹਵਾਂ ਵਿਛਾ ਲੈਂਦੀਆਂ ਹਨ ਅਤੇ ਪੇਟ ਨੂੰ ਆਪਣੇ ਪੱਟਾਂ ਨਾਲ ਮਿਲਾਕੇ ਰੱਖਦੀਆਂ ਹਨ ਅਤੇ ਆਪਣੇ ਦੋਵੇਂ ਪੈਰਾਂ ਨੂੰ ਜ਼ਮੀਨ ਉੱਤੇ ਖੜ੍ਹਾ ਨਹੀਂ ਰੱਖਦੀਆਂ। ਜਾਣ ਲਵੋ ਕਿ ਇਹ ਤਰੀਕਾ ਰਸੂਲੱਲਾਹ (ਸ.) ਦੇ ਫ਼ਰਮਾਨ ਅਤੇ ਸੁੰਨਤ ਦੇ ਵਿਰੁੱਧ ਹੈ। ਸੁਣੋ! ਰਸੂਲੱਲਾਹ (ਸ.) ਫ਼ਰਮਾਉਂਦੇ ਹਨ:ਤੁਹਾਡੇ ਵਿੱਚੋਂ ਕੋਈ (ਮਰਦ ਜਾਂ ਔਰਤ) ਆਪਣੀਆਂ ਬਾਂਹਵਾਂ ਸਿਜਦੇ ਵਿੱਚ ਇਸ ਤਰ੍ਹਾਂ ਨਾ ਵਿਛਾਵੇ ਜਿਵੇਂ ਕੁੱਤਾ ਵਿਛਾਉਂਦਾ ਹੈ। "

(ਬੁਖ਼ਾਰੀ-822 ਅਤੇ ਮੁਸਲਿਮ-493)

ਨਬੀ (ਸ.) ਦੇ ਇਸ ਫ਼ਰਮਾਨ ਤੋਂ ਸਾਫ਼ ਸਪੱਸ਼ਟ ਹੈ ਕਿ ਨਮਾਜ਼ੀ (ਮਰਦ ਜਾਂ ਔਰਤ) ਨੂੰ ਆਪਣੇ ਦੋਵੇਂ ਹੱਥ ਜ਼ਮੀਨ 'ਤੇ ਰੱਖਕੇ ਦੋਵੇਂ ਕੂਹਣੀਆਂ (ਭਾਵ ਬਾਂਹਵਾਂ) ਜ਼ਮੀਨ ਤੋਂ ਚੁੱਕ ਕੇ ਰੱਖਣੀਆਂ ਚਾਹੀਦੀਆਂ ਹਨ ਅਤੇ ਪੇਟ ਵੀ ਪੱਟਾਂ ਤੋਂ ਅਲੱਗ ਰਹੇ ਅਤੇ ਸੀਨਾ ਵੀ ਜ਼ਮੀਨ ਤੋਂ ਉੱਚਾ ਹੋਵੇ। ਮੇਰੀਆਂ ਸਤਿਕਾਰ ਯੋਗ ਮੁਸਲਮਾਨ ਭੈਣੋਂ! ਆਪਣੇ ਪਿਆਰੇ ਰਸੂਲ ਕਰੀਮ (ਸ.) ਦੇ ਇਰਸ਼ਾਦ ਦੇ ਅਨੁਸਾਰ ਨਮਾਜ਼ ਪੜ੍ਹੋ।

ਹਜ਼ਰਤ ਬਰਾਅ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਸਿਜਦਾ ਕਰੋ ਤਾਂ ਆਪਣੇ ਦੋਵੇਂ ਹੱਥ ਖੋਲ੍ਹ ਕੇ ਜ਼ਮੀਨ ਉੱਤੇ ਰੱਖੋ ਅਤੇ ਦੋਵੇਂ ਕੂਹਣੀਆਂ ਨੂੰ ਉੱਚਾ ਕਰੋ। "

(ਮੁਸਲਿਮ-494)

ਰਸੂਲੱਲਾਹ (ਸ.) ਜਦੋਂ ਸਿਜਦਾ ਕਰਦੇ ਤਾਂ ਜੇਕਰ ਬੱਕਰੀ ਦਾ ਬੱਚਾ (ਮੇਮਨਾ) ਬਾਂਹਵਾਂ ਦੇ ਹੇਠੋਂ ਨਿਕਲਣਾ ਚਾਹੇ ਤਾਂ ਨਿਕਲ ਸਕਦਾ ਸੀ।

(ਮੁਸਲਿਮ-496)

ਕੁੱਝ ਲੋਕ ਇਹ ਬੇਕਾਰ ਦਾ ਬਹਾਨਾ ਪੇਸ਼ ਕਰਦੇ ਹਨ ਕਿ ਇੰਝ ਸਿਜਦੇ ਵਿੱਚ ਔਰਤਾਂ ਦੀਆਂ ਛਾਤੀਆਂ ਜ਼ਮੀਨ ਤੋਂ ਉੱਚੀਆਂ ਹੋ ਜਾਂਦੀਆਂ ਹਨ ਜਿਹੜਾ ਕਿ ਬੇ-ਪਰਦਗੀ ਹੈ। ਜਦੋਂ ਕਿ ਰਸੂਲੱਲਾਹ (ਸ.) ਨੇ ਔਰਤ ਦੇ ਲਈ ਦੁਪੱਟਾ ਲਾਜ਼ਮੀ ਦੱਸਿਆ ਹੈ, ਇਹ ਦੁਪੱਟਾ ਸਿਜਦੇ ਦੌਰਾਨ ਵੀ ਪਰਦੇ ਦਾ ਤਕਾਜ਼ਾ ਪੂਰਾ ਕਰਦਾ ਹੈ। ਫੇਰ ਅੱਜ ਦੀ ਕੋਈ ਔਰਤ ਸਹਾਬੀਆਤ (ਰਜ਼ੀ.) ਦੀ ਗ਼ੈਰਤ ਅਤੇ ਸ਼ਰਮੋ ਹਯਾ ਤੱਕ ਨਹੀਂ ਪਹੁੰਚ ਸਕਦੀ ਜਦੋਂ ਕਿ ਉਹਨਾਂ ਨੇ ਹਮੇਸ਼ਾ ਸੁੰਨਤ ਦੇ ਅਨੁਸਾਰ ਨਮਾਜ਼ ਅਦਾ ਕੀਤੀ ਤਾਂ ਅੱਜ ਦੀ ਔਰਤ ਨੂੰ ਵੀ ਉਹਨਾਂ ਦੀ ਰਾਹ 'ਤੇ ਚੱਲਣਾ ਚਾਹੀਦਾ ਹੈ।

### ਸਿਜਦਾ ਅੱਲਾਹ ਦੀ ਨੇੜਤਾ ਦਾ ਉੱਚਤਮ ਦਰਜਾ:

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਅਸਲ ਵਿੱਚ ਬੰਦਾ ਸਿਜਦੇ ਦੀ ਹਾਲਤ ਵਿੱਚ ਆਪਣੇ ਰੱਬ ਦੇ ਬਹੁਤ ਨੇੜੇ ਹੁੰਦਾ ਹੈ। ਇਸ ਕਰਕੇ (ਸਿਜਦੇ ਵਿੱਚ) ਬਹੁਤ ਦੁਆ ਕਰੋ।"

(ਮੁਸਲਿਮ-482)

ਅੱਲਾਹ ਤਆਲਾ ਤਾਂ ਬੰਦਿਆਂ ਨਾਲ ਹਰ ਹਾਲ ਵਿੱਚ ਨੇੜੇ ਹੁੰਦਾ ਹੈ ਪ੍ਰੰਤੂ ਸਿਜਦੇ ਦੀ ਅਵਸਥਾ ਵਿੱਚ ਬੰਦਾ ਉਸਦੇ ਬਹੁਤ ਨੇੜੇ ਹੋ ਜਾਂਦਾ ਹੈ। ਇਹੋ ਕਾਰਨ ਹੈ ਕਿ ਨਬੀ (ਸ.) ਸਿਜਦੇ ਵਿੱਚ ਬਹੁਤ ਹੀ ਨਿਮਰਤਾ ਅਤੇ ਖ਼ਲੂਸ (ਨਿਸ਼ਠਾ) ਨਾਲ ਦੁਆ ਮੰਗਦੇ ਸਨ।

ਰਸੂਲੱਲਾਹ (ਸ.) ਆਮ ਤੌਰ ਤੇ ਜ਼ਮੀਨ 'ਤੇ ਸਿਜਦਾ ਕਰਦੇ ਸੀ ਕਿਉਂਕਿ ਮਸਜਿਦ-ਏ-ਨਬਵੀ ਵਿੱਚ ਫ਼ਰਸ਼ ਨਹੀਂ ਸੀ। ਸਹਾਬਾ (ਰਜ਼ੀ.) ਸਖ਼ਤ ਗਰਮੀ ਵਿੱਚ ਨਮਾਜ਼ ਅਦਾ ਕਰਦੇ ਅਤੇ ਜ਼ਮੀਨ ਦੀ ਗਰਮੀ ਦੇ ਕਾਰਨ ਜੇਕਰ ਉਹ ਜ਼ਮੀਨ 'ਤੇ ਮੱਥਾ ਨਾ ਰੱਖ ਸਕਦੇ ਤਾਂ ਸਿਜਦੇ ਵਾਲੀ ਥਾਂ 'ਤੇ ਕੱਪੜਾ ਰੱਖ ਲੈਂਦੇ ਅਤੇ ਉਸ ਉੱਤੇ ਸਿਜਦਾ ਕਰਦੇ।

(ਬੁਖ਼ਾਰੀ-385 ਅਤੇ ਮੁਸਲਿਮ-620)

ਰਮਜ਼ਾਨ-ਉਲ-ਮੁਬਾਰਕ ਦੀ ਇੱਕੀਵੀਂ ਰਾਤ ਸੀ। ਬਾਰਿਸ਼ ਹੋਈ ਅਤੇ ਮਸਜਿਦ ਦੀ ਛੱਤ ਚੋਣ ਲੱਗੀ ਅਤੇ ਆਪ (ਸ.) ਨੇ ਚਿੱਕੜ ਵਿੱਚ ਸਿਜਦਾ ਕੀਤਾ। ਆਪ ਦੇ ਮੱਥੇ ਅਤੇ ਨੱਕ 'ਤੇ ਚਿੱਕੜ ਦਾ ਨਿਸ਼ਾਨ ਸੀ।

(ਬੁਖ਼ਾਰੀ-2040 ਅਤੇ ਮੁਸਲਿਮ-1167)

ਇੱਕ ਵਾਰ ਆਪ (ਸ.) ਨੇ ਵੱਡੀ ਚਟਾਈ 'ਤੇ ਨਮਾਜ਼ ਪੜ੍ਹੀ ਜਿਹੜੀ ਜ਼ਮੀਨ 'ਤੇ ਜ਼ਿਆਦਾ ਸਮਾਂ ਪਈ ਰਹਿਣ ਕਰਕੇ ਸਿਆਹ ਹੋ ਗਈ ਸੀ।

(ਬੁਖ਼ਾਰੀ-380 ਅਤੇ ਮੁਸਲਿਮ-658)

### ਲੰਬਾ ਸਿਜਦਾ ਕਰਨਾ:

ਆਮ ਤੌਰ ਤੇ ਰਸੂਲੱਲਾਹ (ਸ.) ਦਾ ਸਿਜਦਾ ਰੁਕੂਅ ਦੇ ਬਰਾਬਰ ਲੰਬਾ ਹੁੰਦਾ ਸੀ। ਕਦੇ-ਕਦੇ ਕਿਸੇ ਰੋਗ ਕਾਰਨ ਜ਼ਿਆਦਾ ਲੰਬਾ ਕਰਦੇ। ਇੱਕ ਵਾਰ ਆਪ ਜ਼ੁਹਰ ਜਾਂ ਅਸਰ ਦੀ ਨਮਾਜ਼ ਸਮੇਂ ਹਸਨ ਜਾਂ ਹੁਸੈਨ (ਰਜ਼ੀ.) ਨੂੰ ਚੁੱਕੇ ਹੋਏ ਤਸ਼ਰੀਫ਼ ਲਿਆਏ। ਆਪ (ਸ.) ਨਮਾਜ਼ ਦੀ ਇਮਾਮਤ ਲਈ ਅੱਗੇ ਵਧੇ ਅਤੇ ਉਹਨਾਂ ਨੂੰ ਆਪਣੇ ਮੁਬਾਰਕ ਪੈਰਾਂ ਦੇ ਨੇੜੇ ਬਿਠਾ ਲਿਆ। ਫਿਰ ਆਪ ਨੇ ਨਮਾਜ਼ ਸ਼ੁਰੂ ਕੀਤੀ ਅਤੇ ਸਿਜਦਾ ਲੰਬਾ ਕੀਤਾ। ਜਦੋਂ ਆਪ ਨੇ ਨਮਾਜ਼ ਖ਼ਤਮ ਕੀਤੀ ਤਾਂ ਲੋਕਾਂ ਨੇ ਅਰਜ਼ ਕੀਤਾ, ਯਾ ਰਸੂਲੱਲਾਹ (ਸ.)! ਆਪ ਨੇ ਇਸ ਨਮਾਜ਼ ਵਿੱਚ ਇੱਕ ਸਿਜਦਾ ਬਹੁਤ ਲੰਬਾ ਕੀਤਾ ਇੱਥੋਂ ਤੱਕ ਕਿ ਸਾਨੂੰ ਖ਼ਿਆਲ ਆਇਆ ਕਿ ਕੋਈ ਘਟਨਾ ਵਾਪਰ ਗਈ ਹੈ ਜਾਂ

ਫਿਰ ਵਹੀ ਨਾਜ਼ਲ ਹੋਈ ਹੈ। ਆਪ ਨੇ ਫ਼ਰਮਾਇਆ:"ਇਹੋ ਜਿਹੀ ਕੋਈ ਗੱਲ ਨਹੀਂ ਸੀ ਮੇਰਾ ਬੇਟਾ ਮੇਰੀ ਕਮਰ 'ਤੇ ਆ ਬੈਠਾ ਤਾਂ ਮੈਂ ਇਹ ਗੱਲ ਪਸੰਦ ਨਾ ਕੀਤੀ ਕਿ ਸਿਜਦੇ 'ਚੋਂ ਜਲਦੀ ਸਿਰ ਚੁੱਕ ਕੇ ਇਸਨੂੰ ਪ੍ਰੇਸ਼ਾਨੀ ਦਾ ਸ਼ਿਕਾਰ ਕਰਾਂ।"

(ਨਿਸਾਈ-2/229,230(1141), ਇਸਨੂੰ ਇਮਾਮ ਹਾਕਿਮ-3/627 ਅਤੇ ਇਬਨੇ ਖ਼ੁਜ਼ੈਮਾ-1037 ਨੇ ਸਹੀ ਕਿਹਾ ਹੈ)

**ਸਿਜਦਾ ਜੰਨਤ ਵਿੱਚ ਰਸੂਲੱਲਾਹ (ਸ.) ਦੇ ਸਾਥ ਹੋਣ ਦਾ ਸਬੱਬ:**

ਹਜ਼ਰਤ ਰਬੀਆ ਬਿਨ ਕਾਅਬ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਦੀ ਖਿਦਮਤ ਵਿੱਚ ਰਾਤ ਬਿਤਾਉਂਦਾ ਸੀ। ਆਪ ਦੇ ਵਜ਼ੂ ਦਾ ਪਾਣੀ ਅਤੇ ਆਪ ਦੀਆਂ (ਹੋਰ) ਜ਼ਰੂਰਤਾਂ (ਮਿਸਵਾਕ ਆਦਿ) ਲਿਆਉਂਦਾ ਸੀ। (ਇੱਕ ਰਾਤ ਖ਼ੁਸ਼ ਹੋਕੇ) ਆਪ ਨੇ ਫ਼ਰਮਾਇਆ:"(ਕੁੱਝ ਦੀਨ ਅਤੇ ਦੁਨੀਆ ਦੀ ਭੁਲਾਈ) ਮੰਗ।" ਮੈਂ ਕਿਹਾ: ਜੰਨਤ ਵਿੱਚ ਆਪ (ਸ.) ਦਾ ਸਾਥ ਚਾਹੁੰਦਾ ਹਾਂ। ਆਪ ਨੇ ਫ਼ਰਮਾਇਆ:"ਇਸ ਤੋਂ ਇਲਾਵਾ ਕੋਈ ਹੋਰ ਚੀਜ਼?" ਮੈਂ ਕਿਹਾ ਬੱਸ ਇਹੋ !ਫੇਰ ਆਪ ਨੇ ਫ਼ਰਮਾਇਆ:"ਫੇਰ ਆਪਣੇ ਲਈ ਅਧਿਕ ਸਿਜਦਿਆਂ ਨਾਲ ਮੇਰੀ ਮਦਦ ਕਰ।"

(ਮੁਸਲਿਮ-489)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਜਿਉਂਦੇ ਬਜ਼ੁਰਗਾਂ ਨਾਲ ਮੁਲਾਕਾਤ ਦੇ ਦੌਰਾਨ ਉਹਨਾਂ ਤੋਂ ਦੁਆ ਕਰਵਾਉਣਾ ਜਾਇਜ਼ ਹੈ। ਇਸ ਹਦੀਸ ਵਿੱਚ ਇਹ ਕਿਤੇ ਵੀ ਨਹੀਂ ਹੈ ਕਿ ਮੈਂ ਕਿਉਂਕਿ ਹਾਜਿਤਰਵਾ (ਦਾਤਾ) ਅਤੇ ਮੁਸ਼ਕਿਲ ਕਸ਼ਾ (ਦੁੱਖ ਨਿਵਾਰਕ) ਹਾਂ ਇਸ ਕਰਕੇ ਮੇਰੇ ਤੋਂ ਹਰ ਕਿਸਮ ਦੀ ਗ਼ੈਬੀ ਮਦਦ ਮੰਗਿਆ ਕਰੋ, ਇਸ ਦੇ ਉਲਟ ਨਬੀ ਅਕਰਮ (ਸ.) ਜਨਾਬ ਰਬੀਆ (ਰਜ਼ੀ.) ਤੋਂ ਮਦਦ ਮੰਗ ਰਹੇ ਹਨ ਕਿ ਸਿਜਦਿਆਂ ਦੀ ਕਸਰਤ ਨਾਲ ਮੇਰੀ ਮਦਦ ਕਰੋ।

ਜਿਵੇਂ ਹਕੀਮ ਮਰੀਜ਼ ਨੂੰ ਕਹੇ ਕਿ ਸ਼ਿਫਾ ਪਾਉਣ ਦੇ ਲਈ ਮੈਂ ਤੇਰੇ ਲਈ ਕੋਸ਼ਿਸ਼ ਕਰਦਾ ਹਾਂ ਅਤੇ ਤੂੰ ਮੇਰੀਆਂ ਹਦਾਇਤਾਂ ਦੇ ਅਨੁਸਾਰ ਦਵਾਈ ਅਤੇ ਪਰਹੇਜ਼ ਕਰਨ ਦੇ ਨਾਲ ਮੇਰੀ ਮਦਦ ਕਰ। ਇਸੇ ਤਰ੍ਹਾਂ ਆਪ ਨੇ ਰਬੇਈਆ ਨੂੰ ਕਿਹਾ ਕਿ ਮੈਂ ਤੇਰੀ ਇੱਛਾ ਪ੍ਰਾਪਤੀ ਲਈ ਦੁਆ ਨਾਲ ਕੋਸ਼ਿਸ਼ ਕਰਦਾ ਹਾਂ ਅਤੇ ਤੂੰ ਸਿਜਦਿਆਂ ਦੀ ਕਸਰਤ ਦੇ ਨਾਲ ਮੇਰੀ ਕੋਸ਼ਿਸ਼ ਵਿੱਚ ਮਦਦ ਕਰ। ਇਸ ਤਰ੍ਹਾਂ ਤੈਨੂੰ ਜੰਨਤ ਵਿੱਚ ਮੇਰਾ ਸਾਥ ਮਿਲ ਜਾਵੇਗਾ।

ਹਜ਼ਰਤ ਸੌਬਾਨ (ਰਜ਼ੀ.) ਨੇ ਰਸੂਲੱਲਾਹ (ਸ.) ਨੂੰ ਜੰਨਤ ਵਿੱਚ ਲੈਕੇ ਜਾਣ ਵਾਲਾ ਅਮਲ ਪੁੱਛਿਆ ਤਾਂ ਆਪ ਨੇ ਫ਼ਰਮਾਇਆ:"ਅੱਲਾਹ ਦੇ ਲਈ (ਪੂਰੀ ਨਿਸ਼ਠਾ ਅਤੇ ਹਜ਼ੂਰੀ ਦੇ ਨਾਲ) ਜ਼ਿਆਦਾ ਸਿਜਦੇ ਆਪਣੇ ਉੱਪਰ ਜ਼ਰੂਰੀ ਕਰ, ਕੇਵਲ ਤੇਰੇ ਹਰ ਸਿਜਦੇ ਦੇ ਬਦਲੇ ਵਿੱਚ ਅੱਲਾਹ ਤਆਲਾ ਤੇਰਾ ਦਰਜਾ ਉੱਚਾ ਕਰੇਗਾ ਅਤੇ ਉਸੇ ਦੇ ਕਾਰਨ ਗੁਨਾਹ (ਵੀ) ਮਿਟਾ ਦੇਵੇਗਾ।"

(ਮੁਸਲਿਮ-488)

**ਸਿਜਦੇ ਦੀਆਂ ਦੁਆਵਾਂ:**

(1) ਹਜ਼ਰਤ ਹੁਜ਼ੈਫ਼ਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਸਿਜਦੇ ਵਿੱਚ (ਇਹ ਦੁਆ) ਪੜ੍ਹਦੇ: (سُبْحَانَ رَبِّيَ الأَعْلَى) **"ਸੁਬਹਾਨਾ ਰੱਬਿਯਲ ਆਲਾ"** "ਮੇਰਾ ਉੱਚ-ਕੋਟੀ ਦਾ ਪਾਲਨਹਾਰ (ਹਰ ਬੁਰਾਈ ਤੋਂ) ਪਾਕ ਹੈ।" (ਮੁਸਲਿਮ-772)

ਆਪ ਇਹ ਵਾਕ ਤਿੰਨ ਵਾਰ ਕਹਿੰਦੇ ਸਨ।

(ਇਬਨੇ-ਮਾਜਾ-੮੮੮)

**ਸਿਜਦੇ ਦੀਆਂ ਹੋਰ ਬਹੁਤ ਸਾਰੀਆਂ ਦੁਆਵਾਂ ਰਸੂਲ (ਸ.) ਤੋਂ ਸਾਬਿਤ ਹਨ।**

**ਤਿਲਾਵਤ ਦਾ ਸਿਜਦਾ:**

ਰਸੂਲੱਲਾਹ (ਸ.) ਫ਼ਰਮਾਉਂਦੇ ਹਨ:"ਜਦੋਂ ਆਦਮ ਦਾ (ਮੋਮਿਨ) ਬੇਟਾ ਸਿਜਦੇ ਦੀ ਆਇਤ ਪੜ੍ਹਦਾ ਹੈ,ਫਿਰ (ਪੜ੍ਹਨ ਅਤੇ ਸੁਣਨ ਵਾਲਾ) ਸਿਜਦਾ ਕਰਦਾ ਹੈ ਤਾਂ ਸ਼ੈਤਾਨ ਰੋਂਦਾ ਹੋਇਆ ਇੱਕ ਪਾਸੇ ਹੋਕੇ ਕਹਿੰਦਾ ਹੈ ਕਿ ਹਾਏ! ਮੇਰੀ ਮੌਤ, ਤਬਾਹੀ ਅਤੇ ਬਰਬਾਦੀ! ਆਦਮ ਦੇ ਬੇਟੇ ਨੂੰ ਸਿਜਦੇ ਦਾ ਅਦੇਸ਼ ਦਿੱਤਾ ਗਿਆ ਉਸ ਨੇ ਸਿਜਦਾ ਕੀਤਾ ਭਾਵੇਂ ਫੇਰ ਉਸ ਲਈ ਜੰਨਤ ਹੈ ਅਤੇ ਮੈਨੂੰ ਸਿਜਦੇ ਦਾ ਆਦੇਸ਼ ਦਿੱਤਾ ਗਿਆ,ਮੈਂ ਨਾ-ਫ਼ਰਮਾਨੀ ਕੀਤੀ ਇਸ ਕਰਕੇ ਮੇਰੇ ਲਈ ਅੱਗ ਹੈ।"

(ਮੁਸਲਿਮ-੮1)

(2) ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਜਦੋਂ ਸਿਜਦੇ ਦੀ ਆਇਤ ਦੀ ਤਿਲਾਵਤ ਕਰਦੇ ਤਾਂ ਆਪ ਸਿਜਦਾ ਕਰਦੇ ਅਤੇ ਸਹਾਬਾ ਵੀ ਆਪ ਦੇ ਨਾਲ ਸਿਜਦਾ ਕਰਦੇ।

(ਬੁਖ਼ਾਰੀ-1075 ਅਤੇ ਮੁਸਲਿਮ-575)

(3) ਹਜ਼ਰਤ ਜ਼ੈਦ ਬਿਨ ਸਾਬਿਤ (ਰਜ਼ੀ.) ਫ਼ਰਮਾਉਂਦੇ ਹਨ ਕਿ ਮੈਂ ਨਬੀ (ਸ.) ਦੇ ਸਾਹਮਣੇ ਸੂਰਤ-ਏ-ਨਜਮ ਦੀ ਤਿਲਾਵਤ ਕੀਤੀ ਤਾਂ ਆਪ ਨੇ ਸਿਜਦਾ-ਏ-ਤਿਲਾਵਤ ਨਹੀਂ ਕੀਤਾ।

(ਬੁਖ਼ਾਰੀ-1072 ਅਤੇ ਮੁਸਲਿਮ-577)

ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨੇ ਜੁਮਾ ਦੇ ਦਿਨ ਮਿੰਬਰ 'ਤੇ ਸੂਰਤ ਨਹਿਲ ਪੜ੍ਹੀ ਜਦੋਂ ਸਿਜਦੇ ਦੀ ਆਇਤ ਆਈ ਤਾਂ ਮਿੰਬਰ ਤੋਂ ਉੱਤਰੇ ਸਿਜਦਾ ਕੀਤਾ ਅਤੇ ਲੋਕਾਂ ਨੇ ਵੀ ਉਹਨਾਂ ਦੇ ਨਾਲ ਸਿਜਦਾ ਕੀਤਾ,ਦੂਸਰੇ ਜੁਮੇ ਫਿਰ ਇਹੋ ਸੂਰਤ ਪੜ੍ਹੀ ਅਤੇ ਸਿਜਦਾ ਨਹੀਂ ਕੀਤਾ,ਫਿਰ ਫ਼ਰਮਾਇਆ:ਲੋਕੋ ਜਦੋਂ ਮੈਂ ਸਿਜਦੇ ਦੀ ਆਇਤ ਪੜ੍ਹਦਾ ਹਾਂ ਤਾਂ ਜੇ ਕੋਈ ਸਿਜਦਾ ਕਰੇ ਉਸਨੇ ਚੰਗਾ ਕੀਤਾ ਅਤੇ ਜੇ ਕੋਈ ਸਿਜਦਾ ਨਹੀਂ ਕਰਦਾ ਉਸ ਉੱਤੇ ਕੋਈ ਗੁਨਾਹ ਨਹੀਂ ਹੈ।

(ਬੁਖ਼ਾਰੀ-1077)

**ਸਿਜਦਾ-ਏ-ਸ਼ੁਕਰ:**

ਹਜ਼ਰਤ ਅਬੂ ਬਕਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਦੇ ਕੋਲ ਕੋਈ ਖ਼ੁਸ਼ੀ ਦੀ ਖ਼ਬਰ ਆਉਂਦੀ ਤਾਂ ਅੱਲਾਹ ਦਾ ਸ਼ੁਕਰ ਅਦਾ ਕਰਦੇ ਹੋਏ ਸਿਜਦੇ ਵਿੱਚ ਗਿਰ ਜਾਂਦੇ।

(ਇਬਨੇ-ਮਾਜਾ-1394)

ਅੱਲਾਹ ਤਆਲਾ ਨੇ ਕਾਅਬ ਬਿਨ ਮਾਲਿਕ (ਰਜ਼ੀ.) ਦੀ ਤੌਬਾ ਕਬੂਲ ਕੀਤੀ ਤਾਂ ਕਿਸੇ ਨੇ ਉੱਚੀ ਅਵਾਜ਼ ਵਿੱਚ ਕਿਹਾ ਹੇ ਕਾਅਬ ਬਿਨ ਮਾਲਿਕ ਤੁਹਾਡੇ ਲਈ ਖ਼ੁਸ਼ਖ਼ਬਰੀ ਹੈ, ਅਵਾਜ਼ ਸੁਣਦੇ ਹੀ ਕਾਅਬ ਬਿਨ ਮਾਲਿਕ ਸਿਜਦੇ ਵਿੱਚ ਗਿਰ ਗਏ।

(ਬੁਖ਼ਾਰੀ-4218 ਅਤੇ ਮੁਸਲਿਮ-2769)

**ਜਲਸਾ: (ਦੋ ਸਿਜਦਿਆਂ ਦੇ ਵਿਚਾਲੇ ਬੈਠਣਾ)**

"ਰਸੂਲੱਲਾਹ (ਸ.) ਸਿਜਦੇ 'ਚੋਂ ਆਪਣਾ ਸਿਰ ਚੁੱਕਦੇ ਅਤੇ ਆਪਣਾ ਖੱਬਾ ਪੈਰ ਮੋੜਦੇ (ਭਾਵ ਵਿਛਾਉਂਦੇ) ਫਿਰ ਇਸਦੇ ਉੱਪਰ ਬੈਠਦੇ ਅਤੇ ਸਿੱਧੇ ਹੁੰਦੇ ਇੱਥੋਂ ਤੱਕ ਕਿ ਹਰ ਹੱਡੀ ਆਪਣੇ ਠਿਕਾਣੇ ਤੇ ਆ ਜਾਂਦੀ (ਭਾਵ ਪਹਿਲਾਂ ਸਿਜਦੇ 'ਚੋਂ ਸਿਰ ਚੁੱਕ ਕੇ ਬਹੁਤ ਹੀ ਆਰਾਮ ਅਤੇ ਇਤਮਿਨਾਨ ਨਾਲ ਬੈਠ ਜਾਂਦੇ ਅਤੇ ਦੁਆਵਾਂ ਜਿਹੜੀਆਂ ਅੱਗੇ ਲਿਖੀਆਂ ਹਨ ਪੜ੍ਹ ਕੇ) ਫਿਰ (ਦੂਸਰਾ) ਸਿਜਦਾ ਕਰਦੇ।

(ਅਬੂ ਦਾਊਦ-730,ਤਿਰਮਿਜ਼ੀ-828)

ਆਪ (ਸ.) ਦੀ ਆਦਤ ਸੀ ਕਿ ਬੈਠਦੇ ਸਮੇਂ ਆਪਣਾ ਸੱਜਾ ਪੈਰ ਖੜ੍ਹਾ ਕਰ ਲੈਂਦੇ।

(ਬੁਖ਼ਾਰੀ-828)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਨਮਾਜ਼ ਵਿੱਚ ਸੁੰਨਤ ਇਹ ਹੈ ਕਿ ਸੱਜਾ ਪੈਰ ਖੜ੍ਹਾ ਕੀਤਾ ਜਾਵੇ ਅਤੇ ਉਸਦੀਆਂ ਉਂਗਲਾਂ ਕਿਬਲਾ ਵੱਲ ਕੀਤੀਆਂ ਜਾਣ ਅਤੇ ਖੱਬੇ ਪੈਰ 'ਤੇ ਬੈਠਿਆ ਜਾਵੇ।

(ਨਿਸਾਈ-1158, ਇਸਨੂੰ ਇਬਨੇ ਖ਼ੁਜ਼ੈਮਾ ਅਤੇ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਅਤੇ ਕਦੇ-ਕਦੇ ਆਪ (ਸ.) ਆਪਣੇ ਪੈਰਾਂ ਅਤੇ ਅੱਡੀਆਂ 'ਤੇ ਬੈਠਦੇ, ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਤੋਂ ਪੈਰਾਂ ਅਤੇ ਅੱਡੀਆਂ 'ਤੇ ਬੈਠਣ ਦੇ ਸੰਬੰਧ ਵਿੱਚ ਪੁੱਛਿਆ ਗਿਆ ਤਾਂ ਆਪ ਨੇ ਫ਼ਰਮਾਇਆ ਕਿ ਇਹ ਤੁਹਾਡੇ ਨਬੀ ਅਕਰਮ (ਸ.) ਦੀ ਸੁੰਨਤ ਹੈ।

(ਮੁਸਲਿਮ-536)

ਨਬੀ (ਸ.) ਖ਼ੁਦ ਬਹੁਤ ਹੀ ਇਤਮਿਨਾਨ ਨਾਲ ਜਲਸੇ ਵਿੱਚ ਬੈਠਦੇ। ਪ੍ਰੰਤੂ ਅਫ਼ਸੋਸ ਕਿ ਆਮ ਲੋਕਾਂ ਨੂੰ ਜਲਸੇ ਦਾ ਪਤਾ ਹੀ ਨਹੀਂ ਹੈ ਕਿ ਉਹ ਕੀ ਹੁੰਦਾ ਹੈ। ਨਬੀ (ਸ.) ਦਾ ਜਲਸਾ ਸਿਜਦੇ ਦੇ ਬਰਾਬਰ ਹੁੰਦਾ ਸੀ। ਕਦੇ-ਕਦੇ ਜ਼ਿਆਦਾ (ਦੇਰ ਤੱਕ) ਵੀ ਬੈਠਦੇ ਇੱਥੋਂ ਤੱਕ ਕਿ ਕੁੱਝ ਲੋਕ ਕਹਿੰਦੇ ਕਿ ਆਪ (ਦੂਸਰਾ ਸਿਜਦਾ ਕਰਨਾ) ਭੁੱਲ ਗਏ।

(ਬੁਖ਼ਾਰੀ-821,ਮੁਸਲਿਮ-472)

**ਜਲਸੇ ਦੀਆਂ ਮਸਨੂਨ ਦੁਆਵਾਂ:**

1- ਹਜ਼ਰਤ ਇਬਨੇ ਅੱਬਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਦੋਵਾਂ ਸਿਜਦਿਆਂ ਦੇ ਵਿਚਾਲੇ ਇਹ ਪੜ੍ਹਦੇ:

(اَللّٰهُمَّ اغْفِرْلِیْ وَارْحَمْنِی وَعَافِنِیْ وَاهْدِ نِیْ وَارْزُقْنِیْ)

**"ਅੱਲਾਹੁਮ ਮਗ਼ਫ਼ਿਰਲੀ ਵਰ ਹਮਨੀ ਵ-ਆਫ਼ਿਨੀ, ਵਹ ਦਿਨੀ, ਵਰਜ਼ੁਕਨੀ"।**

"ਹੇ ਅੱਲਾਹ! ਮੈਨੂੰ ਬਖ਼ਸ਼ ਦੇ,ਮੇਰੇ 'ਤੇ ਰਹਿਮ ਕਰ,ਮੈਨੂੰ ਸੁੱਖ-ਸ਼ਾਂਤੀ ਨਾਲ ਰੱਖ,ਮੈਨੂੰ ਹਦਾਇਤ ਦੇ ਅਤੇ ਮੈਨੂੰ ਰੋਜ਼ੀ ਪ੍ਰਦਾਨ ਕਰ।"

(ਅਬੂ ਦਾਊਦ-850,ਤਿਰਮਿਜ਼ੀ-284,ਇਸਨੂੰ ਹਾਕਿਮ,ਜ਼ਹਬੀ ਅਤੇ ਨੋਵੀ ਨੇ ਸਹੀ ਕਿਹਾ ਹੈ)

2- ਹਜ਼ਰਤ ਹੁਜ਼ੈਫ਼ਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ:) ਦੋਵਾਂ ਸਿਜਦਿਆਂ ਦੇ ਵਿਚਾਲੇ ਪੜ੍ਹਿਆ ਕਰਦੇ ਸਨ:

(رَبِّ اغْفِرْلِیْ، رَبِّ اغْفِرْلِیْ)

"ਹੇ ਮੇਰੇ ਰੱਬ! ਮੈਨੂੰ ਮੁਆਫ਼ ਕਰਦੇ,ਹੇ ਮੇਰੇ ਰੱਬ! ਮੈਨੂੰ ਮੁਆਫ਼ ਕਰਦੇ।"

(ਅਬੂ ਦਾਊਦ-874,ਇਬਨੇ ਮਾਜਾ-897,ਹਾਕਿਮ-1/271 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

**ਦੂਸਰਾ ਸਿਜਦਾ:**

ਜਦੋਂ ਆਪ ਪੂਰੇ ਇਤਮਿਨਾਨ ਨਾਲ ਜਲਸੇ ਦੇ ਫ਼ਰਜ਼ ਤੋਂ ਵਿਹਲੇ ਹੋ ਜਾਵੋ ਤਾਂ ਫਿਰ ਦੂਸਰਾ ਸਿਜਦਾ ਕਰੋ ਅਤੇ ਪਹਿਲੇ ਸਿਜਦੇ ਦੀ ਤਰ੍ਹਾਂ ਖ਼ੁਸ਼ੂਅ ਅਤੇ ਖ਼ੁਜ਼ੂਅ (ਇਕਾਗਰਤਾ ਤੇ ਡਰ ਨਾਲ) ਅਤੇ ਸੰਪੂਰਨ ਇਤਮਿਨਾਨ ਨਾਲ ਦੁਆਵਾਂ ਪੜ੍ਹੋ ਅਤੇ ਫਿਰ ਉੱਠੋ।

**ਜਲਸਾ-ਏ-ਇਸਤਰਾਹਤ:**

ਦੂਸਰਾ ਸਿਜਦਾ ਪੂਰਾ ਕਰਨ ਤੋਂ ਬਾਦ ਇੱਕ ਰਕਾਅਤ ਪੂਰੀ ਹੋ ਜਾਂਦੀ ਹੈ। ਹੁਣ ਦੂਸਰੀ ਦੇ ਲਈ ਤੁਹਾਨੂੰ ਉੱਠਣਾ ਹੈ,ਪ੍ਰੰਤੂ ਉੱਠਣ ਤੋਂ ਪਹਿਲਾਂ ਜਲਸਾ-ਏ-ਇਸਤਰਾਹਤ ਵਿੱਚ ਜ਼ਰਾ ਬੈਠ ਕੇ ਉੱਠੋ ਉਸ ਦੀ ਸੂਰਤ ਇਹ ਹੈ:-

ਰਸੂਲੱਲਾਹ ਸ: (ਅੱਲਾਹੁ ਅਕਬਰ) ਕਹਿੰਦੇ ਹੋਏ (ਦੂਸਰੇ ਸਿਜਦੇ) ਤੋਂ ਉੱਠਦੇ ਅਤੇ ਆਪਣਾ ਖੱਬਾ ਪੈਰ ਮੋੜਦੇ ਹੋਏ (ਵਿਛਾਉਂਦੇ ਅਤੇ) ਉਸ 'ਤੇ ਬੈਠਦੇ ਇੰਨੀ ਦੇਰ ਤੱਕ ਕਿ ਹਰ ਹੱਡੀ ਆਪਣੀ ਥਾਂ 'ਤੇ ਆ ਜਾਂਦੀ। ਫੇਰ (ਦੂਸਰੀ ਰਕਾਅਤ ਦੇ ਲਈ) ਖੜ੍ਹੇ ਹੁੰਦੇ।

(ਅਬੂ ਦਾਊਦ-730,ਤਿਰਮਿਜ਼ੀ-304 ਅਤੇ ਇਬਨੇ ਮਾਜਾ-1061)

ਰਸੂਲੱਲਾਹ (ਸ.) ਆਪਣੀ ਨਮਾਜ਼ ਦੀ ਟਾਂਕ (ਪਹਿਲੀ ਅਤੇ ਤੀਸਰੀ) ਰਕਾਅਤ ਦੇ ਬਾਦ ਖੜ੍ਹੇ ਹੋਣ ਤੋਂ ਪਹਿਲਾਂ ਸਿੱਧੇ ਬੈਠਦੇ ਸਨ।

(ਬੁਖ਼ਾਰੀ-823)

ਰਸੂਲੱਲਾਹ (ਸ.) ਜਦੋਂ ਦੂਸਰੇ ਸਿਜਦੇ 'ਚੋਂ ਉੱਠਦੇ ਤਾਂ ਪਹਿਲਾਂ ਬੈਠਦੇ ਫਿਰ ਉੱਠਦੇ ਸਮੇਂ ਦੋਵੇਂ ਹੱਥਾਂ ਨੂੰ ਜ਼ਮੀਨ 'ਤੇ ਟੇਕ ਲਗਾ ਕੇ ਉੱਠਦੇ।

(ਬੁਖ਼ਾਰੀ-824)

**ਦੂਸਰੀ ਰਕਾਅਤ:**

ਰਸੂਲੱਲਾਹ (ਸ.) ਜਦੋਂ ਦੂਸਰੀ ਰਕਾਅਤ ਲਈ ਖੜ੍ਹੇ ਹੁੰਦੇ ਤਾਂ ਅਲ-ਹਮਦੂ ਸ਼ਰੀਫ਼ ਦੀ ਕਿਰਅਤ ਸ਼ੁਰੂ ਕਰ ਦਿੰਦੇ ਅਤੇ (ਦੁਆ-ਏ-ਇਫ਼ਤਿਤਾਹ ਦੇ ਲਈ) ਸਕਤਾ ਨਹੀਂ ਸੀ ਕਰਦੇ।

(ਮੁਸਲਿਮ-599)

**ਤਸ਼ਾਹੁਦ (ਦੋ ਰਕਾਅਤਾਂ ਤੋਂ ਬਾਦ ਬੈਠਣਾ)**

ਹਜ਼ਰਤ ਇਬਨੇ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਦੂਸਰੀ ਰਕਾਅਤ ਤੋਂ ਬਾਦ (ਦੂਸਰੇ ਸਿਜਦੇ 'ਚੋਂ ਉੱਠ ਕੇ) ਖੱਬਾ ਪੈਰ ਵਿਛਾਕੇ ਉਸ 'ਤੇ ਬੈਠਦੇ ਅਤੇ ਸੱਜਾ ਪੈਰ ਖੜ੍ਹਾ ਰੱਖਦੇ, ਉਹਨਾਂ ਨੂੰ ਕਿਹਾ ਗਿਆ ਕਿ ਤੁਸੀਂ ਤਾਂ ਇੰਝ ਨਹੀਂ ਕਰਦੇ ਤਾਂ ਫ਼ਰਮਾਉਣ ਲੱਗੇ ਮੇਰੇ ਪੈਰ ਮੈਨੂੰ ਸਹਾਰਾ ਨਹੀਂ ਦੇ ਸਕਦੇ।

(ਬੁਖ਼ਾਰੀ-827)

**ਸਬਾਬਾ (ਸ਼ਹਾਦਤ) ਦੀ ਉਂਗਲ ਨੂੰ ਹਿਲਾਉਣ ਦਾ ਮਸਲਾ:**

ਤਸ਼ਾਹੁਦ ਵਿੱਚ ਉਂਗਲ ਦਾ ਚੁੱਕਣਾ ਰਸੂਲੱਲਾਹ (ਸ.) ਦੀ ਬਹੁਤ ਹੀ ਬਰਕਤ ਵਾਲੀ ਅਤੇ ਮਹਾਨ ਸੁੰਨਤ ਹੈ।

ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਜਦੋਂ ਨਮਾਜ਼ (ਦੇ ਕਾਅਦਾ) ਵਿੱਚ ਬੈਠਦੇ ਤਾਂ ਆਪਣੇ ਦੋਵੇਂ ਹੱਥ ਆਪਣੇ ਦੋਵੇਂ ਗੋਡਿਆਂ 'ਤੇ ਰੱਖਦੇ ਅਤੇ ਸੱਜੇ ਹੱਥ ਦੀਆਂ ਸਾਰੀਆਂ ਉਂਗਲਾਂ ਬੰਦ ਕਰ ਲੈਂਦੇ ਅਤੇ ਆਪਣੀ ਸੱਜੀ ਉਂਗਲ ਜਿਹੜੀ ਅੰਗੂਠੇ ਦੇ ਨੇੜੇ ਹੈ ਚੁੱਕ ਲੈਂਦੇ, ਫਿਰ ਇਸਦੇ ਨਾਲ ਦੁਆ ਮੰਗਦੇ ਅਤੇ ਖੱਬਾ ਹੱਥ ਖੱਬੇ ਗੋਡੇ 'ਤੇ ਵਿਛਾ ਲੈਂਦੇ।

(ਮੁਸਲਿਮ-580)

ਹਜ਼ਰਤ ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਜਦੋਂ (ਨਮਾਜ਼ ਵਿੱਚ) ਤਸ਼ਾਹੁਦ ਪੜ੍ਹਨ ਬੈਠਦੇ ਤਾਂ ਆਪਣਾ ਸੱਜਾ ਹੱਥ ਸੱਜੇ ਅਤੇ ਖੱਬਾ ਹੱਥ ਖੱਬੇ ਪੱਟ 'ਤੇ ਰੱਖਦੇ ਅਤੇ ਸ਼ਹਾਦਤ ਦੀ ਉਂਗਲ ਦੇ ਨਾਲ ਇਸ਼ਾਰਾ ਕਰਦੇ ਅਤੇ ਆਪਣਾ ਅੰਗੂਠਾ ਆਪਣੀ ਵਿਚਕਾਰਲੀ ਉਂਗਲ 'ਤੇ ਰੱਖਦੇ। ਇੱਕ ਰਵਾਇਤ ਵਿੱਚ ਹੈ ਕਿ ਖੱਬਾ ਹੱਥ ਖੱਬੇ ਗੋਡੇ 'ਤੇ ਅਤੇ ਸੱਜਾ ਹੱਥ ਸੱਜੇ ਪੱਟ 'ਤੇ ਰੱਖਦੇ।

(ਮੁਸਲਿਮ-579)

ਇੱਥੋਂ ਇਹ ਪਤਾ ਚਲਦਾ ਹੈ ਕਿ ਨਮਾਜ਼ੀ ਨੂੰ ਛੋਟ ਹੈ ਕਿ ਉਹ ਚਾਹੇ ਤਾਂ ਦੋਵੇਂ ਹੱਥ ਗੋਡਿਆਂ 'ਤੇ ਰੱਖੇ ਚਾਹੇ ਪੱਟਾਂ 'ਤੇ।

ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ

(ਸ.) ਦੂਸਰੇ ਸਿਜਦੇ 'ਚੋਂ ਉੱਠ ਕੇ ਕਾਅਦਾ ਵਿੱਚ ਬੈਠੇ,ਦੋ ਉਂਗਲਾਂ ਨੂੰ ਬੰਦ ਕੀਤਾ,ਅੰਗੂਠੇ ਅਤੇ ਵਿਚਕਾਰਲੀ ਵੱਡੀ ਉਂਗਲ ਨਾਲ ਹਲਕਾ ਬਣਾਇਆ ਅਤੇ ਸਬਾਬਾ ਦੀ ਉਂਗਲ (ਕਲਮੇ ਦੀ ਉਂਗਲ) ਨਾਲ ਇਸ਼ਾਰਾ ਕੀਤਾ।

(ਅਬੂ ਦਾਊਦ-726,ਇਸਨੂੰ ਇਮਾਮ ਇਬਨੇ ਹੱਬਾਨ-485 ਅਤੇ ਇਬਨੇ ਖ਼ੁਜ਼ੈਮਾ-713,714 ਨੇ ਸਹੀ ਕਿਹਾ ਹੈ)

ਹਜ਼ਰਤ ਵਾਇਲ ਬਿਨ ਹਜਰ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨੇ ਉਂਗਲ ਚੁੱਕ ਕੇ ਉਸ ਨੂੰ ਹਿਲਾਉਂਦੇ ਸਨ।

(ਨਿਸਾਈ-889,ਇਸਨੂੰ ਇਬਨੇ ਹੱਬਾਨ-485 ਅਤੇ ਇਬਨੇ ਖ਼ੁਜ਼ੈਮਾ-714 ਨੇ ਸਹੀ ਕਿਹਾ ਹੈ)

ਸ਼ੈਖ਼ ਅਲਬਾਨੀ ਫ਼ਰਮਾਉਂਦੇ ਹਨ ਕਿ ਉਂਗਲ ਨੂੰ ਹਰਕਤ ਨਾ ਦੇਣ ਵਾਲੀ ਰਵਾਇਤ ਬਹੁਤ ਘੱਟ ਜਾਂ ਮੁਨਕਰ ਹੈ। ਇਸ ਕਰਕੇ ਇਸ ਹਦੀਸ ਨੂੰ ਵਾਇਲ ਬਿਨ ਹਜਰ ਦੇ ਮੁਕਾਬਲੇ ਲਿਆਉਣਾ ਜਾਇਜ਼ ਨਹੀਂ ਹੈ।

ਕੇਵਲ (ਲਾ ਇਲਾਹਾ ਇੱਲੱਲਾਲਹੁ) ਕਹਿਣ 'ਤੇ ਉਂਗਲ ਚੁੱਕਣਾ ਅਤੇ ਕਹਿਣ ਤੋਂ ਬਾਦ ਰੱਖ ਦੇਣਾ ਕਿਸੇ ਰਵਾਇਤ ਤੋਂ ਸਾਬਤ ਨਹੀਂ ਹੈ।

ਹਜ਼ਰਤ ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਦੀ ਨਜ਼ਰ (ਤਸ਼ਾਹੁਦ ਵਿੱਚ) ਉਹਨਾਂ ਦੀ ਉਂਗਲ ਦੇ ਇਸ਼ਾਰੇ ਨਾਲ ਆਲੇ ਦੁਆਲੇ ਵੱਧਦੀ ਨਹੀਂ ਸੀ।

(ਅਬੂ ਦਾਊਦ-990)

ਹਜ਼ਰਤ ਸਾਅਦ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਮੇਰੇ ਕੋਲੋਂ ਲੰਘੇ ਅਤੇ ਮੈਂ (ਤਸ਼ਾਹੁਦ ਵਿੱਚ) ਦੋ ਉਂਗਲਾਂ ਨਾਲ ਇਸ਼ਾਰਾ ਕਰ ਰਿਹਾ ਸੀ, ਆਪ ਨੇ ਫ਼ਰਮਾਇਆ: ਇੱਕ ਉਂਗਲ ਨਾਲ, ਇੱਕ ਉਂਗਲ ਨਾਲ (ਇਸ਼ਾਰਾ ਕਰੋ) ਭਾਵ ਸ਼ਹਾਦਤ ਦੀ ਉਂਗਲ ਨਾਲ ਇਸ਼ਾਰਾ ਕਰੋ।

(ਨਿਸਾਈ-1273)

**ਤਸ਼ਾਹੁਦ:**

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਨਮਾਜ਼ ਵਿੱਚ (ਕਾਅਦਾ ਦੇ ਲਈ) ਬੈਠੋ ਤਾਂ ਇਹ ਪੜ੍ਹੋ:

﴿اَلتَّحِيَّاتُ لِلّٰهِ وَالصَّلَوٰتُ وَالطَّيِّبَاتُ، اَلسَّلَامُ عَلَيْكَ اَيُّهَا النَّبِيُّ
وَرَحْمَةُ اللّٰهِ وَبَرَكَاتُهُ، اَلسَّلَامُ عَلَيْنَا وَعَلٰى عِبَادِ اللّٰهِ الصَّالِحِيْنَ،
اَشْهَدُ اَنْ لَّا اِلٰهَ اِلَّا اللّٰهُ وَاَشْهَدُ اَنَّ مُحَمَّدًا عَبْدُهُ وَرَسُوْلُهُ﴾

**"ਅੱਤ ਤਹਿੱਯਾਤੁ ਲਿੱਲਾਹਿ ਵਸ ਸਲਾਵਾਤੁ ਵਤ ਤੱਇਯਬਾਤੁ ਅਸ ਸਲਾਮੁ ਅਲੈਕਾ ਅੱਯੁਹਨ ਨੱਬੀਯੁ ਵ-ਰਹਮਾਤੁੱਲਾਹਿ ਵ-ਬਰਾਕਾਤੁਹੂ ਅਸ ਸਲਾਮੁ ਅਲੈਨਾ ਵ-ਅਲਾ ਇਬਾਦਿੱਲਾਹਿੱਸ-ਸਾਲਿਹੀਨ। ਅਸ਼ਹਦੁ ਅੱਲਾ ਇਲਾਹਾ**

**ਇੱਲੱਲਾਹੁ ਵ-ਅਸ਼ਹਾਦੁ ਅੰਨਾ ਮੁਹੰਮਦਨ ਅਬਦੂਹੂ ਵਾ ਰਸੂਲਹੂ"।**

"(ਮੇਰੀਆਂ ਸਾਰੀਆਂ) ਮੌਖਿਕ, ਸਰੀਰਿਕ ਅਤੇ ਆਰਥਿਕ ਇਬਾਦਤਾਂ ਕੇਵਲ ਅੱਲਾਹ ਦੇ ਲਈ ਖਾਸ ਹਨ। ਹੇ ਨਬੀ (ਸ.) ਆਪ ਜੀ ਉੱਤੇ ਅੱਲਾਹ ਤਆਲਾ ਦੀ ਰਹਿਮਤ,ਸਲਾਮਤੀ ਅਤੇ ਬਰਕਤਾਂ ਹੋਣ ਅਤੇ ਸਾਡੇ ਉੱਤੇ ਅਤੇ ਅੱਲਾਹ ਦੇ (ਦੂਸਰੇ) ਨੇਕ ਬੰਦਿਆਂ ਉੱਤੇ (ਵੀ) ਸਲਾਮਤੀ ਹੋਵੇ। ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ ਅਤੇ ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ (ਸ.) ਅੱਲਾਹ ਦੇ ਬੰਦੇ ਅਤੇ ਰਸੂਲ ਹਨ। ਫੇਰ ਜਿਹੜੀ ਦੁਆ ਪਸੰਦ ਹੋਵੇ ਉਹ ਮੰਗੋ" ਇਹਨਾਂ ਵਾਕਾਂ ਨੂੰ ਪੜ੍ਹਨ ਨਾਲ ਹਰ ਨੇਕ ਬੰਦੇ ਨੂੰ ਭਾਵੇਂ ਉਹ ਜ਼ਮੀਨ 'ਤੇ ਹੋਵੇ ਜਾਂ ਆਸਮਾਨ ਵਿੱਚ, ਨਮਾਜ਼ੀ ਦਾ ਸਲਾਮ ਪਹੁੰਚ ਜਾਂਦਾ ਹੈ।

(ਬੁਖ਼ਾਰੀ-831 ਅਤੇ ਮੁਸਲਿਮ-402)

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਬਿਆਨ ਕਰਦੇ ਹਨ ਕਿ ਜਦੋਂ ਤੱਕ ਰਸੂਲੱਲਾਹ (ਸ.) ਸਾਡੇ ਦਰਮਿਆਨ ਮੌਜੂਦ ਰਹੇ ਅਸੀਂ (السَّلَامُ عَلَيْكَ أَيُّهَا النَّبِيُّ) ਕਹਿੰਦੇ ਰਹੇ, ਜਦੋਂ ਆਪ ਰੁਖ਼ਸਤ ਹੋ ਗਏ ਤਾਂ ਅਸੀਂ ਸੰਬੋਧਨ ਦੀ ਭਾਸ਼ਾ ਛੱਡ ਕੇ ਗ਼ਾਇਬ ਦੀ ਭਾਸ਼ਾ ਪੜ੍ਹਨਾ ਸ਼ੁਰੂ ਕਰ ਦਿੱਤਾ। ਭਾਵ ਫਿਰ ਅਸੀਂ (السَّلَامُ عَلَى النَّبِيِّ) ਪੜ੍ਹਦੇ ਸੀ।

(ਬੁਖ਼ਾਰੀ-6265)

ਪਹਿਲੇ ਵਾਕ ਦਾ ਭਾਵ: "ਹੇ ਨਬੀ (ਸ.) ਆਪ 'ਤੇ ਸਲਾਮਤੀ ਹੋਵੇ। ਦੂਸਰੇ ਵਾਕ ਦਾ ਭਾਵ:ਨਬੀ ਅਕਰਮ (ਸ.) ਉੱਤੇ ਸਲਾਮਤੀ ਹੋਵੇ।"

ਇਸ ਤੋਂ ਪਤਾ ਲੱਗਦਾ ਹੈ ਕਿ ਸਹਾਬਾ ਕਿਰਾਮ (ਰਜ਼ੀ.) ਨਬੀ ਅਕਰਮ (ਸ.) ਨੂੰ ਆਲਮ-ਉਲ-ਗ਼ੈਬ ਜਾਂ ਹਾਜ਼ਰ-ਨਾਜ਼ਰ ਨਹੀਂ ਸਮਝਦੇ ਸਨ। ਨਹੀਂ ਤਾਂ ਉਹ (السَّلَامُ عَلَيْكَ أَيُّهَا النَّبِيُّ) ਦੀ ਥਾਂ (السَّلَامُ عَلَى النَّبِيِّ) ਨਾ ਪੜ੍ਹਦੇ। ਤਸ਼ਾਹੁਦ ਦੇ ਸ਼ਬਦ (السَّلَامُ عَلَيْكَ أَيُّهَا النَّبِيُّ) ਤੋਂ ਸ਼ਿਰਕਿਆ ਅਕੀਦਾ (ਆਪ ਦੇ ਆਲਮ-ਉਲ-ਗ਼ੈਬ ਜਾਂ ਹਾਜ਼ਰ-ਨਾਜ਼ਰ ਹੋਣ) ਦੀ ਉੱਕਾ ਹੀ ਸਮਰਥਨ ਨਹੀਂ ਹੁੰਦਾ, ਕਿਉਂਕਿ ਮੁਸਲਮਾਨ (السلام عليك ايها النبى) ਇਸ ਲਈ ਨਹੀਂ ਸਗੋਂ ਸੁੰਨਤ ਦੀ ਪੈਰਵੀ ਦੇ ਕਾਰਨ ਪੜ੍ਹਦੇ ਹਨ। ਅੱਲਾਹ ਤਆਲਾ ਆਪਣੇ ਬੰਦਿਆਂ ਦਾ ਸਲਾਮ ਨਬੀ ਅਕਰਮ (ਸ.) ਤੱਕ ਪਹੁੰਚਾਉਂਦੇ ਹਨ।

(ਅਬੂ ਦਾਊਦ-2042)

ਜਿਵੇਂ ਅਸੀਂ ਆਪਣੇ ਪੱਤਰ ਵਿਵਹਾਰ ਵਿੱਚ ਸੰਬੋਧਨ ਦੀ ਭਾਸ਼ਾ ਦੇ ਨਾਲ ਇੱਕ ਦੂਸਰੇ ਨੂੰ ਸਲਾਮ ਭੇਜਦੇ ਹਾਂ ਇੰਝ ਹੀ ਸਾਡਾ ਸਲਾਮ ਵੀ ਅੱਲਾਹ ਤਆਲਾ ਆਪ (ਸ.) ਤੱਕ ਪਹੁੰਚਾ ਦਿੰਦਾ ਹੈ। ਇਹ ਸਲਾਮ ਕਿਉਂਕਿ ਅੱਲਾਹ ਤਆਲਾ ਦੇ ਨਬੀ (ਸ.)

ਅਤੇ ਸਹਾਬਾ ਤੋਂ ਸਾਬਤ ਹੁੰਦਾ ਹੈ ਇਸ ਕਰਕੇ ਇਹ ਉਸ ਸਲਾਤੋ ਸਲਾਮ ਦੀ ਦਲੀਲ ਨਹੀਂ ਬਣ ਸਕਦੀ ਜਿਹੜੇ ਲੋਕ ਅਜ਼ਾਨ ਤੋਂ ਪਹਿਲਾਂ ਜਾਂ ਉੱਠਦੇ-ਬੈਠਦੇ

(الصَّلٰوةُ وَالسَّلَامُ عَلَيْكَ يَا رَسُوْلَ اللّٰهِ)

ਇਹ ਸਮਝ ਕੇ ਪੜ੍ਹਦੇ ਹਨ ਕਿ ਆਪ (ਸ.) ਸਾਡਾ ਸਲਾਮ ਸੁਣ ਰਹੇ ਹਨ। ਨਿਰਸੰਦੇਹ ਸਹਾਬਾ ਦੀ ਪੈਰਵੀ ਵਿੱਚ ਸਫ਼ਲਤਾ ਹੈ ਅਤੇ ਆਪਣੇ ਘੜ੍ਹੇ ਹੋਏ ਅਮਲ ਬਿਦਅਤ ਹਨ,ਗੁਮਰਾਹੀ ਵਿੱਚ ਜਾਣ ਦਾ ਕਾਰਨ ਬਣ ਸਕਦੇ ਹਨ।

ਰਸੂਲੱਲਾਹ (ਸ.) ਵਿਚਕਾਰਲੀ ਤਸ਼ਾਹੁਦ ਤੋਂ ਵਿਹਲੇ ਹੋਕੇ ਖੜ੍ਹੇ ਹੋ ਜਾਂਦੇ ਸਨ।

(ਮੁਸਨਦ ਅਹਿਮਦ-1/459,4382 ਇਸ ਦੀ ਪ੍ਰਮਾਣਿਕਤਾ ਸਹੀ ਹੈ)

ਇਸ ਕਰਕੇ ਵਿਚਕਾਰਲੀ ਤਸ਼ਾਹੁਦ ਕੇਵਲ ਤਸ਼ਾਹੁਦ ਕਾਫੀ ਹੈ ਅਤੇ ਜੇਕਰ ਕੋਈ ਵਿਅਕਤੀ ਤਸ਼ਾਹੁਦ ਤੋਂ ਬਾਦ ਦਰੂਦ ਜਾਂ ਦੁਆ ਕਰਨਾ ਚਾਹੇ ਤਾਂ ਜਾਇਜ਼ ਹੈ।

ਨਬੀ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਦੋ ਰਕਾਅਤਾਂ ਤੋਂ ਬਾਦ ਬੈਠੋ ਤਾਂ ਅਤ-ਤਹਿ-ਯਾਤ ਤੋਂ ਬਾਦ ਜਿਹੜੀ ਦੁਆ ਜ਼ਿਆਦਾ ਪਸੰਦ ਹੋਵੇ ਉਹ ਕਰੋ।"

(ਨਿਸਾਈ-1163)

ਦੁਆ ਤੋਂ ਪਹਿਲਾਂ ਦਰੂਦ ਪੜ੍ਹਨਾ ਚਾਹੀਦਾ ਹੈ। ਰਸੂਲੱਲਾਹ (ਸ.) ਨੇ ਫ਼ਰਮਾਇਆ ਜਦੋਂ ਕੋਈ ਨਮਾਜ਼ ਪੜ੍ਹੇ ਤਾਂ ਪਹਿਲਾਂ ਆਪਣੇ ਪਾਲ਼ਨਹਾਰ ਦੀ ਵਡਿਆਈ ਬਿਆਨ ਕਰੇ,ਉਸਦੀ ਪ੍ਰਸੰਸਾ ਕਰੇ,ਫੇਰ ਰਸੂਲੱਲਾਹ (ਸ.) 'ਤੇ ਦਰੂਦ ਭੇਜੇ ਫਿਰ ਆਪਣੇ ਲਈ ਜੋ ਚਾਹੇ ਦੁਆ ਮੰਗੇ।

(ਅਬੂ ਦਾਊਦ-1481,ਇਸਨੂੰ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਇੰਝ ਵਿਚਕਾਰਲੀ ਤਸ਼ਾਹੁਦ ਵਿੱਚ ਤਸ਼ਾਹੁਦ ਤੋਂ ਬਾਦ ਦਰੂਦ ਅਤੇ ਦੁਆ ਵੀ ਕੀਤੀ ਜਾ ਸਕਦੀ ਹੈ। ਤਸ਼ਾਹੁਦ ਦੇ ਕਾਅਦਾ ਤੋਂ ਤੀਸਰੀ ਰਕਾਅਤ ਦੇ ਲਈ ਖੜ੍ਹੇ ਹੋਵੋ ਤਾਂ ਅੱਲਾਹੁ ਅਕਬਰ ਕਹਿ ਕੇ ਉੱਠੋ ਅਤੇ ਰਫ਼ਆ-ਯਦੈਨ ਕਰੋ। ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਜਦੋਂ ਰਸੂਲੱਲਾਹ (ਸ.) ਦੋ ਰਕਾਅਤਾਂ ਪੜ੍ਹ ਕੇ (ਤਸ਼ਾਹੁਦ ਤੋਂ ਬਾਦ) ਖੜ੍ਹੇ ਹੁੰਦੇ ਤਾਂ ਅੱਲਾਹੁ ਅਕਬਰ ਕਹਿੰਦੇ ਅਤੇ ਦੋਵੇਂ ਹੱਥ ਉਠਾਉਂਦੇ।

(ਬੁਖ਼ਾਰੀ-739)

**ਆਖ਼ਰੀ ਕਾਅਦਾ (ਤਸ਼ਾਹੁਦ):ਚਾਰ ਰਕਾਅਤਾਂ ਵਾਲੀ ਨਮਾਜ਼ ਵਿੱਚ :**

ਇਸ ਆਖ਼ਰੀ ਕਾਅਦੇ ਵਿੱਚ ਰਸੂਲੱਲਾਹ (ਸ.) ਇੰਝ ਬੈਠਦੇ ਜਿਵੇਂ ਕਿ ਹਜ਼ਰਤ ਅਬੂ ਹਮੀਦ ਸਾਅਦੀ (ਰਜ਼ੀ.) ਬਿਆਨ ਕਰਦੇ ਹਨ ਕਿ ਜਦੋਂ ਉਹ ਸਿਜਦਾ ਆਉਂਦਾ ਜਿਸ ਤੋਂ ਬਾਦ ਸਲਾਮ ਹੈ (ਭਾਵ ਜਦੋਂ ਆਖ਼ਰੀ ਰਕਾਅਤ ਦਾ ਦੂਸਰਾ ਸਿਜਦੇ ਕਰਕੇ ਵਿਹਲੇ ਹੁੰਦੇ ਅਤੇ ਤਸ਼ਾਹੁਦ ਆਦਿ ਲਈ ਬੈਠਦੇ) ਤਾਂ ਆਪਣਾ ਖੱਬਾ ਪੈਰ (ਸੱਜੀ ਪਿੰਡਲੀ ਦੇ ਹੇਠਾਂ ਤੋਂ ਬਾਹਰ) ਕੱਢਦੇ ਅਤੇ ਸੱਜੇ ਪੈਰ ਨੂੰ ਖੜ੍ਹਾ ਕਰਕੇ ਰੱਖਦੇ ਅਤੇ

ਆਪਣੇ ਖੱਬੇ ਭਾਰ ਬੈਠਦੇ। ਫਿਰ (ਤਸ਼ਾਹੁਦ,ਦਰੂਦ ਅਤੇ ਦੁਆ ਪੜ੍ਹਕੇ) ਸਲਾਮ ਫੇਰਦੇ।

(ਬੁਖ਼ਾਰੀ-828 ਅਤੇ ਅਬੂ ਦਾਊਦ-730)

ਖੱਬੇ ਪਾਸੇ ਕੂਲ੍ਹੇ ਤੇ ਬੈਠਣ ਨੂੰ ਤਵੌਰੁਕ ਕਹਿੰਦੇ ਹਨ। ਇਹ ਸੁੰਨਤ ਹੈ। ਹਰ ਮੁਸਲਮਾਨ ਨੂੰ ਆਖ਼ਰੀ ਕਾਅਦੇ ਵਿੱਚ ਤਵੌਰੁਕ ਜ਼ਰੂਰ ਕਰਨਾ ਚਾਹੀਦਾ ਹੈ। ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਸਾਡੀਆਂ ਔਰਤਾਂ ਤਾਂ ਆਖ਼ਰੀ ਤਸ਼ਾਹੁਦ ਵਿੱਚ ਤਵੌਰੁਕ ਕਰਨ ਪ੍ਰੰਤੂ ਮਰਦ ਇਸ ਸੁੰਨਤ ਤੋਂ ਵਾਂਝੇ ਰਹਿਣ।

ਨਬੀ (ਸ.) ਨੇ ਉਸ ਵਿਅਕਤੀ ਨੂੰ ਮਨ੍ਹਾਂ ਕੀਤਾ ਜਿਹੜਾ ਤਸ਼ਾਹੁਦ ਦੀ ਅਵਸਥਾ ਵਿੱਚ ਖੱਬੇ ਹੱਥ 'ਤੇ ਟੇਕ ਲਗਾਏ ਹੋਏ ਸੀ। ਆਪ (ਸ.) ਨੇ ਫ਼ਰਮਾਇਆ ਇੰਝ ਨਾ ਬੈਠੋ,ਇਸ ਤਰ੍ਹਾਂ ਉਹ ਬੈਠਦੇ ਸਨ ਜਿਹਨਾਂ 'ਤੇ ਅੱਲਾਹ ਤਆਲਾ ਦਾ ਅਜ਼ਾਬ ਨਾਜ਼ਲ ਹੋਇਆ ਸੀ।

(ਮੁਸਨਦ ਅਹਿਮਦ-2/116,5976)

ਜਦੋਂ ਤੁਸੀਂ ਇਸ ਕਾਅਦੇ ਵਿੱਚ ਬੈਠੋ ਤਾਂ ਪਹਿਲਾਂ ਅਤ-ਤਹਿ-ਯਾਤ ਪੜ੍ਹੋ ਜਿਵੇਂ ਦੂਸਰੀ ਰਕਾਅਤ ਪੜ੍ਹ ਕੇ ਤੁਸੀਂ ਕਾਅਦੇ ਵਿੱਚ ਪੜ੍ਹੀ ਸੀ ਅਤੇ ਸ਼ਹਾਦਤ ਦੀ ਉਂਗਲ ਨੂੰ ਵੀ ਸਹੀ ਢੰਗ ਨਾਲ ਉਸੇ ਤਰ੍ਹਾਂ ਚੁੱਕੋ। ਅਤ-ਤਹਿ-ਯਾਤ ਖ਼ਤਮ ਕਰਕੇ ਹੇਠਾਂ ਲਿਖੀ ਹੋਈ ਦਰੂਦ ਸ਼ਰੀਫ਼ ਪੜ੍ਹੋ।

ਹਜ਼ਰਤ ਕਾਅਬ ਬਿਨ ਉਜਰਾ (ਰਜ਼ੀ.) ਤੋਂ ਰਵਾਇਤ ਹੈ ਕਿ ਅਸੀਂ ਕਿਹਾ ਅੱਲਾਹ ਦੇ ਰਸੂਲ (ਸ.) ਤੁਹਾਡੇ 'ਤੇ ਕਿਵੇਂ ਦਰੂਦ ਭੇਜੀਏ,ਆਪ ਨੇ ਫ਼ਰਮਾਇਆ:

﴿اَللّٰهُمَّ صَلِّ عَلٰى مُحَمَّدٍ وَّ عَلٰى اٰلِ مُحَمَّدٍ كَمَا صَلَّيْتَ
عَلٰى اِبْرَاهِيْمَ وَعَلٰى اٰلِ اِبْرَاهِيْمَ اِنَّكَ حَمِيْدٌ مَّجِيْد

اَللّٰهُمَّ بَارِكْ عَلٰى مُحَمَّدٍ وَّعَلٰى اٰلِ مُحَمَّدٍ كَمَا
بَارَكْتَ عَلٰى اِبْرَاهِيْمَ وَعَلٰى اٰلِ اِبْرَاهِيْمَ اِنَّكَ حَمِيْدٌ مَّجِيْدٌ﴾

"ਹੇ ਅੱਲਾਹ! ਮੁਹੰਮਦ (ਸ.) ਅਤੇ ਮੁਹੰਮਦ (ਸ.) ਦੀ ਸੰਤਾਨ ਉੱਤੇ ਰਹਿਮਤਾਂ ਫ਼ਰਮਾ ਜਿਵੇਂ ਤੁਸਾਂ ਹਜ਼ਰਤ ਇਬਰਾਹੀਮ (ਅਲੈ.) ਅਤੇ ਉਹਨਾਂ ਦੀ ਸੰਤਾਨ ਉੱਤੇ ਰਹਿਮਤਾਂ ਫ਼ਰਮਾਈਆਂ,ਨਿਰਸੰਦੇਹ ਤੂੰ ਪ੍ਰਸੰਸਾਵਾਂ ਵਾਲਾ ਅਤੇ ਬਜ਼ੁਰਗੀ ਵਾਲਾ ਹੈ, ਹੇ ਅੱਲਾਹ! ਮੁਹੰਮਦ (ਸ.) ਅਤੇ ਉਹਨਾਂ ਦੀ ਔਲਾਦ ਉੱਤੇ ਬਰਕਤਾਂ ਫ਼ਰਮਾਂ ਜਿਵੇਂ ਤੁਸਾਂ ਹਜ਼ਰਤ ਇਬਰਾਹੀਮ (ਅਲੈ.) ਅਤੇ ਉਹਨਾਂ ਦੀ ਔਲਾਦ ਉੱਤੇ ਬਰਕਤਾਂ ਫ਼ਰਮਾਈਆਂ,ਨਿਰਸੰਦੇਹ ਤੂੰ ਪ੍ਰਸੰਸਾਵਾਂ ਵਾਲਾ ਅਤੇ ਬਜ਼ੁਰਗੀ ਵਾਲਾ ਹੈ।"

(ਬੁਖ਼ਾਰੀ-3370 ਅਤੇ ਮੁਸਲਿਮ-406)

ਹਜ਼ਰਤ ਅਬੂ ਮਸਊਦ ਅਨਸਾਰੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਤੋਂ ਪੁੱਛਿਆ ਗਿਆ ਕਿ ਅਸੀਂ ਤੁਹਾਡੇ 'ਤੇ ਕਿਵੇਂ ਦਰੂਦ ਪੜ੍ਹੀਏ ਤਾਂ ਆਪ ਨੇ ਫ਼ਰਮਾਇਆ:

اَللّٰهُمَّ صَلِّ عَلٰی محمَّدٍ وَّ عَلٰی الِ مُحَمَّدٍ کَمَا صَلَّیْتَ عَلٰی اِبرَاهِیْم
وَعَلٰی اٰلِ اِبْرَاهِیمَ و بَارِكَ عَلٰی مُحَمَّدٍ وَّعَلٰی الِ مُحَمَّدٍ کَمَا
بَارَکْتَ عَلٰی اِبْراهِیمَ فِیْ الْعَالَمِیْنَ اِنَّكَ حَمِیْدٌ مَجِیْدٌ

ਹਜ਼ਰਤ ਅਬੂ ਹਮੀਦ ਸਾਅਦੀ (ਰਜ਼ੀ.) ਤੋਂ ਰਵਾਇਤ ਹੈ ਕਿ ਉਹਨਾਂ ਨੇ ਅਰਜ਼ ਕੀਤਾ ਯਾ ਰਸੂਲੱਲਾਹ (ਸ.) ਅਸੀਂ ਤੁਹਾਡੇ 'ਤੇ ਕਿਵੇਂ ਦਰੂਦ ਭੇਜੀਏ ਆਪ ਨੇ ਫ਼ਰਮਾਇਆ:

﴿اَللّٰهُمَّ صَلِّ عَلٰی محمَّدٍ وَّ عَلٰی اَزْوَاجِهِ وَذُرِّیَّتِهِ کَمَا صَلَّیْتَ عَلٰی اِبرَاهِیْمَ و بَارِكَ
عَلٰی مُحَمَّدٍ وَّعَلٰی اَزْوَاجِهِ وَذُرِّیَّتِهِ کَمَا بَارَکْتَ عَلٰی اِبْرَاهِیمَ اِنَّكَ حَمِیْدٌ مَجِیْدٌ﴾

"ਹੇ ਅੱਲਾਹ! ਮੁਹੰਮਦ (ਸ.),ਉਹਨਾਂ ਦੀਆਂ ਪਤਨੀਆਂ ਅਤੇ ਉਹਨਾਂ ਦੀ ਸੰਤਾਨ 'ਤੇ ਰਹਿਮਤ ਫ਼ਰਮਾ ਜਿਵੇਂ ਤੁਸੀਂ ਹਜ਼ਰਤ ਇਬਰਾਹੀਮ (ਅਲੈ.) 'ਤੇ ਰਹਿਮਤ ਫ਼ਰਮਾਈ। ਮੁਹੰਮਦ (ਸ.),ਉਹਨਾਂ ਦੀਆਂ ਪਤਨੀਆਂ ਅਤੇ ਉਹਨਾਂ ਦੀ ਸੰਤਾਨ 'ਤੇ ਬਰਕਤ ਫ਼ਰਮਾ ਜਿਵੇਂ ਤੁਸੀਂ ਹਜ਼ਰਤ ਇਬਰਾਹੀਮ (ਅਲੈ.) 'ਤੇ ਬਰਕਤ ਫ਼ਰਮਾਈ। ਨਿਰਸੰਦੇਹ ਤੂੰ ਪ੍ਰਸੰਸਾਵਾਂ ਵਾਲਾ ਅਤੇ ਬਜ਼ੁਰਗੀ ਵਾਲਾ ਹੈ।"

(ਬੁਖ਼ਾਰੀ-3369 ਅਤੇ ਮੁਸਲਿਮ-407)

ਕਿਸੇ ਵੀ ਸਹੀ ਰਵਾਇਤ ਵਿੱਚ ਦਰੂਦ ਸ਼ਰੀਫ਼ ਵਿੱਚ "ਸਯੱਦਨਾ" ਜਾਂ "ਮੌਲਾਨਾ" ਦਾ ਸ਼ਬਦ ਮੌਜੂਦ ਨਹੀਂ ਹੈ। ਰਸੂਲੱਲਾਹ (ਸ.) ਨੇ ਸਹਾਬਾ (ਰਜ਼ੀ.) ਨੂੰ ਜਿਹੜਾ ਦਰੂਦ ਸਿਖਾਇਆ, ਜਦੋਂ ਉਸ ਵਿੱਚ ਇਹ ਸ਼ਬਦ ਮੌਜੂਦ ਨਹੀਂ ਹਨ ਤਾਂ ਸਾਨੂੰ ਵੀ ਵਾਧਾ ਨਹੀਂ ਕਰਨਾ ਚਾਹੀਦਾ। ਹਾਫ਼ਿਜ਼ ਇਬਨੇ ਹਜਰ (ਰਹਿ.) ਫ਼ਰਮਾਉਂਦੇ ਹਨ ਕਿ ਜਿਹੜੇ ਸ਼ਬਦ,ਰਸੂਲੱਲਾਹ (ਸ.) ਤੋਂ ਸਾਬਿਤ ਹਨ ਉਹਨਾਂ ਦੀ ਪੈਰਵੀ ਬਿਹਤਰ ਹੈ। ਇਮਾਮ ਨੋਵੀ (ਰਹਿ.) ਫ਼ਰਮਾਉਂਦੇ ਹਨ ਕਿ ਦਰੂਦ ਦਾ (ਮਸਨੂਨ) ਤਰੀਕਾ ਇਹ ਹੈ ਕਿ (اللهم صل على محمدو على آل محمد.....) ਦੇ ਸ਼ਬਦ ਦੇ ਨਾਲ ਦਰੂਦ ਭੇਜਿਆ ਜਾਵੇ ਜਿਹੜਾ "ਸਯੱਦਨਾ" ਦੇ ਸ਼ਬਦ ਤੋਂ ਬਿਨਾਂ ਹੋਵੇ।

ਹਜ਼ਰਤ ਅਬੂ ਤਲਹਾ (ਰਜ਼ੀ.) ਰਵਾਇਤ ਕਰਦੇ ਹਨ ਕਿ ਇੱਕ ਦਿਨ ਰਸੂਲੱਲਾਹ (ਸ.) ਸਹਾਬਾ ਕਿਰਾਮ (ਰਜ਼ੀ.) ਦੇ ਕੋਲ ਆਏ। ਆਪ ਦੇ ਚਿਹਰੇ 'ਤੇ ਖ਼ੁਸ਼ੀ ਦੇ ਚਿੰਨ੍ਹ ਸਨ। ਆਪ ਨੇ ਫ਼ਰਮਾਇਆ ਕਿ ਮੇਰੇ ਕੋਲ ਜਿਬਰਾਈਲ (ਅਲੈ.) ਆਇਆ ਅਤੇ ਉਸਨੇ ਕਿਹਾ ਤੇਰਾ ਪਾਲਨਹਾਰ ਫ਼ਰਮਾਉਂਦਾ ਹੈ:ਹੇ ਮੁਹੰਮਦ (ਸ.)! ਕੀ ਤੁਹਾਨੂੰ ਇਹ ਗੱਲ ਖ਼ੁਸ਼ ਨਹੀਂ ਕਰਦੀ ਕਿ ਤੁਹਾਡੀ ਉੱਮਤ ਵਿੱਚੋਂ ਜਿਹੜਾ ਵਿਅਕਤੀ ਤੁਹਾਡੇ

'ਤੇ ਇੱਕ ਵਾਰ ਦਰੂਦ ਭੇਜਦਾ ਹੈ ਤਾਂ ਮੈਂ ਉਸ ਉੱਤੇ ਦਸ ਵਾਰ ਰਹਿਮਤ ਭੇਜਦਾ ਹਾਂ ਅਤੇ ਤੁਹਾਡੀ ਉੱਮਤ ਵਿੱਚੋਂ ਜਿਹੜਾ ਵਿਅਕਤੀ ਇੱਕ ਵਾਰ ਸਲਾਮ ਭੇਜਦਾ ਹੈ ਤਾਂ ਮੈਂ ਉਸ ਉੱਤੇ ਦਸ ਵਾਰ ਸਲਾਮ ਭੇਜਦਾ ਹਾਂ।

(ਨਿਸਾਈ-3/50,1295 ਇਸਨੂੰ ਇਮਾਮ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

## ਦਰੂਦ ਤੋਂ ਬਾਦ ਦੀਆਂ ਦੁਆਵਾਂ:

(1) ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨਮਾਜ਼ ਵਿੱਚ (ਆਖ਼ਰੀ ਕਾਅਦੇ ਵਿੱਚ) ਇਹ ਦੁਆ ਕਰਦੇ ਸੀ:

﴿اَللّٰهُمَّ اِنِّیْ اَعُوْذُبِكَ مِنْ عَذَابِ الْقَبْرِ وَاَعُوْذُ بِكَ مِنْ فِتْنَةِ الْمَسِيْحِ الدَّجَّالِ وَاَعُوْذُ بِكَ مِنْ فِتْنَةِ الْمَحْيَا وَالْمَمَاتِ، اَللّٰهُمَّ اِنِّیْ اَعُوْذُبِكَ مِنَ الْمَاْثَمِ وَالْمَغْرَمِ﴾

**"ਅੱਲਾ ਹੁੰਮਾ ਇੰਨੀ ਅਊਜ਼ੁ ਬਿਕਾ ਮਿਨ ਅਜ਼ਾਬਿਲ ਕਬਰਿ,ਵ-ਅਊਜ਼ੁਬਿਕਾ ਮਿਨ ਫ਼ਿਤਨਾਤਿਲ ਮਸੀਹਿਦ ਦੱਜਾਲਿ,ਵ-ਅਊਜ਼ੁਬਿਕਾ ਮਿਨ ਫ਼ਿਤਨਾਤਿਲ ਮਹਯਾ ਵਲ-ਮਮਾਤਿ,ਅੱਲਾਹੁੰਮਾ ਇੰਨੀ ਅਊਜ਼ੁਬਿਕਾ ਮਿਨਲ ਮਾਸਾਮਿ ਵਲ ਮਗ਼ਰਮ"**

"ਹੇ ਅੱਲਾਹ! ਮੈਂ ਤੇਰੀ ਪਨਾਹ (ਸ਼ਰਨ) ਵਿੱਚ ਆਉਂਦਾ ਹਾਂ ਕਬਰ ਦੇ ਅਜ਼ਾਬ ਤੋਂ ਅਤੇ ਤੇਰੀ ਪਨਾਹ (ਸ਼ਰਨ) ਵਿੱਚ ਆਓਂਦਾ ਹਾਂ ਦੱਜਾਲ ਦੇ ਫ਼ਿਤਨੇ ਤੋਂ ਅਤੇ ਤੇਰੀ ਪਨਾਹ (ਸ਼ਰਨ) ਵਿੱਚ ਆਉਂਦਾ ਹਾਂ ਮੌਤ 'ਤੇ ਜ਼ਿੰਦਗੀ ਦੇ ਫ਼ਿਤਨੇ ਤੋਂ,ਹੇ ਅੱਲਾਹ !ਮੈਂ ਗੁਨਾਹ ਤੋਂ ਅਤੇ ਕਰਜ਼ ਤੋਂ ਤੇਰੀ ਪਨਾਹ (ਸ਼ਰਨ) ਮੰਗਦਾ ਹਾਂ।"

ਹਜ਼ਰਤ ਆਇਸ਼ਾ (ਰਜ਼ੀ.) ਨੇ ਅਰਜ਼ ਕੀਤਾ ਹੇ ਅੱਲਾਹ ਦੇ ਰਸੂਲ!ਤੁਸੀਂ ਕਰਜ਼ ਤੋਂ ਬਹੁਤ ਪਨਾਹ (ਸ਼ਰਨ) ਕਿਉਂ ਮੰਗਦੇ ਹੋ,ਆਪ ਨੇ ਫ਼ਰਮਾਇਆ:ਜਦੋਂ ਆਦਮੀ ਕਰਜ਼ਦਾਰ ਹੁੰਦਾ ਹੈ ਤਾਂ ਉਹ ਝੂਠ ਬੋਲਦਾ ਹੈ ਅਤੇ ਵਾਅਦਾ ਖ਼ਿਲਾਫ਼ੀ ਵੀ ਕਰਦਾ ਹੈ।"

(ਬੁਖ਼ਾਰੀ-832 ਅਤੇ ਮੁਸਲਿਮ-589)

ਨਬੀ ਅਕਰਮ (ਸ.) ਨੇ ਫ਼ਰਮਾਇਆ ਕਿ "ਤਸ਼ਾਹੁਦ ਵਿੱਚ ਚਾਰ ਚੀਜ਼ਾਂ ਤੋਂ ਅੱਲਾਹ ਤਆਲਾ ਦੀ ਪਨਾਹ (ਸ਼ਰਨ) ਜ਼ਰੂਰ ਮੰਗੋ" ਉਹ ਇਹ ਹਨ:

(اَللّٰهُمَّ اِنِّیْ اَعُوْذُبِكَ مِنْ عَذَابِ جَهَنَّمَ وَ مِنْ عَذَابِ الْقَبْرِ وَ مِنْ فِتْنَةِ الْمَحْيَا وَالْمَمَاتِ وَ مِنْ شَرِّ فِتْنَةِ الْمَسِيْحِ الدَّجَّالِ)

ਹੇ ਅੱਲਾਹ! ਮੈਂ ਜਹੰਨਮ ਅਤੇ ਕਬਰ ਦੇ ਅਜ਼ਾਬ ਤੋਂ,ਮੌਤ 'ਤੇ ਜ਼ਿੰਦਗੀ ਦੇ ਫ਼ਿਤਨੇ ਤੋਂ ਅਤੇ ਮਸੀਹ ਦੱਜਾਲ ਦੀ ਬੁਰਾਈ ਤੋਂ ਤੇਰੀ ਪਨਾਹ (ਸ਼ਰਨ) ਮੰਗਦਾ ਹਾਂ।"

(ਮੁਸਲਿਮ-588)

ਨਬੀ (ਸ.) ਇਹ ਦੁਆ ਸਹਾਬਾ ਕਿਰਾਮ (ਰਜ਼ੀ.) ਨੂੰ ਇਸ ਤਰ੍ਹਾਂ ਸਿਖਾਉਂਦੇ ਜਿਵੇਂ ਉਹਨਾਂ ਨੂੰ ਕੁਰਆਨ ਦੀਆਂ ਸੂਰਤਾਂ ਸਿਖਾਉਂਦੇ ਸਨ। (ਮੁਸਲਿਮ-590) ਇਸ ਕਰਕੇ ਇਸਨੂੰ ਪੜ੍ਹਨਾ ਜ਼ਰੂਰੀ ਹੈ।

(2) ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਕਿਹਾ,ਹੇ ਰਸੂਲੱਲਾਹ !ਨਮਾਜ਼ ਵਿੱਚ ਮੰਗਣ ਲਈ ਮੈਨੂੰ (ਕੋਈ) ਦੁਆ ਸਿਖਾਓ (ਤਾਂ ਜੋ ਉਸ ਨੂੰ ਅਤ-ਤਹਿ-ਯਾਤ ਅਤੇ ਦਰੂਦ ਤੋਂ ਬਾਦ ਪੜ੍ਹਿਆ ਕਰਾਂ) ਤਦ ਆਪ ਨੇ ਫ਼ਰਮਾਇਆ ! ਪੜ੍ਹ:

(اَللّٰهُمَّ اِنِّیْ ظَلَمْتُ نَفْسِیْ ظُلْمًا كَثِيْرًا وَّلَا يَغْفِرُ الذُّنُوْبَ اِلَّا اَنْتَ فَاغْفِرْلِیْ مَغْفِرَةً مِّنْ عِنْدِكَ وَارْحَمْنِیْ اِنَّكَ اَنْتَ الْغَفُوْرُ الرَّحِيْمُ)

**"ਅੱਲਾ ਹੁੰਮਾ ਇੰਨੀ ਜ਼ਾਲਮਤੁ ਨਫ਼ਸੀ ਜ਼ੁਲਮਨ ਕਸੀਰਮ ਵਲਾ ਯਗਫ਼ਿਰੁਜ਼ ਜ਼ੁਨੂਬਾ ਇੱਲਾ ਅੰਤਾ ਫ਼ਗਫ਼ਿਰਲੀ ਮਗਫ਼ਿਰਾਤਮ ਮਿਨ ਇੰਦਿਕਾ ਵਰ-ਹਮਨੀ ਇੰਨਾਕਾ ਅਨਤਲ ਗ਼ਫ਼ੂਰੁੱਰਹੀਮ"।**

"ਹੇ ਅੱਲਾਹ !ਨਿਰਸੰਦੇਹ ਮੈਂ ਆਪਣੀ ਜਾਨ 'ਤੇ ਬਹੁਤ ਜ਼ਿਆਦਾ ਜ਼ੁਲਮ ਕੀਤਾ ਹੈ ਅਤੇ ਤੇਰੇ ਤੋਂ ਬਿਨਾਂ ਗੁਨਾਹਾਂ ਨੂੰ ਕੋਈ ਨਹੀਂ ਬਖ਼ਸ਼ ਸਕਦਾ,ਇਸ ਕਰਕੇ ਤੂੰ ਆਪਣੇ ਵੱਲੋਂ ਮੈਨੂੰ ਬਖ਼ਸ਼ ਦੇ ਅਤੇ ਮੇਰੇ 'ਤੇ ਰਹਿਮ ਕਰ,ਨਿਰਸੰਦੇਹ ਤੂੰ ਹੀ ਬਖ਼ਸ਼ਣ ਵਾਲਾ ਕ੍ਰਿਪਾਲੂ ਹੈ।"

(ਬੁਖ਼ਾਰੀ-834 ਅਤੇ ਮੁਸਲਿਮ-2705)

(3) ਹਜ਼ਰਤ ਅਲੀ ਬਿਨ ਅਬੀ ਤਾਲਿਬ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਤਸ਼ਾਹੁਦ ਤੋਂ ਬਾਦ ਸਲਾਮ ਫੇਰਨ ਤੋਂ ਪਹਿਲਾਂ ਇਹ ਦੁਆ ਪੜ੍ਹਦੇ ਸਨ:

(اَللّٰهُمَّ اغْفِرْلِیْ مَا قَدَّمْتُ وَمَآ اَخَّرْتُ وَمَآ اَسْرَرْتُ وَمَا اَعْلَنْتُ وَمَآ اَسْرَفْتُ وَمَآ اَنْتَ اَعْلَمُ بِهٖ مِنِّیْ، اَنْتَ الْمُقَدِّمُ وَاَنْتَ الْمُؤَخِّرُ، لَآ اِلٰهَ اِلَّآ اَنْتَ)

"ਹੇ ਅੱਲਾਹ !ਤੂੰ ਮੇਰੇ ਅਗਲੇ-ਪਿਛਲੇ, ਛੁਪੇ ਅਤੇ ਖੁੱਲ੍ਹੇ (ਸਾਰੇ) ਗੁਨਾਹ ਮੁਆਫ਼ ਫ਼ਰਮਾ ਅਤੇ ਜਿਹੜੀ ਮੈਂ ਵਧੀਕੀ ਕੀਤੀ ਅਤੇ ਉਹ ਗੁਨਾਹ ਜਿਹੜੇ ਤੂੰ ਮੇਰੇ ਤੋਂ ਵੱਧ ਜਾਣਦਾ ਹੈ (ਉਹ ਵੀ ਮੁਆਫ਼ ਫ਼ਰਮਾ) ਤੂੰ ਹੀ (ਆਪਣੀ ਇੱਜ਼ਤ ਵਾਲੀ ਦਰਗਾਹ {ਸਨਮਾਨਿਤ} ਵਿੱਚ) ਅੱਗੇ ਕਰਨ ਵਾਲਾ ਅਤੇ (ਆਪਣੀ ਬਾਰਗਾਹੇ ਜਲਾਲ ਨਾਲ {ਤੇਜ ਪ੍ਰਤਾਪ ਵਾਲੇ ਦਰਬਾਰ ਤੋਂ}) ਪਿੱਛੇ ਕਰਨ ਵਾਲਾ ਹੈ। ਕੇਵਲ ਤੂੰ (ਸੱਚਾ) ਇਸ਼ਟ ਹੈ।"

(ਮੁਸਲਿਮ-771)

(4) ਹਜ਼ਰਤ ਮੁਹਜਨ ਬਿਨ ਅਲ-ਅਦਰਾਅ (ਰਜ਼ੀ.) ਬਿਆਨ ਕਰਦੇ ਹਨ

ਕਿ ਰਸੂਲੱਲਾਹ (ਸ.) ਮਸਜਿਦ ਵਿੱਚ ਦਾਖਲ ਹੋਏ ਤਾਂ ਇੱਕ ਵਿਅਕਤੀ ਮਸਜਿਦ ਦੇ ਅੰਤਲੇ ਭਾਗ ਵਿੱਚ ਇਹ ਦੁਆ ਕਰ ਰਿਹਾ ਸੀ:

(اَللّٰهُمَّ اِنِّیْ اَسْاَلُكَ یَا اَللّٰهُ الْاَحَدُ الصَّمَدُ الَّذِیْ لَمْ یَلِدْ وَلَمْ یُوْلَدْ وَلَمْ یَكُنْ لَّهٗ
كُفُوًا اَحَدٌ اَنْ تَغْفِرَلِیْ ذُنُوْبِیْ اِنَّكَ اَنْتَ الْغَفُوْرُ الرَّحِیْمُ)

"ਹੇ ਅੱਲਾਹ !ਮੈਂ ਤੇਰੇ ਤੋਂ ਹੀ ਸਵਾਲ ਕਰਦਾ ਹਾਂ ਇਸ ਗੱਲ ਦੇ ਨਾਲ ਕਿ ਤੂੰ ਇੱਕੋ-ਇੱਕ,ਇਕੱਲਾ ਅਤੇ ਬੇ-ਨਿਆਜ਼ (ਲਾਪਰਵਾਹ ਉਦਾਸੀਨ),ਤੇਰਾ ਨਾ ਕੋਈ ਜਾਇਆ ਹੈ ਨਾ ਤੂੰ ਕਿਸੇ ਦਾ ਜਾਇਆ ਹੈ ਅਤੇ ਨਾ ਤੇਰਾ ਕੋਈ ਸਾਂਝੀ ਹੈ ਕਿ ਤੂੰ ਮੈਨੂੰ ਅਤੇ ਮੇਰੇ ਗੁਨਾਹਾਂ ਨੂੰ ਮੁਆਫ਼ ਕਰਦੇ ਬੇਸ਼ੱਕ ਤੂੰ ਬਖ਼ਸ਼ਣ ਵਾਲਾ ਬਹੁਤ ਕ੍ਰਿਪਾਲੂ ਹੈਂ।"

ਰਸੂਲੱਲਾਹ (ਸ.) ਨੇ ਫ਼ਰਮਾਇਆ ਤੇਰੀ ਬਖ਼ਸ਼ਿਸ਼ ਹੋ ਗਈ, ਤੇਰੀ ਬਖ਼ਸ਼ਿਸ਼ ਹੋ ਗਈ, ਤੇਰੀ ਬਖ਼ਸ਼ਿਸ਼ ਹੋ ਗਈ।"

(ਅਬੂ ਦਾਊਦ-985,ਨਿਸਾਈ-3/52,1301)

(5) ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਦੇ ਨਾਲ ਬੈਠਿਆ ਹੋਇਆ ਸੀ ਅਤੇ ਇੱਕ ਆਦਮੀ ਨਮਾਜ਼ ਪੜ੍ਹ ਰਿਹਾ ਸੀ, ਉਸਨੇ ਤਸ਼ਾਹੁਦ ਵਿੱਚ ਇਹ ਦੁਆ ਕੀਤੀ:

(اَللّٰهُمَّ اِنِّیْ اَسْاَلُكَ بِاَنَّ لَكَ الْحَمْدَ لَا اِلٰهَ اِلَّا اَنْتَ الْمَنَّانُ بَدِیْعُ السَّمٰوٰتِ
وَالْاَرْضِ یَاذَا الْجَلَالِ وَالْاِكْرَامِ یَا حَیُّ یَا قَیُّوْمُ اِنِّیْ اَسْاَلُكَ)

"ਹੇ ਅੱਲਾਹ !ਮੈਂ ਤੇਰੇ ਤੋਂ ਸਵਾਲ ਕਰਦਾ ਹਾਂ ਇਸ ਗੱਲ ਦੇ ਨਾਲ ਕਿ ਪ੍ਰਸੰਸਾ ਤੇਰੇ ਲਈ ਹੈ, ਤੇਰੇ ਤੋਂ ਛੁੱਟ ਕੋਈ ਇਬਾਦਤ ਦੇ ਯੋਗ ਨਹੀਂ,ਬੇਹੱਦ ਅਹਿਸਾਨ ਕਰਨ ਵਾਲਾ,ਅਸਮਾਨ ਅਤੇ ਜ਼ਮੀਨਾਂ ਨੂੰ ਬਣਾਉਣ ਵਾਲਾ,ਬਜ਼ੁਰਗੀ ਅਤੇ ਇੱਜ਼ਤ ਵਾਲਾ, ਜੀਵਿਤ ਅਤੇ ਸਥਿਰ ਰੱਖਣ ਵਾਲਾ,ਮੈਂ ਤੇਰੇ ਤੋਂ ਸਵਾਲ ਕਰਦਾ ਹਾਂ।"

ਰਸੂਲੱਲਾਹ (ਸ.) ਨੇ ਫ਼ਰਮਾਇਆ:"ਉਸ ਜ਼ਾਤ ਦੀ ਕਸਮ ਜਿਸ ਦੇ ਹੱਥਾਂ ਵਿੱਚ ਮੇਰੀ ਜਾਨ ਹੈ ਇਸ ਨੇ ਅੱਲਾਹ ਦੇ ਮਹਾਨ ਨਾਂਵਾਂ ਦੇ ਨਾਲ ਦੁਆ ਕੀਤੀ ਹੈ,ਜਿਹੜਾ ਵਿਅਕਤੀ ਇਹਨਾਂ ਦੇ ਨਾਲ ਦੁਆ ਕਰਦਾ ਹੈ ਅੱਲਾਹ ਕਬੂਲ ਕਰਦਾ ਹੈ ਅਤੇ ਹਜ਼ਰਤ ਅੱਮਾਰ ਬਿਨ ਯਾਸਰ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨਮਾਜ਼ ਵਿੱਚ ਇਹ ਦੁਆ ਕਰਦੇ ਸਨ:

اَللّٰهُمَّ بِعِلْمِكَ الْغَیْبَ وَقُدْرَتِكَ عَلَى الْخَلْقِ اَحْیِنِیْ مَا عَلِمْتَ الْحَیَاةَ خَیْرًا لِّیْ وَتَوَفَّنِیْ اِذَا عَلِمْتَ
الْوَفَاةَ خَیْرًا لِّیْ وَاَسْاَلُكَ خَشْیَتَكَ فِی الْغَیْبِ وَالشَّهَادَةِ وَ كَلِمَةَ الْاِخْلَاصِ فِی الرِّضَا وَالْغَضَبِ
وَاَسْاَلُكَ نَعِیْمًا لَا یَنْفَدُ وَقُرَّةَ عَیْنٍ لَا تَنْقَطِعُ وَاَسْاَلُكَ الرِّضَا بِالْقَضَاءِ وَبَرْدَ الْعَیْشِ بَعْدَ الْمَوْتِ
وَلَذَّةَ النَّظَرِ اِلٰى وَجْهِكَ وَالشَّوْقَ اِلٰى لِقَائِكَ وَاَعُوْذُ بِكَ مِنْ ضَرَّاءَ مُضِرَّةٍ وَ فِتْنَةٍ مُضِلَّةٍ اَللّٰهُمَّ
زَیِّنَّا بِزِیْنَةِ الْاِیْمَانِ وَاجْعَلْنَا هُدَاةً مُّهْتَدِیْنَ۔

"ਹੇ ਅੱਲਾਹ !ਮੈਂ ਤੇਰੇ ਗ਼ੈਬ (ਛੁਪੀਆਂ ਗੱਲਾਂ) ਜਾਨਣ ਅਤੇ ਖ਼ਲਕ (ਸ੍ਰਿਸ਼ਟੀ) 'ਤੇ ਕੁਦਰਤ ਰੱਖਣ ਦੇ ਨਾਲ ਸਵਾਲ ਕਰਦਾ ਹਾਂ ਕਿ ਮੈਨੂੰ ਉਸ ਸਮੇਂ ਤੱਕ ਜੀਵਿਤ ਰੱਖ ਜਦੋਂ ਤੱਕ ਮੇਰੇ ਲਈ ਜ਼ਿੰਦਗੀ ਬਿਹਤਰ ਸਮਝੇ ਅਤੇ ਮੈਨੂੰ ਉਸ ਸਮੇਂ ਰੁਖ਼ਸਤ ਕਰਨਾ ਜਦੋਂ ਮੌਤ ਮੇਰੇ ਲਈ ਬਿਹਤਰ ਸਮਝੇ, ਮੈਂ ਗ਼ਾਇਬ ਅਤੇ ਹਾਜ਼ਰ ਦੀ ਅਵਸਥਾ ਵਿੱਚ ਤੇਰੇ ਤੋਂ ਤੇਰੇ ਡਰ ਦਾ ਸਵਾਲ ਕਰਦਾ ਹਾਂ ਅਤੇ ਰਾਜ਼ੀ ਅਤੇ ਗ਼ੁੱਸੇ ਦੀ ਅਵਸਥਾ ਵਿੱਚ ਅਸਲ ਗੱਲ ਕਹਿਣ ਦੀ ਸ਼ਕਤੀ ਦਾ ਸਵਾਲ ਕਰਦਾ ਹਾਂ,ਅਤੇ ਮੈਂ ਤੇਰੇ ਤੋਂ ਉਹਨਾਂ ਬਖ਼ਸ਼ਿਸ਼ਾਂ ਦਾ ਸਵਾਲ ਕਰਦਾ ਹਾਂ ਜਿਹੜੀਆਂ ਖ਼ਤਮ ਨਾ ਹੋਣ ਅਤੇ ਅੱਖਾਂ ਦੀ ਇਹੋ ਜਿਹੀ ਠੰਡਕ ਦਾ ਸਵਾਲ ਕਰਦਾ ਹਾਂ ਜਿਹੜੀ ਖ਼ਤਮ ਨਾ ਹੋਵੇ,ਅਤੇ ਮੈਂ ਤੇਰੇ ਤੋਂ ਤੇਰੇ ਫ਼ੈਸਲਿਆਂ ਉੱਤੇ ਰਾਜ਼ੀ ਰਹਿਣ ਦਾ ਸਵਾਲ ਕਰਦਾ ਹਾਂ ਅਤੇ ਮੈਂ ਤੇਰੇ ਤੋਂ ਮਰਨ ਤੋਂ ਬਾਦ ਦੀ ਜ਼ਿੰਦਗੀ ਦੀ ਠੰਡਕ ਦਾ ਸਵਾਲ ਕਰਦਾ ਹਾਂ ਅਤੇ ਮੈਂ ਤੇਰੇ ਤੋਂ ਤੇਰੇ ਚਿਹਰੇ ਵੱਲ ਦੇਖਣ ਦਾ ਮਜ਼ਾ ਅਤੇ ਤੇਰੀ ਮੁਲਾਕਾਤ ਦੇ ਸ਼ੌਕ ਦਾ ਸਵਾਲ ਕਰਦਾ ਹਾਂ ਅਤੇ ਦੁੱਖ ਦੇਣ ਵਾਲੀਆਂ ਮੁਸੀਬਤਾਂ ਅਤੇ ਗੁਮਰਾਹ ਕਰਨ ਵਾਲੇ ਫ਼ਿਤਨਿਆਂ ਤੋਂ ਤੇਰੀ ਪਨਾਹ (ਸ਼ਰਨ) ਚਾਹੁੰਦਾ ਹਾਂ,ਹੇ ਅੱਲਾਹ !ਸਾਨੂੰ ਈਮਾਨ ਦੇ ਨਾਲ ਸਿੰਗਾਰ ਅਤੇ ਸੰਵਾਰ ਦੇ ਅਤੇ ਸਾਨੂੰ ਹਦਾਇਤ ਦੇਣ ਵਾਲਾ ਅਤੇ ਹਦਾਇਤ ਲੈਣ ਵਾਲਾ ਬਣਾ ਦੇ। "

(ਨਿਸਾਈ-3/55,1306)

ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਇਹ ਦੁਆ ਕਰਦੇ ਸਨ: (اَللّٰهُمَّ إِنِّيْ أَعُوْذُبِكَ مِنْ شَرِّ مَا عَمِلْتُ وَمِنْ شَرِّ مَا لَمْ أَعْمَلْ)

ਹੇ ਅੱਲਾਹ ! ਮੈਂ ਤੇਰੀ ਪਨਾਹ (ਸ਼ਰਨ) ਵਿੱਚ ਆਉਂਦਾ ਹਾਂ ਉਹਨਾਂ ਅਮਲਾਂ ਦੀ ਬੁਰਾਈ ਤੋਂ ਜਿਹੜੇ ਮੈਂ ਕੀਤੇ ਅਤੇ ਉਹਨਾਂ ਅਮਲਾਂ ਦੀ ਬੁਰਾਈ ਤੋਂ ਜਿਹੜੇ ਮੈਂ ਨਹੀਂ ਵੀ ਕੀਤੇ। "

(ਨਿਸਾਈ-3/56,1307 ਅਤੇ ਮੁਸਲਿਮ-2716)

**ਨਮਾਜ਼ ਦੀ ਸਮਾਪਤੀ :**

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਆਪਣੇ ਸੱਜੇ ਪਾਸੇ ਸਲਾਮ ਫੇਰਦੇ ਤਾਂ ਕਹਿੰਦੇ (اَلسَّلَامُ عَلَيْكُمْ وَرَحْمَةُ اللهِ) **(ਅੱਸਲਾਮੁ ਅਲੈਕੁਮ ਵ-ਰਹਮਾਤੁੱਲਾਹਿ)** ਅਤੇ ਖੱਬੇ ਪਾਸੇ ਸਲਾਮ ਫੇਰਦੇ ਤਾਂ ਫ਼ਿਰ ਕਹਿੰਦੇ (ਅੱਸਲਾਮੁ ਅਲੈਕੁਮ ਵ-ਰਹਮਾਤੁੱਲਾਹਿ)

(ਅਬੂ ਦਾਊਦ-996,ਤਿਰਮਿਜ਼ੀ-295,ਇਸਨੂੰ ਤਿਰਮਿਜ਼ੀ ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਹਜ਼ਰਤ ਵਇਲ ਬਿਨ ਹਜਰ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਦੇ ਨਾਲ ਨਮਾਜ਼ ਪੜ੍ਹੀ।ਆਪ ਸੱਜੇ ਪਾਸੇ ਸਲਾਮ ਫੇਰਦੇ ਤਾਂ ਕਹਿੰਦੇ। (اَلسَّلَامُ عَلَيْكُمْ وَرَحْمَةُ اللهِ وَبَرَكَاتُهُ) ਅਤੇ ਖੱਬੇ ਪਾਸੇ ਸਲਾਮ ਫੇਰਦੇ ਤਾਂ ਕਹਿੰਦੇ (اَلسَّلَامُ عَلَيْكُمْ وَرَحْمَةُ اللهِ)

{ਭਾਵ ਕੇਵਲ ਸੱਜੇ ਪਾਸੇ ਵਾਲੇ ਸਲਾਮ ਵਿੱਚ (وَبَرَكَاتُهُ) ਦਾ ਵਾਧਾ ਕਰਦੇ}।

(ਅਬੂ ਦਾਊਦ-997,ਇਮਾਮ ਨੋਵੀ ਅਤੇ ਇਮਾਮ ਇਬਨੇ ਹਜਰ ਨੇ ਇਸਨੂੰ ਸਹੀ ਕਿਹਾ ਹੈ।

# ਜਿਹੜੇ ਕੰਮ ਨਮਾਜ਼ ਵਿੱਚ ਕਰਨੇ ਜਾਇਜ਼ ਹਨ ਉਹਨਾਂ ਦਾ ਵਰਨਣ

1- ਨਬੀ (ਸ.) ਨੇ ਫ਼ਰਮਾਇਆ:"ਨਮਾਜ਼ ਵਿੱਚ ਦੋ ਕਾਲਿਆਂ ਭਾਵ ਸੱਪ ਅਤੇ ਬਿੱਛੂ ਨੂੰ ਮਾਰ ਦਿਓ।"

(ਅਬੂ ਦਾਊਦ-921)

**2- ਨਮਾਜ਼ ਵਿੱਚ ਬੱਚੇ ਨੂੰ ਚੁੱਕਣਾ:**

ਹਜ਼ਰਤ ਅਬੂ ਕਤਾਦਹ (ਰਜ਼ੀ.) ਫ਼ਰਮਾਉਂਦੇ ਹਨ ਕਿ ਮੈਂ ਰਸੂਲੱਲਾਹ (ਸ.) ਨੂੰ ਉਸ ਹਾਲਤ ਵਿੱਚ ਨਮਾਜ਼ ਪੜ੍ਹਦੇ ਹੋਏ ਦੇਖਿਆ ਹੈ ਕਿ ਜ਼ੈਨਬ ਦੀ ਬੇਟੀ ਉਮਾਮਾ (ਆਪ ਸ. ਦੀ ਦੋਹਤੀ) ਆਪ ਦੇ ਮੋਢਿਆਂ 'ਤੇ ਸੀ। ਆਪ ਸਿਜਦਾ ਕਰਦੇ ਤਾਂ ਉਮਾਮਾ ਨੂੰ ਉਤਾਰ ਦਿੰਦੇ ਅਤੇ ਜਦੋਂ ਖੜ੍ਹੇ ਹੁੰਦੇ ਫਿਰ ਉਸ ਨੂੰ ਚੁੱਕ ਲੈਂਦੇ।

(ਬੁਖ਼ਾਰੀ-516 ਅਤੇ ਮੁਸਲਿਮ-543)

3- ਹਜ਼ਰਤ ਸੁਹੈਬ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਦੇ ਨੇੜਿਓਂ ਲੰਘਿਆ ਆਪ ਨਮਾਜ਼ ਪੜ੍ਹ ਰਹੇ ਸੀ। ਮੈਂ ਸਲਾਮ ਕੀਤਾ ਆਪ ਨੇ (ਜ਼ੁਬਾਨ ਤੋਂ ਬਿਨਾਂ ਕੁੱਝ ਕਹੇ) ਸੱਜੇ ਹੱਥ ਦੀ ਉਂਗਲ ਦੇ ਇਸ਼ਾਰੇ ਨਾਲ ਸਲਾਮ ਦਾ ਜਵਾਬ ਦਿੱਤਾ।

(ਅਬੂ ਦਾਊਦ-925,927)

**4- ਛਿੱਕ ਆਉਣ 'ਤੇ ਅੱਲਾਹ ਤਆਲਾ ਦੀ ਪ੍ਰਸੰਸਾ ਕਰਨਾ:**

ਹਜ਼ਰਤ ਰਫ਼ਾਅ ਬਿਨ ਰਾਫ਼ੇਅ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਦੇ ਪਿੱਛੇ ਨਮਾਜ਼ ਪੜ੍ਹੀ,ਨਮਾਜ਼ ਦੇ ਦੌਰਾਨ ਮੈਨੂੰ ਛਿੱਕ ਆਈ ਅਤੇ ਮੈਂ ਕਿਹਾ:

(اَلْحَمْدُ لِلّٰهِ حَمْداً كَثِيْراً طَيِّباً مُّبَارَكاً فِيْهِ)

**ਅਲਮਦੁ ਲਿੱਲਾਹਿ ਹਮਦਨ ਕਸੀਰਨ ਤੱਇਬਮ ਮੁਬਾਰਕਨ ਫਿਹਿ**

ਫਿਰ ਜਦੋਂ ਆਪ ਨਮਾਜ਼ ਪੜ੍ਹ ਚੁੱਕੇ ਤਾਂ ਫ਼ਰਮਾਇਆ:"ਨਮਾਜ਼ ਵਿੱਚ ਕੌਣ ਬੋਲਦਾ

ਸੀ?" ਤਿੰਨ ਵਾਰ ਆਪ ਨੇ ਪੁੱਛਿਆ ਮੈਂ ਅਰਜ਼ ਕੀਤਾ:ਹੇ ਅੱਲਾਹ ਦੇ ਰਸੂਲ!ਮੈਂ ਸੀ,ਆਪ ਨੇ ਫ਼ਰਮਾਇਆ:"ਉਸ ਜ਼ਾਤ ਦੀ ਕਸਮ ਜਿਸ ਦੇ ਹੱਥਾਂ ਵਿੱਚ ਮੇਰੀ ਜਾਨ ਹੈ ਤੀਹ ਫ਼ਰਿਸ਼ਤੇ ਇਹਨਾਂ ਵਾਕਾਂ ਨੂੰ ਲੈਕੇ ਜਾਣ ਦੀ ਜਲਦੀ ਕਰ ਰਹੇ ਸਨ।"

(ਤਿਰਮਿਜ਼ੀ-404,ਇਮਾਮ ਤਿਰਮਿਜ਼ੀ ਨੇ ਹਸਨ ਕਿਹਾ ਹੈ)

***

# ਨਮਾਜ਼ ਦੇ ਮਕਰੂਹ ਹੋਣ ਦਾ ਵਰਨਣ

(1) ਨਬੀ ਅਕਰਮ (ਸ.) ਨੇ ਕਮਰ 'ਤੇ ਹੱਥ ਰੱਖ ਕੇ ਨਮਾਜ਼ ਪੜ੍ਹਨ ਨੂੰ ਮਨ੍ਹਾਂ ਕੀਤਾ ਹੈ।

(ਬੁਖ਼ਾਰੀ-1220 ਅਤੇ ਮੁਸਲਿਮ-545)

(2) ਨਬੀ (ਸ.) ਨੇ ਫ਼ਰਮਾਇਆ: ਜਦੋਂ ਕਿਸੇ ਨੂੰ ਨਮਾਜ਼ ਵਿੱਚ ਉਬਾਸੀ ਆਵੇ ਤਾਂ ਉਸ ਨੂੰ ਕੋਸ਼ਿਸ਼ ਕਰਕੇ ਰੋਕੇ ਕਿਉਂਕਿ ਉਸ ਸਮੇਂ ਸ਼ੈਤਾਨ ਮੂੰਹ ਵਿੱਚ ਦਾਖ਼ਲ ਹੁੰਦਾ ਹੈ।"

(ਮੁਸਲਿਮ-2995)

ਆਪ (ਸ.) ਨੇ ਫ਼ਰਮਾਇਆ:"(ਉਬਾਸੀ ਦੇ ਸਮੇਂ) ਹਾ-ਹਾ ਨਾ ਕਹੋ ਕਿਉਂਕਿ ਇਸ ਨਾਲ ਸ਼ੈਤਾਨ ਖ਼ੁਸ਼ ਹੁੰਦਾ ਹੈ।"

(ਬੁਖ਼ਾਰੀ-3289)

(3) ਸਾਇਬ ਬਿਨ ਯਜ਼ੀਦ ਨੇ ਮੁਆਵਿਆ (ਰਜ਼ੀ.) ਦੇ ਨਾਲ ਮਕਸੂਰਾ ਵਿੱਚ ਜੁਮਾ ਪੜ੍ਹਿਆ। ਜਦੋਂ ਇਮਾਮ ਨੇ ਸਲਾਮ ਫੇਰਿਆ ਤਾਂ ਉਸ ਸਮੇਂ ਸਾਇਬ ਨੇ ਖੜ੍ਹੇ ਹੋਕੇ ਨਮਾਜ਼ ਸ਼ੁਰੂ ਕਰ ਦਿੱਤੀ। ਮੁਆਵਿਆ ਕਹਿਣ ਲੱਗੇ:ਅੱਗੇ ਤੋਂ ਇੰਝ ਨਾ ਕਰਨਾ, ਕਿਉਂਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਇੱਕ ਨਮਾਜ਼ ਨੂੰ ਦੂਸਰੀ ਨਮਾਜ਼ ਦੇ ਨਾਲ ਨਾ ਮਿਲਾਓ। ਉਹਨਾਂ (ਫ਼ਰਜ਼ ਅਤੇ ਸੁੰਨਤਾਂ) ਦੇ ਵਿਚਾਲੇ ਗੱਲ-ਬਾਤ ਕਰੋ ਜਾਂ ਜਗ੍ਹਾ ਬਦਲੋ।"

ਮੁਸਲਿਮ-883)

ਹਜ਼ਰਤ ਮੁਗ਼ੈਰਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ "ਇਮਾਮ ਜਿਸ ਜਗ੍ਹਾ ਨਮਾਜ਼ ਪੜ੍ਹ ਚੁੱਕਿਆ ਹੋਵੇ ਉੱਥੇ ਨਮਾਜ਼ ਨਾ ਪੜ੍ਹੇ ਸਗੋਂ ਉੱਥੋਂ ਹੱਟ ਜਾਵੇ (ਭਾਵ ਜਗ੍ਹਾ ਬਦਲ ਲਵੇ)।"

(ਨਿਸਾਈ-414)

(4) ਹਜ਼ਰਤ ਜ਼ੈਦ ਬਿਨ ਅਰਕਮ (ਰਜ਼ੀ.) ਰਵਾਇਤ ਕਰਦੇ ਹਨ ਕਿ ਅਸੀਂ ਨਮਾਜ਼ ਵਿੱਚ ਗੱਲਾਂ ਕਰਦੇ ਹੁੰਦੇ ਸੀ, ਫਿਰ: (حَافِظُوا عَلَى الصَّلَوٰتِ) (ਸੂਰਤ ਬਕਰਹ-238) ਨਾਜ਼ਲ ਹੋਈ ਤਾਂ ਸਾਨੂੰ ਚੁੱਪ-ਚਾਪ ਰਹਿਣ ਦਾ ਹੁਕਮ ਹੋਇਆ ਅਤੇ ਗੱਲਾਂ ਕਰਨਾ ਮਨ੍ਹਾਂ ਹੋ ਗਿਆ।

(ਬੁਖ਼ਾਰੀ-1200 ਅਤੇ ਮੁਸਲਿਮ-539)

# ਸਿਜਦਾ-ਏ-ਸਹਵ (ਨਮਾਜ਼ ਵਿੱਚ ਕੁੱਝ ਭੁੱਲ ਜਾਣ ਉੱਤੇ ਸਿਜਦਾ) ਦਾ ਵਰਨਣ

ਸਿਜਦਾ-ਏ-ਸਹਵ ਤੋਂ ਭਾਵ ਉਹ ਸਿਜਦੇ ਹਨ ਜਿਹੜੇ ਨਮਾਜ਼ੀ ਨਮਾਜ਼ ਵਿੱਚ ਕੁੱਝ ਭੁੱਲ ਜਾਣ ਦੇ ਕਾਰਨ ਸਲਾਮ ਤੋਂ ਪਹਿਲਾਂ ਜਾਂ ਬਾਦ ਵਿੱਚ ਕਰਦਾ ਹੈ।

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਹਾਡੇ ਵਿੱਚੋਂ ਕੋਈ ਨਮਾਜ਼ ਪੜ੍ਹਦਾ ਹੈ ਤਾਂ ਸ਼ੈਤਾਨ ਉਸਦੀ ਨਮਾਜ਼ ਵਿੱਚ ਵਿਘਨ ਪਾਉਂਦਾ ਹੈ। ਉਸ ਨੂੰ ਯਾਦ ਨਹੀਂ ਰਹਿੰਦਾ ਕਿ ਕਿੰਨੀਆਂ ਰਕਾਅਤਾਂ ਪੜ੍ਹੀਆਂ ਹਨ,ਜਦੋਂ ਤੁਹਾਡੇ ਵਿੱਚੋਂ ਕਿਸੇ ਨਾਲ ਇੰਝ ਅਹਿਸਾਸ ਹੋਵੇ ਤਾਂ ਬੈਠੇ-ਬੈਠੇ ਦੋ ਸਿਜਦੇ ਕਰੇ।"

(ਬੁਖ਼ਾਰੀ-1232,ਮੁਸਲਿਮ-389)

**ਤਿੰਨ ਜਾਂ ਚਾਰ ਰਕਾਅਤਾਂ ਦੇ ਸ਼ੱਕ 'ਤੇ ਸਿਜਦਾ:**

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਤੁਹਾਡੇ ਵਿੱਚੋਂ ਕਿਸੇ ਨੂੰ ਰਕਾਅਤਾਂ ਦੀ ਗਿਣਤੀ ਦੇ ਬਾਰੇ ਸ਼ੱਕ ਹੋ ਜਾਵੇ ਕਿ ਤਿੰਨ ਪੜ੍ਹੀਆਂ ਹਨ ਜਾਂ ਚਾਰ? ਤਦ ਸ਼ੱਕ ਨੂੰ ਛੱਡ ਕੇ ਯਕੀਨ ਤੇ ਵਿਸ਼ਵਾਸ ਕਰ ਲਵੇ। ਫਿਰ ਸਲਾਮ ਫੇਰਨ ਤੋਂ ਪਹਿਲਾਂ ਦੋ ਸਿਜਦੇ ਕਰੇ। ਜੇਕਰ ਉਸ ਨੇ ਪੰਜ ਰਕਾਅਤਾਂ ਦੀ ਨਮਾਜ਼ ਪੜ੍ਹੀ ਸੀ ਤਾਂ ਇਹ ਸਿਜਦੇ ਉਸਦੀ ਨਮਾਜ਼ (ਦੀ ਰਕਾਅਤ) ਨੂੰ ਜਿਸਤ ਕਰ ਦੇਣਗੇ ਅਤੇ ਜੇਕਰ ਉਸਨੇ ਪੂਰੀਆਂ ਚਾਰ ਰਕਾਅਤਾਂ ਦੀ ਨਮਾਜ਼ ਪੜ੍ਹੀ ਸੀ ਤਾਂ ਇਹ ਸਿਜਦੇ ਸ਼ੈਤਾਨ ਦੀ ਜ਼ਿੱਲਤ (ਰੁਸਵਾਈ) ਦਾ ਕਾਰਨ ਹੋਣਗੇ।"

(ਮੁਸਲਿਮ-571)

ਹਜ਼ਰਤ ਅਬਦੁਰ ਰਹਿਮਾਨ ਬਿਨ ਔਫ਼ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਨੂੰ ਨਮਾਜ਼ ਵਿੱਚ ਇਹ ਸ਼ੱਕ ਪੈ ਜਾਵੇ ਕਿ ਕੀ ਉਸਨੇ ਇੱਕ ਰਕਾਅਤ ਪੜ੍ਹੀ ਹੈ ਜਾਂ ਦੋ,ਤਦ ਉਹ ਇਸ ਨੂੰ ਇੱਕ ਰਕਾਅਤ ਸਮਝੇ ਅਤੇ ਬਾਕੀ ਨਮਾਜ਼ ਪੂਰੀ ਕਰੇ,ਅਤੇ ਜਿਸ ਨੂੰ ਇਹ ਸ਼ੱਕ ਹੋਵੇ ਕਿ ਉਸ ਨੇ ਦੋ ਪੜ੍ਹੀਆਂ ਹਨ ਜਾਂ ਤਿੰਨ ਤਾਂ ਉਹ ਇਸ ਨੂੰ ਦੋ ਰਕਾਅਤਾਂ ਸਮਝੇ ਅਤੇ ਫਿਰ (ਆਖ਼ਰੀ ਕਾਅਦੇ ਵਿੱਚ) ਸਲਾਮ ਫੇਰਨ ਤੋਂ ਪਹਿਲਾਂ (ਸਹਵ ਦੇ) ਦੋ ਸਿਜਦੇ ਕਰੇ।

(ਤਿਰਮਿਜ਼ੀ-398 ਅਤੇ ਇਬਨੇ ਮਾਜਾ-1209,ਇਸਨੂੰ ਇਮਾਮ ਤਿਰਮਿਜ਼ੀ,ਇਮਾਮ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਸਹਵ ਦੇ ਸਿਜਦੇ ਦਾ ਤਰੀਕਾ ਇਹ ਹੈ ਕਿ ਆਖ਼ਰੀ ਕਾਅਦੇ ਵਿੱਚ ਤਸ਼ਾਹੁਦ (ਦਰੂਦ) ਅਤੇ ਦੁਆ ਪੜ੍ਹਨ ਤੋਂ ਬਾਦ ਅੱਲਾਹੁ ਅਕਬਰ ਕਹਿ ਕੇ ਸਿਜਦੇ ਵਿੱਚ ਜਾਓ। ਫਿਰ ਉੱਠ ਕੇ ਜਲਸੇ ਵਿੱਚ ਬੈਠ ਕੇ ਦੂਸਰਾ ਸਿਜਦਾ ਕਰੋ ਅਤੇ ਉੱਠ ਕੇ ਸਲਾਮ ਫੇਰ ਕੇ ਨਮਾਜ਼ ਤੋਂ ਵਿਹਲੇ ਹੋਵੋ।

**ਪਹਿਲੇ ਕਾਅਦਾ ਨੂੰ ਛੱਡੇ ਜਾਣ 'ਤੇ ਸਿਜਦਾ:**

ਹਜ਼ਰਤ ਅਬਦੁੱਲਾਹ ਬਿਨ ਬਹੀਨਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਸਹਾਬਾ ਕਿਰਾਮ (ਰਜ਼ੀ.) ਨੂੰ ਜ਼ੁਹਰ ਦੀ ਨਮਾਜ਼ ਪੜ੍ਹਾਈ। ਪ੍ਰੰਤੂ ਪਹਿਲੀਆਂ ਦੋ ਰਕਾਅਤਾਂ ਪੜ੍ਹ ਕੇ ਖੜ੍ਹੇ ਹੋ ਗਏ। (ਕਾਅਦੇ ਵਿੱਚ) ਤਸ਼ਾਹੁਦ ਲਈ ਨਾ ਬੈਠੇ ਇਸ ਲਈ ਲੋਕ ਨਬੀ (ਸ.) ਦੇ ਨਾਲ ਖੜ੍ਹੇ ਹੋ ਗਏ ਜਦੋਂ ਨਮਾਜ਼ ਪੜ੍ਹ ਚੁੱਕੇ (ਅਤੇ ਆਖ਼ਰੀ ਕਾਅਦੇ ਵਿੱਚ ਸਲਾਮ ਫੇਰਨ ਦਾ ਸਮਾਂ ਆਇਆ) ਅਤੇ ਲੋਕ ਸਲਾਮ ਫੇਰਨ ਦਾ ਇੰਤਜ਼ਾਰ ਕਰ ਰਹੇ ਸਨ (ਤਾਂ) ਰਸੂਲੱਲਾਹ (ਸ.) ਨੇ ਤਕਬੀਰ ਕਹੀ ਜਦੋਂ ਕਿ ਆਪ ਬੈਠੇ ਹੀ ਸਨ। ਸਲਾਮ ਫੇਰਨ ਤੋਂ ਪਹਿਲਾਂ ਦੋ ਸਿਜਦੇ ਕੀਤੇ ਫਿਰ ਸਲਾਮ ਫੇਰਿਆ।

(ਬੁਖ਼ਾਰੀ-829 ਅਤੇ ਮੁਸਲਿਮ-570)

ਹਜ਼ਰਤ ਮੁਗ਼ੀਰਾ ਬਿਨ ਸ਼ੋਅਬਾ (ਰਜ਼ੀ.) ਕਹਿੰਦੇ ਹਨ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਕੋਈ ਆਦਮੀ ਦੋ ਰਕਾਅਤਾਂ ਤੋਂ ਬਾਦ (ਤਸ਼ਾਹੁਦ ਪੜ੍ਹਨ ਤੋਂ ਬਿਨਾਂ) ਖੜ੍ਹਾ ਹੋਣ ਲੱਗੇ ਜੇਕਰ ਅਜੇ ਪੂਰੀ ਤਰ੍ਹਾਂ ਖੜ੍ਹਾ ਨਾ ਹੋਇਆ ਹੋਵੇ ਤਾਂ ਬੈਠ ਜਾਵੇ ਪਰ ਜੇ ਪੂਰੀ ਤਰ੍ਹਾਂ ਖੜ੍ਹਾ ਹੋ ਗਿਆ ਤਾਂ ਫਿਰ ਨਾ ਬੈਠੇ ਜਿਸ ਕਰਕੇ ਸਲਾਮ ਫੇਰਨ ਤੋਂ ਪਹਿਲਾਂ ਸਹਵ ਦੇ ਦੋ ਸਿਜਦੇ ਅਦਾ ਕਰੇ।"

(ਅਬੂ ਦਾਊਦ-1036)

**ਨਮਾਜ਼ ਤੋਂ ਵਿਹਲੇ ਹੋਕੇ ਗੱਲਾਂ ਕਰਨ ਤੋਂ ਬਾਦ ਸਿਜਦਾ:**

ਹਜ਼ਰਤ ਇਮਰਾਨ ਬਿਨ ਹਸੀਨ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਅਸਰ ਦੀ ਨਮਾਜ਼ ਪੜ੍ਹਾਈ ਅਤੇ ਤਿੰਨ ਰਕਾਅਤਾਂ ਪੜ੍ਹਕੇ ਸਲਾਮ ਫੇਰ ਦਿੱਤਾ ਅਤੇ ਘਰ ਚਲੇ ਗਏ। ਇੱਕ ਸਹਾਬੀ ਖ਼ਰਬਾਕ (ਰਜ਼ੀ.) ਆਪ ਦੇ ਕੋਲ ਗਏ ਅਤੇ ਆਪ ਦੇ ਸਹਵ ਦਾ ਜ਼ਿਕਰ ਕੀਤਾ ਤਾਂ ਆਪ (ਸ.) ਤੇਜ਼ੀ ਨਾਲ ਲੋਕਾਂ ਦੇ ਕੋਲ ਪਹੁੰਚੇ ਅਤੇ ਖ਼ਰਬਾਕ (ਰਜ਼ੀ.) ਦੇ ਕਥਨ ਦੀ ਤਸਦੀਕ ਚਾਹੀ ਲੋਕਾਂ ਨੇ ਕਿਹਾ ਕਿ ਖ਼ਰਬਾਕ ਸੱਚ ਕਹਿੰਦਾ ਹੈ। ਫਿਰ ਆਪ (ਸ.) ਨੇ ਇੱਕ ਰਕਾਅਤ ਪੜ੍ਹਾਈ। ਫਿਰ ਸਲਾਮ ਫੇਰਿਆ ਅਤੇ ਦੋ ਸਿਜਦੇ ਕੀਤੇ। ਫਿਰ ਸਲਾਮ ਫੇਰਿਆ।

(ਮੁਸਲਿਮ-574)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਜ਼ੁਹਰ ਜਾਂ ਅਸਰ ਦੀ ਨਮਾਜ਼ ਪੜ੍ਹਾਈ ਅਤੇ ਦੋ ਰਕਾਅਤਾਂ ਪੜ੍ਹ ਕੇ ਸਲਾਮ ਫੇਰ ਦਿੱਤਾ,ਕੁੱਝ ਸਹਾਬਾ (ਨਮਾਜ਼ ਪੜ੍ਹ ਕੇ) ਮਸਜਿਦ 'ਚੋਂ ਬਾਹਰ ਆ ਗਏ ਅਤੇ ਕਹਿਣ

ਲੱਗੇ ਕਿ ਨਮਾਜ਼ ਘੱਟ ਗਈ,ਇੱਕ ਸਹਾਬੀ ਜ਼ੁਲਯਦੈਨ (ਰਜ਼ੀ.) ਨੇ ਰਸੂਲੱਲਾਹ (ਸ.) ਨੂੰ ਅਰਜ਼ ਕੀਤਾ ਕਿ ਆਪ ਭੁੱਲ ਗਏ ਜਾਂ ਨਮਾਜ਼ ਘੱਟ ਹੋ ਗਈ? ਆਪ ਨੇ ਫ਼ਰਮਾਇਆ:ਨਾ ਮੈਂ ਭੁੱਲਿਆ ਹਾਂ ਅਤੇ ਨਾ ਹੀ ਨਮਾਜ਼ ਘੱਟ ਹੋਈ ਹੈ,ਫੇਰ ਆਪ ਨੇ ਸਹਾਬਾ ਕਿਰਾਮ ਨੂੰ ਪੁੱਛਿਆ ਕੀ ਜ਼ੁਲਯਦੈਨ ਸੱਚ ਕਹਿੰਦਾ ਹੈ।ਉਹਨਾਂ ਨੇ ਕਿਹਾ ਹਾਂ!ਫੇਰ ਆਪ ਅੱਗੇ ਵਧੇ ਅਤੇ ਬਾਕੀ ਰਹਿੰਦੀ ਨਮਾਜ਼ ਪੜ੍ਹੀ ਅਤੇ ਸਲਾਮ ਫੇਰਿਆ ਫੇਰ ਦੋ ਸਿਜਦੇ ਕੀਤੇ ਫਿਰ ਸਲਾਮ ਫੇਰਿਆ।"

(ਬੁਖ਼ਾਰੀ-482,ਮੁਸਲਮ-573)

ਜੋ ਵਿਅਕਤੀ ਚਾਰ ਰਕਾਅਤਾਂ ਦੀ ਜਗ੍ਹਾਂ ਤਿੰਨ ਪੜ੍ਹਕੇ ਸਲਾਮ ਫੇਰ ਦੇਵੇ ਫੇਰ ਜਦੋਂ ਉਸ ਨੂੰ ਪਤਾ ਲੱਗ ਜਾਵੇ ਕਿ ਮੈਂ ਤਿੰਨ ਰਕਾਅਤਾਂ ਪੜ੍ਹੀਆਂ ਹਨ ਭਾਵੇਂ ਉਹ ਘਰ ਵੀ ਚਲਿਆ ਜਾਵੇ ਅਤੇ ਗੱਲਾਂ ਵੀ ਕਰ ਲਵੇ ਤਾਂ ਫੇਰ ਵੀ ਉਹ ਇੱਕ ਰਕਾਅਤ ਜਿਹੜੀ ਰਹਿ ਗਈ ਸੀ ਪੜ੍ਹੇਗਾ ਉਸ ਨੂੰ ਸਾਰੀ ਨਮਾਜ਼ ਪੜ੍ਹਨ ਦੀ ਲੋੜ ਨਹੀਂ।

### ਚਾਰ ਦੀ ਥਾਂ ਪੰਜ ਰਕਾਅਤਾਂ ਪੜ੍ਹਨ 'ਤੇ ਸਿਜਦਾ:

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਜ਼ੁਹਰ ਦੀ ਨਮਾਜ਼ (ਭੁੱਲ ਨਾਲ) ਪੰਜ ਰਕਾਅਤਾਂ ਪੜ੍ਹਾਈਆਂ ਆਪ ਨੂੰ ਪੁੱਛਿਆ ਗਿਆ:ਕੀ ਨਮਾਜ਼ ਵਿੱਚ ਵਾਧਾ ਹੋ ਗਿਆ ਹੈ? ਆਪ ਨੇ ਫ਼ਰਮਾਇਆ ਕਿਉਂ? ਸਹਾਬਾ (ਰਜ਼ੀ.) ਨੇ ਅਰਜ਼ ਕੀਤਾ "ਆਪ ਨੇ ਜ਼ੁਹਰ ਦੀਆਂ ਪੰਜ ਰਕਾਅਤਾਂ ਪੜ੍ਹਾਈਆਂ ਹਨ।" ਆਪ ਕਿਬਲੇ ਵੱਲ ਹੋਏ ਅਤੇ ਦੋ ਸਿਜਦੇ ਕੀਤੇ ਫੇਰ ਸਲਾਮ ਫੇਰਿਆ ਅਤੇ ਸਾਡੇ ਵੱਲ ਸੰਬੋਧਨ ਕਰਦੇ ਹੋਏ ਫ਼ਰਮਾਇਆ:"ਮੈਂ ਵੀ ਤੁਹਾਡੇ ਵਾਂਗ ਆਦਮੀ ਹਾਂ,ਮੈਂ ਵੀ ਭੁੱਲਦਾ ਹਾਂ ਜਿਵੇਂ ਤੁਸੀਂ ਭੁੱਲਦੇ ਹੋ,ਇਸ ਕਰਕੇ ਜਦੋਂ ਭੁੱਲ ਜਾਵਾਂ ਤਾਂ ਮੈਨੂੰ ਚੇਤੇ ਕਰਾ ਦਿਆ ਕਰੋ।"

(ਬੁਖ਼ਾਰੀ-401 ਅਤੇ ਮੁਸਲਿਮ-572)

ਸਿਜਦਾ-ਏ-ਸਹਵ ਸਲਾਮ ਤੋਂ ਪਹਿਲਾਂ ਜਾਂ ਬਾਦ ਕਰਨ ਦੀ ਚਰਚਾ ਤਾਂ ਤੁਸੀਂ ਹਦੀਸਾਂ ਵਿੱਚੋਂ ਜਾਣ ਲਈ ਹੈ।ਪਰ ਕੇਵਲ ਇੱਕ ਹੀ ਪਾਸੇ ਸਲਾਮ ਫੇਰਨਾ ਅਤੇ ਫਿਰ ਅਤ-ਤਹਿ-ਯਾਤ ਪੜ੍ਹਕੇ ਸਲਾਮ ਫੇਰਨਾ ਸੁੰਨਤ ਤੋਂ ਸਾਬਤ ਨਹੀਂ ਹੈ,ਕਿਉਂਕਿ ਤਿਰਮਿਜ਼ੀ (395) ਦੀ ਰਵਾਇਤ ਨੂੰ ਅੱਲਾਮਾ ਨਾਸਿਰ-ਉਦ-ਦੀਨ ਅਲਬਾਨੀ (ਰਹਿ.) ਨੇ ਸ਼ਾਜ਼ ਕਿਹਾ।ਇਬਨੇ ਸੀਰੀਨ (ਰਹਿ.) ਤੋਂ ਪੁੱਛਿਆ ਗਿਆ ਕਿ ਸਹਵ ਦੇ ਸਿਜਦਿਆਂ ਤੋਂ ਬਾਦ ਤਸ਼ਾਹੁਦ ਹੈ,ਉਹਨਾਂ ਨੇ ਜਵਾਬ ਵਿੱਚ ਦੱਸਿਆ ਕਿ ਹਜ਼ਰਤ ਅਬੂ ਹੁਰੈਰਹ (ਰਜ਼ੀ.) ਦੀ ਹਦੀਸ ਵਿੱਚ ਤਸ਼ਾਹੁਦ ਦਾ ਜ਼ਿਕਰ ਨਹੀਂ ਹੈ।

(ਬੁਖ਼ਾਰੀ-1228)

# ਨਮਾਜ਼ ਤੋਂ ਬਾਦ ਦੇ ਮਸਨੂਨ ਅਜ਼ਕਾਰ (ਦੁਆਵਾਂ ਅਤੇ ਵਜ਼ੀਫ਼ੇ)

(1) ਹਜ਼ਰਤ ਇਬਨੇ ਅੱਬਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ.) ਦੀ ਨਮਾਜ਼ ਦਾ ਪੂਰਾ ਹੋਣਾ ਤਕਬੀਰ (ਅੱਲਾਹੁ ਅਕਬਰ ਦੀ ਅਵਾਜ਼) ਤੋਂ ਪਹਿਚਾਣ ਲੈਂਦਾ ਸੀ।

(ਬੁਖ਼ਾਰੀ-841,842 ਅਤੇ ਮੁਸਲਿਮ-583)

ਭਾਵ ਨਬੀ (ਸ.) ਫ਼ਰਜ਼ ਨਮਾਜ਼ ਦਾ ਸਲਾਮ ਫੇਰ ਕੇ ਉੱਚੀ ਅਵਾਜ਼ ਨਾਲ ਅੱਲਾਹੁ ਅਕਬਰ ਕਹਿੰਦੇ ਸਨ। ਇਸ ਤੋਂ ਸਾਬਤ ਹੋਇਆ ਕਿ ਇਮਾਮ ਅਤੇ ਮੁਕਤਦੀਆਂ ਨੂੰ ਨਮਾਜ਼ ਤੋਂ ਵਿਹਲੇ ਹੁੰਦੇ ਹੀ ਇੱਕ ਵਾਰ ਉੱਚੀ ਅਵਾਜ਼ ਨਾਲ ਅੱਲਾਹੁ ਅਕਬਰ ਕਹਿਣਾ ਚਾਹੀਦਾ ਹੈ।

(2) ਹਜ਼ਰਤ ਸੌਬਾਨ (ਰਜ਼ੀ.) ਰਵਾਇਤ ਕਰਦੇ ਹਨ ਕਿ ਨਬੀ ਕਰੀਮ (ਸ.) ਜਦੋਂ ਆਪਣੀ ਨਮਾਜ਼ ਖ਼ਤਮ ਕਰਦੇ ਤਾਂ ਫ਼ਰਮਾਉਂਦੇ:

(أَسْتَغْفِرُ اللّٰه، أَسْتَغْفِرُ اللّٰه، أَسْتَغْفِرُ اللّٰه)

**"ਅਸਤਗ਼ਫ਼ਿਰੁੱਲਾਹ, ਅਸਤਗ਼ਫ਼ਿਰੁੱਲਾਹ, ਅਸਤਗ਼ਫ਼ਿਰੁੱਲਾਹ"।**

"ਮੈਂ ਅੱਲਾਹ ਤੋਂ (ਗੁਨਾਹਾਂ ਦੀ) ਬਖ਼ਸ਼ਿਸ਼ ਚਾਹੁੰਦਾ ਹਾਂ।" (ਤਿੰਨ ਵਾਰ)

(اَللّٰهُمَّ أَنْتَ السَّلَامُ وَمِنْكَ السَّلَامُ تَبَارَكْتَ يَاذَا الْجَلَالِ وَالْإِكْرَامِ)

**"ਅੱਲਾ ਹੁੰਮਾ ਅੰਤੱਸਲਾਮੁ ਵ-ਮਿਨਕੱਸਲਾਮੁ ਤਬਾਰਕਤਾ ਯਾ ਜ਼ਲ-ਜਲਾਲਿ ਵਲ-ਇਕਰਾਮ"**

"ਹੇ ਅੱਲਾਹ ਤੂੰ ਹੀ ਸਲਾਮਤੀ ਵਾਲਾ ਹੈ ਅਤੇ ਤੇਰੇ ਹੀ ਵੱਲੋਂ ਸਲਾਮਤੀ ਹੈ, ਹੇ ਬਜ਼ੁਰਗੀ ਅਤੇ ਇੱਜ਼ਤ ਵਾਲੇ ਤੂੰ ਬਹੁਤ ਹੀ ਬਰਕਤ ਵਾਲਾ ਹੈਂ।"

(ਮੁਸਲਿਮ-591)

**ਚਿਤਾਵਨੀ: ਰਸੂਲ (ਸ.) ਦੀ ਦੁਆ ਵਿੱਚ ਵਾਧਾ:**

ਜਿਵੇਂ ਅਜ਼ਾਨ ਦੀ ਦੁਆ ਵਿੱਚ ਲੋਕਾਂ ਨੇ ਵਾਧਾ ਕਰ ਰੱਖਿਆ ਹੈ ਇੰਝ ਹੀ ਇਸ ਦੁਆ ਵਿੱਚ ਵੀ ਲੋਕਾਂ ਨੇ ਵਾਧਾ ਕੀਤਾ ਹੋਇਆ ਹੈ। ਉਹ ਵਾਧਾ ਦੇਖੋ

(اَللّٰهُمَّ أَنْتَ السَّلَامُ وَمِنْكَ السَّلَامُ)

**(ਅੱਲਾ ਹੁੰਮਾ ਅੰਤੱਸਲਾਮੁ ਵ-ਮਿਨਕੱਸਲਾਮੁ)**

ਰਸੂਲੱਲਾਹ (ਸ.) ਦੇ ਸ਼ਬਦ ਹਨ। ਅੱਗੇ

(وَإِلَيْكَ يَرْجِعُ السَّلَامُ حَيِّنَا رَبَّنَا بِالسَّلَامِ وَادْخِلْنَا دَارَ السَّلَامِ)

ਦਾ ਵਾਧਾ ਕਰ ਰੱਖਿਆ ਹੈ। ਕਿੰਨੇ ਅਫ਼ਸੋਸ ਦਾ ਮੁਕਾਮ ਹੈ ਕਿ ਸ਼ੁਰੂ ਅਤੇ ਆਖ਼ਰ ਵਿੱਚ ਰਸੂਲੱਲਾਹ (ਸ.) ਦੇ ਸ਼ਬਦ ਅਤੇ ਵਿਚਾਲੇ ਖ਼ੁਦ ਆਪਣੇ ਵੱਲੋਂ ਦੁਆ ਦੇ ਵਾਕ ਵਧਾ ਕੇ ਰਸੂਲ (ਸ.) ਦੇ ਹਦੀਸ ਵਿੱਚ ਵਾਧਾ ਕੀਤਾ ਹੋਇਆ ਹੈ। ਮਆਜ਼ੱਲਾਹ (ਅੱਲਾਹ ਹੀ ਬਚਾਵੇ)!ਕੀ ਆਪ ਇਹ ਵਾਕ ਭੁੱਲ ਗਏ ਸਨ ਜਾਂ ਦੁਆ ਅਧੂਰੀ ਛੱਡ ਗਏ ਸਨ ਜਿਸ ਨੂੰ ਉੱਮਤੀਆਂ ਨੇ ਪੂਰਾ ਕੀਤਾ ਹੈ? ਜੇਕਰ ਕੋਈ ਕਹੇ ਕਿ ਇਹ ਵਧਾਏ ਹੋਏ ਵਾਕਾਂ ਵਿੱਚ ਕੀ ਖ਼ਰਾਬੀ ਹੈ ਉਹਨਾਂ ਦਾ ਅਰਥ ਬਹੁਤ ਚੰਗਾ ਹੈ,ਆਖ਼ਰ ਦੁਆ ਹੀ ਹੈ ਅਤੇ ਅੱਲਾਹ ਦੇ ਹੀ ਅੱਗੇ ਹੈ? ਬੇਨਤੀ ਹੈ ਕਿ ਇਨਸਾਨ ਆਪਣੀ ਮਾਤ ਜਾਂ ਅਰਬੀ ਭਾਸ਼ਾ ਵਿੱਚ ਜਿਹੜੀ ਦੁਆ ਚਾਹੇ ਆਪਣੇ ਮਾਲਿਕ ਤੋਂ ਕਰੇ,ਜਿਹੜੇ ਵਾਕ ਚਾਹੇ ਦੁਆ ਵਿੱਚ ਇਸਤੇਮਾਲ ਕਰੇ,ਕੋਈ ਹਰਜ ਨਹੀਂ।ਪ੍ਰੰਤੂ ਰਸੂਲ (ਸ.) ਦੇ ਹਦੀਸ ਵਿੱਚ ਆਪਣੇ ਵੱਲੋਂ ਸ਼ਬਦ ਜਾਂ ਵਾਕ ਵੱਧ ਕਰਨਾ ਜਾਇਜ਼ ਨਹੀਂ ਹੈ,ਇੰਝ ਕਰਨ ਨਾਲ ਦੀਨ ਦੀ ਅਸਲ ਸੂਰਤ ਕਾਇਮ ਨਹੀਂ ਰਹਿੰਦੀ।

(3) ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਮੇਰਾ ਹੱਥ ਫੜ ਕੇ ਫ਼ਰਮਾਇਆ:ਹੇ ਮੁਆਜ਼ !ਅੱਲਾਹ ਦੀ ਕਸਮ,ਮੈਂ ਤੁਹਾਡੇ ਨਾਲ ਮੁਹੱਬਤ ਕਰਦਾ ਹਾਂ।ਮੈਂ ਤੁਹਾਨੂੰ ਵਸੀਅਤ ਕਰਦਾ ਹਾਂ ਕਿ ਹਰ (ਫ਼ਰਜ਼) ਨਮਾਜ਼ ਤੋਂ ਬਾਦ ਇਹ (ਜ਼ਿਕਰ) ਪੜ੍ਹਨਾ ਨਾ ਛੱਡਣਾ:

(اَللّٰهُمَّ اَعِنِّیْ عَلٰی ذِكْرِكَ وَشُكْرِكَ وَحُسْنِ عِبَادَتِكَ)

**"ਅੱਲਾਹੁੰਮਾ ਅਇੱਨੀ ਅਲਾ ਜ਼ਿਕਰਿਕਾ ਵ-ਸ਼ੁਕਰਿਕਾ ਵ-ਹੁਸਨਿ ਇਬਾਦਤਿਕਾ"।**

"ਹੇ ਮੇਰੇ ਰੱਬ ! ਜ਼ਿਕਰ ਕਰਨ,ਸ਼ੁਕਰ ਕਰਨ ਅਤੇ ਚੰਗੀ ਇਬਾਦਤ ਕਰਨ ਵਿੱਚ ਮੇਰੀ ਮਦਦ ਕਰ।"

(ਅਬੂ ਦਾਊਦ-1522,ਇਸਨੂੰ ਇਮਾਮ ਹਾਕਿਮ-1/273,ਇਮਾਮ ਜ਼ਹਬੀ,ਇਮਾਮ ਇਬਨੇ ਖ਼ੁਜ਼ੈਮਾ,ਇਮਾਮ ਇਬਨੇ ਹੱਬਾਨ ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

(4) ਹਜ਼ਰਤ ਮੁਗ਼ੈਰਾ ਬਿਨ ਸ਼ੋਅਬਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ:) ਹਰ ਫ਼ਰਜ਼ ਨਮਾਜ਼ ਤੋਂ ਬਾਦ ਕਹਿੰਦੇ ਸਨ:

لَا اِلٰهَ اِلَّا اللّٰهُ وَحْدَهُ لَا شَرِيْكَ لَهُ، لَهُ الْمُلْكُ وَلَهُ الْحَمْدُ وَهُوَ عَلٰی كُلِّ شَیْءٍ قَدِيْرٌ،
اَللّٰهُمَّ لَا مَانِعَ لِمَا اَعْطَيْتَ وَلَا مُعْطِیَ لِمَا مَنَعْتَ وَلَا يَنْفَعُ ذَا الْجَدِّ مِنْكَ الْجَدُّ

**"ਲਾ ਇਲਾਹਾ ਇੱਲੱਲਾਹੁ ਵਹਦਾਹੂ ਲਾ-ਸ਼ਰੀਕਾ ਲਾਹੂ,ਲ-ਹੁਲ ਮੁਲਕੁ ਵ-ਲਾਹੁਲ ਹਮਦੁ ਵ-ਹੁਵਾ ਅਲਾ ਕੁੱਲਿ ਸ਼ਈਇਨ ਕਦੀਰ, ਅੱਲਾਹੁੰਮਾ ਲਾ ਮਾਨਿਆ ਲਿਮਾ ਆਅਤੈਤਾ ਵ-ਲਾਮੁਅਤਿਯਾ ਲਿਮਾ ਮਨਾਅਤਾ ਵ-ਲਾ ਯਨਫ਼ਉ ਜ਼ਲ ਜੱਦਿ ਮਿਨਕਲ ਜੱਦੁ"।**

"ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ, ਉਹ ਇਕੱਲਾ ਹੈ ਉਸਦਾ ਕੋਈ ਸਾਂਝੀ ਨਹੀਂ ਹੈ, ਉਸ ਦੇ ਹੀ ਲਈ ਬਾਦਸ਼ਾਹਤ ਹੈ ਅਤੇ ਉਸ ਦੇ ਹੀ ਲਈ ਸਾਰੀ ਪ੍ਰਸੰਸਾ ਹੈ,ਉਹ ਹਰ ਚੀਜ਼ 'ਤੇ ਕਾਦਿਰ ਹੈ। ਹੇ ਅੱਲਾਹ! ਤੇਰੀ ਬਖ਼ਸ਼ਿਸ਼ ਨੂੰ ਕੋਈ ਰੋਕਣ ਵਾਲਾ ਨਹੀਂ ਹੈ ਅਤੇ ਤੇਰੀ ਰੋਕੀ ਹੋਈ ਚੀਜ਼ ਨੂੰ ਕੋਈ ਬਖ਼ਸ਼ਿਸ਼ ਕਰਨ ਵਾਲਾ ਨਹੀਂ ਹੈ ਅਤੇ ਦੋਲਤਮੰਦ ਨੂੰ (ਉਸਦੀ) ਦੋਲਤ ਤੇਰੇ ਅਜ਼ਾਬ ਤੋਂ ਨਹੀਂ ਬਚਾ ਸਕਦੀ।"

(ਬੁਖ਼ਾਰੀ-844 ਅਤੇ ਮੁਸਲਿਮ-593)

(5) ਹਜ਼ਰਤ ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ:) ਸਲਾਮ ਫੇਰਨ ਤੋਂ ਬਾਦ ਪੜ੍ਹਦੇ ਸਨ:

لَآ اِلٰهَ اِلَّا اللّٰهُ وَحْدَهٗ لَاشَرِيْكَ لَهٗ، لَهُ الْمُلْكُ وَلَهُ الْحَمْدُ وَهُوَ عَلٰى كُلِّ شَىْءٍ قَدِيْرٌ

لَاحَوْلَ وَلَا قُوَّةَ اِلَّا بِاللّٰهِ، لَآ اِلٰهَ اِلَّا اللّٰهُ وَلَا نَعْبُدُ اِلَّا اِيَّاهُ، لَهُ النِّعْمَةُ وَلَهُ الْفَضْلُ

وَلَهُ الثَّنَآءُ الْحَسَنُ لَآ اِلٰهَ اِلَّا اللّٰهُ مُخْلِصِيْنَ لَهُ الدِّيْنَ وَلَوْ كَرِهَ الْكَافِرُوْنَ

**"ਲਾ ਇਲਾਹਾ ਇੱਲੱਲਾਹੁ ਵਹਦਾਹੂ ਲਾ-ਸ਼ਰੀਕਾਲਾਹੂ,ਲ-ਹੁਲ-ਮੁਲਕੁ ਵ-ਲਹੁਲ ਹਮਦੁ ਵਾ ਹੁਵਾ ਅਲਾ ਕੁੱਲਿ ਸ਼ੈਇਨ ਕਦੀਰ, ਲਾ ਹੌਲਾ ਵ-ਲਾ ਕੁੱਵਾਤਾ ਇੱਲਾ ਬਿੱਲਾਹਿ, ਲਾ ਇਲਾਹਾ ਇੱਲੱਲਾਹੁ ਵ-ਲਾ ਨਾਅਬੁਦੁ ਇੱਲਾ ਇੱਯਾਹੁ ਲਾਹੁਨ ਨਿਆਮਾਤੁ ਵ-ਲਾਹੁਲ ਫ਼ਜ਼ਲੁ ਵ-ਲ-ਹੁੱਸਨਾਉਲ ਹਸਾਨੁ ਲਾਇਲਾਹਾ ਇੱਲੱਲਾਹੁ ਮੁਖ਼ਲਿਸੀਨਾ,ਲ-ਹੁੱਦੀਨਾ ਵਲੌ ਕਰਿ-ਹਲ ਕਾਫ਼ਿਰੂਨ"।**

"ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ, ਉਹ ਇਕੱਲਾ ਹੈ ਉਸਦਾ ਕੋਈ ਸਾਂਝੀ ਨਹੀਂ ਹੈ, ਉਸ ਦੇ ਹੀ ਲਈ ਬਾਦਸ਼ਾਹਤ ਹੈ ਅਤੇ ਉਸ ਦੇ ਹੀ ਲਈ ਸਾਰੀ ਪ੍ਰਸੰਸਾ ਹੈ,ਉਹ ਹਰ ਚੀਜ਼ 'ਤੇ ਕਾਦਿਰ ਹੈ। ਗੁਨਾਹਾਂ ਤੋਂ ਰੁਕਣਾ ਅਤੇ ਇਬਾਦਤ 'ਤੇ ਕੁਦਰਤ ਪਾਉਣਾ ਕੇਵਲ ਅੱਲਾਹ ਦੇ ਬਲ ਤੋਂ ਹੀ ਹੈ। ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ ਅਤੇ ਅਸੀਂ (ਕੇਵਲ) ਉਸ ਦੀ ਹੀ ਇਬਾਦਤ ਕਰਦੇ ਹਾਂ ਹਰ ਬਖ਼ਸ਼ਿਸ਼ ਦਾ ਮਾਲਿਕ ਉਹ ਹੀ ਹੈ ਅਤੇ ਸਾਰਾ ਇਨਾਮ ਉਸਦੀ ਸੰਪਤੀ ਹੈ (ਭਾਵ ਫ਼ਜ਼ਲ ਅਤੇ ਬਖ਼ਸ਼ਿਸ਼ਾਂ ਕੇਵਲ ਉਸ ਦੇ ਹੀ ਵੱਲੋਂ ਹਨ),ਉਸ ਦੇ ਲਈ ਹੀ ਚੰਗੀ ਪ੍ਰਸੰਸਾ ਹੈ। ਅੱਲਾਹ ਤੋਂ ਛੁੱਟ ਕੋਈ ਇਸ਼ਟ (ਵਾਸਤਵਿਕ) ਨਹੀਂ,ਅਸੀਂ (ਸਿਰਫ਼) ਉਸ ਦੀ ਹੀ ਇਬਾਦਤ ਕਰਦੇ ਹਾਂ ਭਾਵੇ ਕਾਫ਼ਿਰ ਬੁਰਾ ਮੰਨਣ।"

(ਮੁਸਲਿਮ-594)

(6) ਹਜ਼ਰਤ ਅਬੂ ਹੁਰੈਰਹ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਉਸ ਵਿਅਕਤੀ ਦੇ ਸਾਰੇ ਗੁਨਾਹ ਮੁਆਫ਼ ਕਰ ਦਿੱਤੇ ਜਾਣਗੇ ਭਾਵੇਂ ਸਮੁੰਦਰ ਦੀ ਝੱਗ ਦੇ ਬਰਾਬਰ ਹੋਣ ਜਿਹੜਾ ਹਰ (ਫ਼ਰਜ਼) ਨਮਾਜ਼ ਤੋਂ ਬਾਦ ਪੜ੍ਹੇ: (ਸੁਬਹਾਨੱਲਾਹ) "ਅੱਲਾਹ (ਹਰ ਬੁਰਾਈ ਤੋਂ) ਪਾਕ ਹੈ" 33 ਵਾਰ, (ਅਲਹਮਦੁ ਲਿੱਲਾਹ) "ਸਾਰੀ ਪ੍ਰਸੰਸਾ ਅੱਲਾਹ ਦੀ ਹੈ" 33 ਵਾਰ, (ਅੱਲਾਹੁ ਅਕਬਰ) "ਅੱਲਾਹ

ਸਭ ਤੋਂ ਬੜਾ ਹੈ" 33 ਵਾਰ ਅਤੇ ਇੱਕ ਵਾਰ ਪੜ੍ਹੇ :

(لَا اِلٰهَ اِلَّا اللّٰهُ وَحْدَهٗ لَا شَرِيْكَ لَهٗ، لَهُ الْمُلْكُ وَلَهُ الْحَمْدُ وَهُوَ عَلٰى كُلِّ شَيْءٍ قَدِيْرٌ)

**"ਲਾ ਇਲਾਹਾ ਇੱਲੱਲਾਹੁ ਵਹਦਾਹੁ ਲਾ-ਸ਼ਰੀਕਾਲਾਹੁ,ਲ-ਹੁਲ ਮੁਲਕੁ ਵ-ਲਹੁਲ ਹਮਦੁ ਵ-ਹੁਵਾ ਅਲਾ ਕੁੱਲਿ ਸ਼ੈਇਨ ਕਦੀਰ"।**

"ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ,ਉਹ ਇਕੱਲਾ ਹੈ ਉਸਦਾ ਕੋਈ ਸਾਂਝੀ ਨਹੀਂ। ਉਸ ਦੇ ਲਈ ਹੀ ਸਾਰੀ ਬਾਦਸ਼ਾਹਤ ਅਤੇ ਉਸ ਦੇ ਲਈ ਹੀ ਸਾਰੀ ਪ੍ਰਸੰਸਾ ਹੈ ਉਹ ਹਰ ਚੀਜ਼ 'ਤੇ ਖ਼ੂਬ ਕੁਦਰਤ ਰੱਖਣ ਵਾਲਾ ਹੈ। "

(ਮੁਸਲਿਮ-597)

ਹਜ਼ਰਤ ਕਾਅਬ ਬਿਨ ਉਜਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਿਹੜਾ ਵਿਅਕਤੀ ਫ਼ਰਜ਼ ਨਮਾਜ਼ ਤੋਂ ਬਾਦ (ਸੁਬਹਾਨੱਲਾਹ) 33 ਵਾਰ, (ਅਲਹਮਦੁ ਲਿੱਲਾਹ) 33 ਵਾਰ ਅਤੇ (ਅੱਲਾਹੁ ਅਕਬਰ) 34 ਵਾਰ ਕਹੇਗਾ ਉਹ (ਸਵਾਬ ਜਾਂ ਉੱਚੇ ਦਰਜਿਆਂ ਤੋਂ) ਵਾਂਝਾ ਨਹੀਂ ਰਹੇਗਾ।

(ਮੁਸਲਿਮ-596)

(7) ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਮੈਨੂੰ ਆਦੇਸ਼ ਦਿੱਤਾ ਕਿ ਮੈਂ ਹਰ (ਫ਼ਰਜ਼) ਨਮਾਜ਼ ਤੋਂ ਬਾਦ ਮੁਅੱਵਿਜ਼ਾਤ ਪੜ੍ਹਿਆ ਕਰਾਂ।

(ਅਬੂ ਦਾਊਦ-1523,ਨਿਸਾਈ-3/68,1336,ਇਸਨੂੰ ਇਮਾਮ ਹਾਕਿਮ-1/253, ਜ਼ਹਬੀ,ਇਬਨੇ ਖ਼ੁਜ਼ੈਮਾ ਅਤੇ ਇਬਨੇ ਹੱਬਾਨ-2347 ਨੇ ਸਹੀ ਕਿਹਾ ਹੈ)

ਮਊਜ਼ਾਤ (ਅੱਲਾਹ ਦੀ ਪਨਾਹ ਵਿੱਚ ਦੇਣ ਵਾਲੀਆਂ ਸੂਰਤਾਂ) ਉਹਨਾਂ ਸੂਰਤਾਂ ਨੂੰ ਕਹਿੰਦੇ ਹਨ ਜਿਹਨਾਂ ਦੇ ਸ਼ੁਰੂ ਵਿੱਚ (قُلْ اَعُوْذُ) ਦਾ ਸ਼ਬਦ ਹੈ। ਉਹਨਾਂ ਨੂੰ ਮਊਜ਼ਤੈਨ ਵੀ ਕਿਹਾ ਜਾਂਦਾ ਹੈ। ਭਾਵ ਕੁਰਆਨ ਪਾਕ ਦੀਆਂ ਆਖ਼ਰੀ ਦੋ ਸੂਰਤਾਂ।

(8) ਹਜ਼ਰਤ ਅੱਮਾਰਾਹ ਬਿਨ ਸ਼ਬੀਬ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਨੇ ਮਗ਼ਰਿਬ ਦੀ ਨਮਾਜ਼ ਤੋਂ ਬਾਦ ਦਸ ਵਾਰ ਇਹ ਸ਼ਬਦ ਕਹੇ: (لَا اِلٰهَ اِلَّا اللّٰهُ وَحْدَهٗ لَا شَرِيْكَ لَهٗ، لَهُ الْمُلْكُ وَلَهُ الْحَمْدُ يُحْيِيْ وَيُمِيْتُ وَهُوَ عَلٰى كُلِّ شَيْءٍ قَدِيْرٌ)

**"ਲਾ ਇਲਾਹਾ ਇੱਲੱਲਾਹੁ ਵਹਦਾਹੁ ਲਾ ਸ਼ਰੀਕਾਲਾਹੁ, ਲ-ਹੁਲ ਮੁਲਕੁ ਵ-ਕਦੀਰ"।**
**ਲ-ਹੁਲ ਹਮਦੁ ਯੁਹਜੀ ਵ-ਯੁਮੀਤੁ ਵ-ਹੁਵਾ ਅਲਾ ਕੁੱਲਿ ਸ਼ੈਇਨ**

ਅੱਲਾਹ ਤਆਲਾ ਉਸ ਦੀ ਰੱਖਿਆ ਲਈ ਫ਼ਰਿਸ਼ਤੇ ਭੇਜ ਦਿੰਦਾ ਹੈ ਜਿਹੜੇ ਸਵੇਰ ਤੱਕ ਲਾਅਨਤੀ ਸ਼ੈਤਾਨ ਤੋਂ ਉਸ ਦੀ ਰੱਖਿਆ ਕਰਦੇ ਹਨ ਅਤੇ ਅੱਲਾਹ ਤਆਲਾ ਉਸਦੇ ਲਈ ਦਸ ਨੇਕੀਆਂ ਲਿਖਦਾ ਹੈ,ਅਤੇ ਦਸ ਤਬਾਹ ਕਰਨ ਵਾਲੇ ਗੁਨਾਹ ਉਸ ਤੋਂ ਦੂਰ ਕਰਦਾ ਹੈ। ਉਸ ਦੇ ਲਈ ਦਸ ਮੋਮਿਨ ਗ਼ੁਲਾਮਾਂ ਨੂੰ ਅਜ਼ਾਦ ਕਰਨ ਦੇ ਬਰਾਬਰ ਅਜਰ (ਸਵਾਬ) ਹੈ।

(ਤਿਰਮਿਜ਼ੀ-3534)

(9) ਹਜ਼ਰਤ ਅਬੂ ਉਮਾਮਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੂੰ ਇਹ ਫ਼ਰਮਾਉਂਦੇ ਹੋਏ ਸੁਣਿਆ: "ਜਿਹੜਾ ਵਿਅਕਤੀ ਹਰ ਨਮਾਜ਼ ਤੋਂ ਬਾਦ ਆਇਤਲ ਕੁਰਸੀ ਪੜ੍ਹੇ ਤਾਂ ਉਸ ਨੂੰ ਜੰਨਤ ਵਿੱਚ ਦਾਖ਼ਲ ਹੋਣ ਲਈ ਮੌਤ ਤੋਂ ਬਿਨਾਂ ਕੋਈ ਚੀਜ਼ ਨਹੀਂ ਰੋਕ ਸਕਦੀ।"

(ਨਿਸਾਈ-100,ਇਸਨੂੰ ਇਬਨੇ ਹੱਬਾਨ ਅਤੇ ਮੁਨਜ਼ਰੀ ਨੇ ਸਹੀ ਕਿਹਾ ਹੈ)

ਅਰਥ ਇਹ ਹੈ ਕਿ ਆਇਤਲ ਕੁਰਸੀ ਪੜ੍ਹਨ ਵਾਲਾ ਮੌਤ ਤੋਂ ਬਾਦ ਸਿੱਧਾ ਜੰਨਤ ਵਿੱਚ ਜਾਵੇਗਾ।

**ਆਇਤਲ ਕੁਰਸੀ:**

اَللّٰهُ لَا اِلٰهَ اِلَّا هُوَ الْحَیُّ الْقَیُّوْمُ لَا تَاْخُذُهٗ سِنَةٌ وَّلَا نَوْمٌ لَهٗ مَا فِی السَّمٰوٰتِ وَمَا
فِی الْاَرْضِ مَنْ ذَا الَّذِیْ یَشْفَعُ عِنْدَهٗ اِلَّا بِاِذْنِهٖ یَعْلَمُ مَا بَیْنَ اَیْدِیْهِمْ وَمَا
خَلْفَهُمْ وَلَا یُحِیْطُوْنَ بِشَیْءٍ مِّنْ عِلْمِهٖ اِلَّا بِمَا شَآءَ وَسِعَ كُرْسِیُّهُ
السَّمٰوٰتِ وَالْاَرْضَ وَلَا یَؤُدُهٗ حِفْظُهُمَا وَهُوَ الْعَلِیُّ الْعَظِیْمُ

**(ਅੱਲਾਹੁ ਲਾ-ਇਲਾਹਾ ਇੱਲਾ ਹੁਵਲ ਹੱਈਯੁਲ ਕੱਯੂਮ ਲਾ-ਤਾਅਖ਼ੁਜ਼ੁਹੁ ਸਿਨਾਤੁਮ ਵ-ਲਾ ਨੌਮ, ਲ-ਹੁ ਮਾ ਫ਼ਿੱਸਮਾਵਾਤਿ ਵ-ਮਾ ਫ਼ਿਲ ਅਰਜ਼ਿ,ਮਨ ਜ਼ੱਲਾਜ਼ੀ ਯਸ਼-ਫ਼ਾਊ ਇੰਦਾਹੁ ਇੱਲਾ ਬਿਇਜ਼ਨਿਹਿ,ਯਾਅਲਾਮੁ ਮਾ ਬੈਨਾ ਐਦੀਹਿਮ ਵ-ਮਾ ਖ਼ਲਫ਼ਾਹੁਮ,ਵ-ਲਾ ਯੁਹੀਤੂਨਾ ਬਿਸ਼ੈਇਮ ਮਿਨ ਇਲਮਿਹੀ ਇੱਲਾ ਬਿਮਾਸ਼ਾਅ,ਵਸਿਆ ਕੁਰਸਿੱਯੁ ਹੁੱਸਮਾਵਾਤਿ ਵਲ-ਅਰਜ਼,ਵ-ਲਾ ਯਊਦੁਹੁ ਹਿਫ਼ਜ਼ਹੁਮਾ ਵ-ਹੁਵਲ ਅਲਿਯੁੱਲ ਅਜ਼ੀਮ)**

"ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ। ਉਹ ਜੀਵਿਤ ਹੈ। ਹਮੇਸ਼ਾ ਕਾਇਮ (ਸਥਾਪਿਤ) ਰਹਿਣ ਵਾਲਾ ਹੈ। ਉਹ ਉਂਘਦਾ ਹੈ ਨਾ ਸੌਂਦਾ ਹੈ। ਉਸੇ ਦਾ ਹੈ ਜੋ ਕੁੱਝ ਵੀ ਅਸਮਾਨਾਂ ਅਤੇ ਜ਼ਮੀਨ ਵਿੱਚ ਹੈ। ਉਸ ਦੀ ਆਗਿਆ ਤੋਂ ਬਿਨਾਂ ਕੌਣ ਉਸਦੇ ਕੋਲ (ਕਿਸੇ ਦੀ) ਸਿਫ਼ਾਰਿਸ਼ ਕਰ ਸਕਦਾ ਹੈ? ਉਹ ਹੀ ਜਾਣਦਾ ਹੈ ਜੋ ਉਹਨਾਂ ਤੋਂ ਪਹਿਲਾਂ ਬੀਤਿਆ ਹੈ ਅਤੇ ਜੋ ਉਹਨਾਂ ਤੋਂ ਬਾਦ ਹੋਵੇਗਾ। ਲੋਕ ਉਸ ਦੇ ਗਿਆਨ ਵਿੱਚੋਂ ਕੁੱਝ ਵੀ ਆਪਣੇ ਘੇਰੇ ਵਿੱਚ ਨਹੀਂ ਲੈ ਸਕਦੇ (ਪਤਾ ਨਹੀਂ ਕਰ ਸਕਦੇ), ਛੁੱਟ ਇਸ ਗੱਲ ਤੋਂ (ਜਿਸ ਦੀ ਜਾਣਕਾਰੀ) ਉਹ ਆਪ ਹੀ ਦੇਣਾ ਚਾਹੇ। ਉਸਦੀ ਕੁਰਸੀ ਨੇ ਅਸਮਾਨਾਂ ਅਤੇ ਜ਼ਮੀਨ ਨੂੰ ਘੇਰ ਰੱਖਿਆ ਹੈ ਅਤੇ ਉਹ (ਅੱਲਾਹ) ਉਹਨਾਂ ਸਾਰਿਆਂ ਦੀ ਰਾਖੀ ਕਰਦਾ ਹੋਇਆ ਥੱਕਦਾ ਨਹੀਂ,ਉਹ ਇੱਕ ਮਹਾਨ ਸਰਬ-ਉੱਚ ਵਡਿਆਈ ਵਾਲਾ ਹੈ।"

ਅੱਲਾਹ ਜਿਹੜਾ ਸਾਰੀ ਸ੍ਰਿਸ਼ਟੀ ਦੀ ਰੱਖਿਆ ਕਰ ਸਕਦਾ ਹੈ,ਕੀ ਉਹ ਇੱਕ ਇਨਸਾਨ ਜਾਂ ਉਸਦੀ ਕਾਰ ਦੀ ਰੱਖਿਆ ਨਹੀਂ ਕਰ ਸਕਦਾ? ਨਿਰਸੰਦੇਹ ਕਰ ਸਕਦਾ

ਹੈ,ਫੇਰ ਉਹ ਆਪਣੀ ਰੱਖਿਆ ਲਈ ਜਾਇਜ਼ ਤਰੀਕਿਆਂ ਦੀ ਥਾਂ ਸ਼ਿਰਕਿਆ (ਕੁਫ਼ਰ ਵਾਲੇ) ਕਾਰਨਾਂ ਨੂੰ ਕਿਉਂ ਅਪਨਾਉਂਦਾ ਹੈ? ਇਸ ਉਦੇਸ਼ ਦੇ ਲਈ ਵਿਭਿੰਨ ਕੜੇ ਜਾਂ ਅੰਗੂਠੀਆਂ ਕਿਉਂ ਪਹਿਨਦਾ ਹੈ? ਧਾਗੇ ਕਿਉਂ ਬੰਨ੍ਹਦਾ ਹੈ? ਆਪਣੀ ਗੱਡੀ 'ਤੇ ਜੁੱਤੇ ਜਾਂ ਕੱਪੜੇ ਦੇ ਟੋਟੇ ਕਿਉਂ ਲਟਕਾਉਂਦਾ ਹੈ? ਹੇ ਅੱਲਾਹ ਦੇ ਬੰਦਿਓ! ਆਇਤਲ ਕੁਰਸੀ ਪੜ੍ਹੋ,ਰੱਖਿਆ ਵਿੱਚ ਰਹੋਗੇ,ਨਿਰਸੰਦੇਹ ਅੱਲਾਹ ਦੀ ਰੱਖਿਆ ਹੀ ਬਿਹਤਰੀਨ ਰੱਖਿਆ ਹੈ,ਜਿਸਦਾ ਕੋਈ ਤੋੜ ਨਹੀਂ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਰਾਤ ਨੂੰ ਸੌਂਦੇ ਸਮੇਂ ਆਇਤਲ ਕੁਰਸੀ ਪੜ੍ਹ ਲੈਂਦਾ ਹੈ ਤਾਂ ਅੱਲਾਹ ਦੇ ਵੱਲੋਂ ਉਸਦੇ ਲਈ ਰੱਖਿਅਕ ਨਿਯੁਕਤ ਕਰ ਦਿੱਤਾ ਜਾਂਦਾ ਅਤੇ ਸਵੇਰ ਹੋਣ ਤੱਕ ਸ਼ੈਤਾਨ ਉਸਦੇ ਨੇੜੇ ਨਹੀਂ ਆਉਂਦਾ।

[ਨਿਸਾਈ (ਹਦੀਸ-959),ਇਬਨੇ ਖ਼ੁਜ਼ੈਮਾ (ਹਦੀਸ-2424) ਨੇ ਇਸਨੂੰ ਸਹੀ ਕਿਹਾ ਹੈ]

**ਫ਼ਰਜ਼ ਨਮਾਜ਼ ਮਗਰੋਂ ਸਮੂਹਿਕ ਦੁਆ:**

ਫ਼ਰਜ਼ ਨਮਾਜ਼ ਤੋਂ ਮਗਰੋਂ ਸਮੂਹਿਕ ਦੁਆ ਦੇ ਸਬੂਤ ਵਜੋਂ ਕੋਈ ਮਕਬੂਲ ਹਦੀਸ ਨਹੀਂ ਹੈ।ਅਤਿਅੰਤ ਹੀ ਹੈਰਤ ਦੀ ਗੱਲ ਹੈ ਕਿ ਰਸੂਲੱਲਾਹ (ਸ.) ਮਦੀਨਾ ਮੁਨੱਵਰਾ ਵਿੱਚ ਦਸ ਸਾਲ ਰਹੇ,ਪੰਜਾਂ ਸਮਿਆਂ ਦੀਆਂ ਨਮਾਜ਼ਾਂ ਪੜ੍ਹਾਈਆਂ,ਸਹਾਬਾ ਕਿਰਾਮ (ਰਜ਼ੀ.) ਦੀ ਵੱਡੀ ਸੰਖਿਆ ਨੇ ਆਪ ਦੀ ਪੈਰਵੀ ਵਿੱਚ ਨਮਾਜ਼ਾਂ ਪੜ੍ਹੀਆਂ ਪਰ ਉਹਨਾਂ ਵਿੱਚੋਂ ਕੋਈ ਇੱਕ ਵੀ ਸਮੂਹਿਕ ਦੁਆ ਦਾ ਜ਼ਿਕਰ ਨਾ ਕਰੇ। ਤਦ ਇਹ ਉਸ ਦੇ ਝੂਠ ਹੋਣ ਦੀ ਸਪੱਸ਼ਟ ਦਲੀਲ ਹੈ।

ਮੌਲਾਨਾ ਅਬਦੁਰ ਰਹਿਮਾਨ ਮੁਬਾਰਕਪੁਰੀ ਕਹਿੰਦੇ ਹਨ ਜੇਕਰ ਕੋਈ ਵਿਅਕਤੀਗਤ ਰੂਪ ਵਿੱਚ ਨਮਾਜ਼ ਤੋਂ ਬਾਦ ਹੱਥ ਚੁੱਕ ਕੇ ਦੁਆ ਮੰਗ ਲੈਂਦਾ ਹੈ ਤਾਂ ਉਸ ਵਿੱਚ ਕੋਈ ਹਰਜ ਨਹੀਂ।

ਹਜ਼ਰਤ ਸਲਮਾਨ ਫ਼ਾਰਸੀ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤੁਹਾਡਾ ਰੱਬ ਬਹੁਤ ਸ਼ਰਮ ਕਰਨ ਵਾਲਾ ਅਤੇ ਦਰਿਆ-ਦਿਲ ਹੈ,ਜਦੋਂ ਬੰਦਾ ਉਸ ਦੇ ਹਜ਼ੂਰ ਵਿੱਚ ਹੱਥ ਚੁੱਕਦਾ ਹੈ ਤਾਂ ਉਹਨਾਂ ਨੂੰ ਖ਼ਾਲੀ ਹੱਥ ਮੋੜਦੇ ਹੋਏ ਉਸ ਨੂੰ ਸ਼ਰਮ ਆਉਂਦੀ ਹੈ।"

(ਇਬਨੇ ਮਾਜਾ-3865)

ਇਮਾਮ ਇਬਨੇ ਤੈਮਿਆ,ਇਬਨੇ ਕੱਇਮ,ਇਬਨੇ ਹਜਰ (ਰਹਿ.) ਅਤੇ ਹੋਰ ਬਹੁਤ ਸਾਰੇ ਮੁਹੱਕਕੀਨ (ਖੋਜਕਾਰ) ਉਲਮਾ ਨੇ ਫ਼ਰਜ਼ ਨਮਾਜ਼ ਤੋਂ ਬਾਦ ਪ੍ਰਚੱਲਿਤ ਸਮੂਹਿਕ ਦੁਆ ਨੂੰ ਮਨ੍ਹਾਂ ਕੀਤਾ ਹੈ ਅਤੇ ਉਸ ਨੂੰ ਬਿਦਅਤ ਕਿਹਾ ਹੈ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਬਹੁਤ ਹੀ ਜਲਦੀ ਮੇਰੀ ਉੱਮਤ ਵਿੱਚੋਂ ਇਹੋ ਜਿਹੇ ਲੋਕ ਪੈਦਾ ਹੋਣਗੇ ਜਿਹੜੇ ਪਾਣੀ ਦੀ ਵਰਤੋਂ ਅਤੇ ਦੁਆ ਕਰਨ ਵਿੱਚ ਹੱਦ ਤੋਂ ਵਧਿਆ ਕਰਨਗੇ।"

(ਅਬੂ ਦਾਊਦ ਹਦੀਸ-148096, ਇਬਨੇ ਮਾਜਾ-3864 ਇਸਨੂੰ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਸਮੂਹਿਕ ਦੁਆ ਦੀ ਦਲੀਲ ਵਿੱਚ ਬਿਆਨ ਕੀਤੀਆਂ ਜਾਣ ਵਾਲੀਆਂ ਸਾਰੀਆਂ ਰਵਾਇਤਾਂ ਜ਼ਈਫ਼ ਹਨ ਉਹਨਾਂ ਦਾ ਵਿਵਰਣ ਇਹ ਹੈ:

(1) ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ ਜਿਹੜਾ ਬੰਦਾ ਹਰ ਨਮਾਜ਼ ਤੋਂ ਬਾਦ ਆਪਣੇ ਦੋਵਾਂ ਹੱਥਾਂ ਨੂੰ ਫੈਲਾ ਕੇ ਦੁਆ ਕਰੇ ਅੱਲਾਹ ਤਆਲਾ ਉਸ ਦੇ ਹੱਥਾਂ ਨੂੰ ਨਾਮੁਰਾਦ ਨਹੀਂ ਮੋੜਦਾ।

(ਇਬਨੁਸ ਸੁੰਨੀ-138)

ਇਸ ਦੇ ਪ੍ਰਮਾਣ ਵਿੱਚ

(ੳ) ਇਸਹਾਕ ਬਿਨ ਖ਼ਾਲਿਦ ਹੈ ਜਿਹੜਾ ਮੁਨਕਰ ਹਦੀਸਾਂ ਨੂੰ ਰਵਾਇਤ ਕਰਦਾ ਹੈ।

(ਅ) ਇਮਾਮ ਅਹਿਮਦ ਬਿਨ ਹੰਬਲ (ਰਹਿ.) ਫ਼ਰਮਾਉਂਦੇ ਹਨ ਕਿ (ਇਸ ਦੇ ਇੱਕ ਹੋਰ ਰਾਵੀ) ਅਬਦੁੱਲ ਅਜ਼ੀਜ਼ ਬਿਨ ਅਬਦੁਰ ਰਹਿਮਾਨ ਦੀ ਖਸੀਫ ਤੋਂ ਬਿਆਨ ਕੀਤੀਆਂ ਹੋਈਆਂ ਰਵਾਇਤਾਂ ਝੂਠੀਆਂ ਅਤੇ ਮਨ-ਘੜ੍ਹਤ ਹੁੰਦੀਆਂ ਹਨ।

(ੲ) ਖਸੀਫ ਦਾ ਹਜ਼ਰਤ ਅਨਸ (ਰਜ਼ੀ.) ਤੋਂ ਸੁਣਨਾ ਪਤਾ ਨਹੀਂ।

(ਸ) ਇਸ ਤੋਂ ਇਲਾਵਾ ਇਸ ਰਵਾਇਤ ਵਿੱਚ ਸਮੂਹਿਕ ਦੁਆ ਦਾ ਕੋਈ ਜ਼ਿਕਰ ਨਹੀਂ ਹੈ।

(2) ਹਜ਼ਰਤ ਯਜ਼ੀਦ ਬਿਨ ਅਸਵਦ ਆਮਿਰੀ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ:) ਨੇ ਫ਼ਜਰ ਦੀ ਨਮਾਜ਼ ਦਾ ਸਲਾਮ ਫੇਰਿਆ ਅਤੇ ਦੋਵੇਂ ਹੱਥ ਚੁੱਕ ਕੇ ਦੁਆ ਮੰਗੀ।

(ਫਤਾਵਾ ਨਜ਼ੀਰਿਆ)

ਇਸ ਹਦੀਸ ਦੀ ਪ੍ਰਮਾਣਿਕਤਾ ਹਸਨ ਹੈ ਪਰ ਮੌਲਾਨਾ ਓਬੈਦੁੱਲਾ ਰਹਿਮਾਨੀ ਮਰਹੂਮ ਲਿਖਦੇ ਹਨ:

"ਹਦੀਸਾਂ ਦੀਆਂ ਕਿਤਾਬਾਂ ਦੇ ਅੰਦਰ ਅਸਲ ਹਦੀਸ ਵਿੱਚ (وَرَفَعَ يَدَيْهِ فَدَعَا) ਦੋਵੇਂ ਹੱਥ ਚੁੱਕ ਕੇ ਦੁਆ ਮੰਗਣ ਦੇ ਸ਼ਬਦ ਮੌਜੂਦ ਨਹੀਂ।" ਇਸ ਤੋਂ ਇਲਾਵਾ ਇਸ ਵਿੱਚ ਸਮੂਹਿਕ ਦੁਆ ਦਾ ਜ਼ਿਕਰ ਨਹੀਂ ਹੈ।

(ਕੀ ਫ਼ਰਜ਼ ਨਮਾਜ਼ਾਂ ਤੋਂ ਬਾਦ ਹੱਥ ਚੁੱਕ ਕੇ ਸਮੂਹਿਕ ਦੁਆ ਕਰਨਾ ਬਿਦਅਤ ਹੈ? ਇਸ ਦੇ ਸੰਬੰਧ ਵਿੱਚ ਹੇਠਾਂ ਲਿਖੀਆਂ ਗੱਲਾਂ ਧਿਆਨ ਰੱਖਣ ਯੋਗ ਹਨ:

1) ਹੱਥ ਚੁੱਕ ਕੇ ਸਮੂਹਿਕ ਦੁਆ ਕਰਨਾ ਸਥਾਈ ਇਬਾਦਤ ਹੈ ਜਿਹੜੀ ਕਿਸੇ ਵੀ ਸਮੇਂ ਕੀਤੀ ਜਾ ਸਕਦੀ ਹੈ। ਇਸ ਕਰਕੇ ਜਿਹਨਾਂ ਮੌਕਿਆਂ 'ਤੇ ਇਸ ਦਾ ਆਯੋਜਨ ਕਰਨਾ ਸੁੰਨਤ ਤੋਂ ਸਾਬਤ ਹੈ ਉਹਨਾਂ ਨੂੰ ਪਹਿਲ ਦਿੱਤੀ ਜਾਵੇਗੀ।

2) ਜੋ ਇਬਾਦਤ ਹਰ ਸਮੇਂ ਜਾਇਜ਼ ਹੋਵੇ ਜੇਕਰ ਆਪ ਆਪਣੀ ਸਹੂਲਤ ਦੇ ਲਈ ਕਿਸੇ ਖ਼ਾਸ ਸਮੇਂ ਵਿੱਚ ਰੋਜ਼ਾਨਾ ਕਰਨਾ ਚਾਹੁੰਦੇ ਹੋਵੋ ਤਾਂ ਅਸੂਲੀ ਤੌਰ 'ਤੇ ਇਹ ਜਾਇਜ਼ ਹੈ, ਨਬੀ ਦਾ ਇਰਸ਼ਾਦ ਹੈ:"ਅੱਲਾਹ ਤਆਲਾ ਨੂੰ ਉਹ ਅਮਲ ਜ਼ਿਆਦਾ ਮਹਿਬੂਬ ਹੈ ਜਿਸ 'ਤੇ ਹਮੇਸ਼ਗੀ ਕੀਤੀ ਜਾਵੇ ਭਾਵੇ ਥੋੜ੍ਹਾ ਹੋਵੇ।"

(ਮੁਸਲਿਮ-786)

ਪਰ ਕਿਸੇ ਦੇ ਲਈ ਇਹ ਜਾਇਜ਼ ਨਹੀਂ ਕਿ ਸਾਰੇ ਜਾਇਜ਼ ਸਮਿਆਂ ਨੂੰ ਛੱਡ

ਕੇ ਸਿਰਫ਼ ਇੱਕੋ ਸਮੇਂ ਨੂੰ ਅਮਲ ਕਰਨ ਲਈ ਫ਼ਰਜ਼ ਦਾ ਦਰਜਾ ਦੇਕ ਤਮਾਮ ਮੁਸਲਮਾਨਾਂ ਨੂੰ ਉਸ ਦਾ ਪਾਬੰਦ ਬਣਾਵੇ ਕਿਉਂਕਿ ਜਦੋਂ ਸ਼ਰੀਅਤ ਨੇ ਉਸ ਸਮੇਂ ਨੂੰ ਮੁਸਲਮਾਨਾਂ 'ਤੇ ਨਿਸ਼ਚਿਤ ਨਹੀਂ ਕੀਤਾ ਤਾਂ ਇਹ ਕਿਉਂ ਕਰਨ? ਜਿਵੇਂ ਵਿਭਿੰਨ ਲੋਕ ਰੋਜ਼ਾਨਾ ਭਿੰਨ-ਭਿੰਨ ਸਮਿਆਂ 'ਤੇ ਕੁਰਆਨ ਪਾਕ ਦੀਆਂ ਵਿਭਿੰਨ ਸੂਰਤਾਂ ਪੜ੍ਹਦੇ ਹਨ ਤਾਂ ਇਹ ਜਾਇਜ਼ ਅਮਲ ਹੋਵੇਗਾ। ਪਰ ਜੇਕਰ ਕੋਈ ਮੌਲਵੀ ਸਾਹਿਬ ਇਹ ਦਾਅਵਤ ਦੇਣੀ ਸ਼ੁਰੂ ਕਰ ਦੇਣ "ਕਿ ਸਾਰੇ ਮੁਸਲਮਾਨ ਰੋਜ਼ਾਨਾ ਫ਼ਜਰ ਦੀ ਨਮਾਜ਼ ਤੋਂ ਬਾਦ ਵੀਹ ਵਾਰ ਸੂਰਤ ਅਲ ਕਮਰ ਪੜ੍ਹਿਆ ਕਰਨ, ਉਹਨਾਂ ਨੂੰ ਇਸਦਾ ਇੰਨਾ-ਇੰਨਾ ਸਵਾਬ ਹੈ" ਫਿਰ ਉਸ ਤੋਂ ਪ੍ਰਭਾਵਿਤ ਲੋਕ ਜਿਹੜੇ ਉਸਦੀ ਗੱਲ ਮੰਨਣ ਵਾਲੇ ਹਨ ਇਸਦੀ ਸੱਚੀ ਮੁੱਚੀ ਪਾਬੰਦੀ ਕਰਨੀ ਸ਼ੁਰੂ ਕਰ ਦੇਣ ਤਾਂ ਉਨ੍ਹਾਂ ਦਾ ਇਹ ਅਮਲ ਦਲੀਲ ਦਾ ਮੋਹਤਾਜ ਬਣ ਜਾਵੇਗਾ,ਜੇਕਰ ਸ਼ਰਈ ਦਲੀਲ ਵਿੱਚ ਉਸਦੀ ਸਪੱਸ਼ਟਤਾ ਆ ਜਾਵੇ ਤਾਂ ਸੁੰਨਤ ਹੋਵੇਗਾ ਨਹੀਂ ਤਾਂ ਬਿਦਅਤ।

3) ਜੋ ਇਬਾਦਤ ਹਰ ਸਮੇਂ ਜਾਇਜ਼ ਹੋਵੇ ਜੇਕਰ ਤੁਸੀਂ ਉਸ ਨੂੰ ਕਿਸੇ ਖ਼ਾਸ ਮੌਕੇ 'ਤੇ ਕਰਨਾ ਚਾਹੁੰਦੇ ਹੋ ਤਾਂ ਸਾਵਧਾਨੀ ਹਿੱਤ ਪਹਿਲਾਂ ਇਹ ਪਤਾ ਕਰ ਲਵੋ ਕਿ ਇਸ ਮੌਕੇ ਲਈ ਸ਼ਰੀਅਤ ਨੇ ਕੋਈ ਫ਼ਰਜ਼ ਨਿਸ਼ਚਿਤ ਕੀਤਾ ਹੈ? ਕਿਉਂਕਿ ਜੇ ਉਸ ਮੌਕੇ ਦੇ ਲਈ ਸ਼ਰੀਅਤ ਨੇ ਕੋਈ ਫ਼ਰਜ਼ ਨਿਸ਼ਚਿਤ ਕੀਤਾ ਹੈ ਤਾਂ ਫਿਰ ਫ਼ਰਜ਼ ਛੱਡ ਕੇ ਜਾਇਜ਼ ਕੰਮ ਵਿੱਚ ਲੱਗੇ ਰਹਿਣਾ ਬਿਲਕੁੱਲ ਜਾਇਜ਼ ਨਹੀਂ ਹੈ। ਜਿਵੇਂ ਨਮਾਜ਼ ਦੀ ਜਮਾਅਤ ਖੜ੍ਹੀ ਹੋਵੇ ਅਤੇ ਜਿਸ ਨੇ ਇਹ ਨਮਾਜ਼ ਜਮਾਅਤ ਨਾਲ ਪਹਿਲਾਂ ਪੜ੍ਹੀ ਨਾ ਹੋਵੇ ਤਾਂ ਉਸ ਲਈ ਜਾਇਜ਼ ਨਹੀਂ ਕਿ ਉਹ ਜਮਾਅਤ ਵਿੱਚ ਸ਼ਾਮਿਲ ਹੋਣ ਦੀ ਥਾਂ ਸੁੰਨਤਾਂ ਜਾਂ ਨਫ਼ਲ ਪੜ੍ਹਦਾ ਰਹੇ। ਕੋਈ ਦਰੂਦ,ਵਜ਼ੀਫ਼ਾ,ਵਿਰਦ ਕਰਦਾ ਰਹੇ ਕਿਉਂਕਿ ਇਹਨਾਂ ਜਾਇਜ਼ ਨੇਕੀਆਂ ਨੂੰ ਟਾਲਣ ਦੀ ਗੁੰਜ਼ਾਇਸ਼ ਮੌਜੂਦ ਹੈ ਪਰ ਮੌਕੇ 'ਤੇ ਫ਼ਰਜ਼ ਨੂੰ ਬਿਨਾਂ ਕਿਸੇ ਕਾਰਨ ਟਾਲਣ ਦੀ ਕੋਈ ਗੁੰਜ਼ਾਇਸ਼ ਨਹੀਂ ਹੈ।

4) ਜੇਕਰ ਉਸ ਖ਼ਾਸ ਮੌਕੇ ਲਈ ਸ਼ਰੀਅਤ ਨੇ ਕੋਈ ਸੁੰਨਤ ਨਿਸ਼ਚਿਤ ਕਰ ਰੱਖੀ ਹੈ ਤਦ ਵੀ ਜਾਇਜ਼ ਕੰਮ ਛੱਡ ਕੇ ਸੁੰਨਤ ਨੂੰ ਪਹਿਲ ਦਿੱਤੀ ਜਾਵੇਗੀ। ਭਾਵੇਂ ਸੁੰਨਤ ਫ਼ਰਜ਼ ਨਹੀਂ,ਇਸਨੂੰ ਕੀਤਾ ਜਾਵੇ ਤਾਂ ਬਹੁਤ ਜ਼ਿਆਦਾ ਸਵਾਬ ਹੈ ਅਤੇ ਜੇਕਰ ਕਿਸੇ ਕਾਰਨ ਕਦੇ ਛੁੱਟ ਜਾਵੇ ਤਾਂ ਕੋਈ ਗੁਨਾਹ ਨਹੀਂ ਹੈ ਪ੍ਰੰਤੂ ਇੱਕ ਮੌਕੇ ਦੀ ਸੁੰਨਤ ਨੂੰ ਹਮੇਸ਼ਾ ਛੱਡਿਆ ਜਾਵੇਗਾ ਤਾਂ ਗੁਨਾਹ ਲਾਜ਼ਮੀ ਹੋਵੇਗਾ ਕਿਉਂਕਿ ਸੁੰਨਤ ਛੱਡਣ ਲਈ ਨਹੀਂ ਸਗੋਂ ਅਪਨਾਉਣ ਲਈ ਹੁੰਦੀ ਹੈ। ਇਸ ਨੂੰ ਅਪਨਾਉਣਾ ਹੀ ਰਸੂਲੱਲਾਹ (ਸ.) ਤੋਂ ਮੁਹੱਬਤ ਦਾ ਤਕਾਜ਼ਾ ਹੈ ਜਦੋਂ ਕਿ ਇਸ ਨੂੰ ਛੱਡ ਕੇ ਰੱਖਣਾ ਇਸ ਤੋਂ ਲਾਪਰਵਾਹੀ ਦੀ ਦਲੀਲ ਹੈ ਅਤੇ ਆਪ ਦਾ ਪਾਕ ਇਰਸ਼ਾਦ ਹੈ:"ਜਿਸ ਨੇ ਮੇਰੀ ਸੁੰਨਤ ਨੂੰ ਨਾ-ਪਸੰਦ ਕੀਤਾ ਉਹ ਸਾਡੇ ਵਿੱਚੋਂ ਨਹੀਂ ਹੈ।"

(ਬੁਖ਼ਾਰੀ-5063 ਅਤੇ ਮੁਸਲਿਮ-1401)

ਇਸ ਦੀ ਉਦਾਹਰਨ ਫ਼ਰਜ਼ ਨਮਾਜ਼ ਤੋਂ ਬਾਦ (ਲਾ ਇਲਾ ਹਾ ਇਲੱਲੱਲਾਹੁ) ਦਾ ਸਮੂਹਿਕ ਵਿਰਦ (ਰੱਟਾ) ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ (ਲਾ ਇਲਾ ਹਾ ਇਲੱਲੱਲਾਹੁ) ਸਭ ਤੋਂ ਅਫ਼ਜ਼ਲ ਜ਼ਿਕਰ ਹੈ ਪ੍ਰੰਤੂ ਇਸ ਨੂੰ ਕਿਸੇ ਵੀ ਸਮੇਂ ਕਰਨਾ

ਜਾਇਜ਼ ਹੈ ਅਤੇ ਕਿਉਂਕਿ ਫ਼ਰਜ਼ ਨਮਾਜ਼ ਤੋਂ ਬਾਦ ਵਾਲਾ ਸਮਾਂ ਵੀ ਸਮਿਆਂ ਵਿੱਚੋਂ ਇੱਕ ਸਮਾਂ ਹੈ ਇਸ ਕਰਕੇ ਜੇਕਰ ਕੋਈ ਵਿਅਕਤੀ ਫ਼ਰਜ ਨਮਾਜ਼ ਤੋਂ ਬਾਦ ਆਪਣੇ ਤੌਰ 'ਤੇ (ਲਾ ਇਲਾ ਹਾ ਇਲੱਲੱਲਾਹੁ) ਕਹਿ ਦਿੰਦਾ ਹੈ ਤਾਂ ਬਿਲਕੁਲ ਜਾਇਜ਼ ਹੈ ਪਰ ਜਦੋਂ ਅਸੀਂ ਇਹ ਦੇਖਦੇ ਹਾਂ ਕਿ ਫ਼ਰਜ਼ ਨਮਾਜ਼ ਤੋਂ ਫ਼ੌਰਨ ਬਾਦ ਨਬੀ ਅਕਰਮ (ਸ.) ਦਾ ਅਮਲ ਅਤੇ ਸੁੰਨਤ ਕੁੱਝ ਹੋਰ ਹੈ ਤਾਂ ਫਿਰ ਹਰ ਫ਼ਰਜ਼ ਨਮਾਜ਼ ਤੋਂ ਬਾਦ ਹਮੇਸ਼ਾ (ਲਾ ਇਲਾ ਹਾ ਇਲੱਲੱਲਾਹੁ) ਦੇ ਰੱਟੇ ਦਾ ਇਹ ਮਤਲਬ ਹੈ ਕਿ ਉਸ ਮੌਕੇ ਦੀ ਸੁੰਨਤ ਨੂੰ ਖ਼ਤਮ ਕਰ ਦਿੱਤਾ ਜਾਵੇ ਕਿਉਂਕਿ (ਲਾ ਇਲਾ ਹਾ ਇਲੱਲੱਲਾਹੁ) ਦਾ ਵਿਰਦ ਛੱਡਿਆ ਜਾ ਸਕਦਾ ਹੈ। ਪ੍ਰੰਤੂ ਨਮਾਜ਼ ਤੋਂ ਬਾਦ ਵਾਲੇ ਮਸਨੂਨ ਅਜ਼ਕਾਰ ਅਤੇ ਦੁਆਵਾਂ ਨੂੰ ਹਮੇਸ਼ਾ ਟਾਲਣਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ ਹੈ,ਉਂਝ ਵੀ ਕੋਰਸ ਦੀ ਸ਼ਕਲ ਵਿੱਚ ਉੱਚੀ ਅਵਾਜ਼ ਨਾਲ (ਲਾ ਇਲਾ ਹਾ-ਇਲੱਲੱਲਾਹੁ) ਦੇ ਸਮੂਹਿਕ ਵਿਰਦ ਦੀ ਪੂਰੇ ਨਬਵੀ ਕਾਲ ਵਿੱਚ ਕੋਈ ਉਦਾਹਰਨ ਨਹੀਂ ਮਿਲਦੀ।

(5) ਯਾਦ ਰੱਖੋ !ਹੱਥ ਚੁੱਕ ਕੇ ਸਮੂਹਿਕ ਦੁਆ ਕਰਨਾ ਨਾ ਤਾਂ ਫ਼ਰਜ਼ ਨਮਾਜ਼ ਦਾ ਹਿੱਸਾ ਹੈ ਅਤੇ ਨਾ ਹੀ ਬਾਦ ਵਾਲੇ ਮਸਨੂਨ ਅਜ਼ਕਾਰ ਦਾ ਹਿੱਸਾ ਹੈ। ਇਸ ਲਈ ਇਸਦਾ ਹਮੇਸ਼ਾ ਅਯੋਜਨ ਕਰਨਾ ਠੀਕ ਨਹੀਂ ਹੈ ਕਿਉਂਕਿ ਫ਼ਰਜ਼ ਨਮਾਜ਼ ਇੱਕ ਵੱਖਰੀ ਇਬਾਦਤ ਹੈ ਅਤੇ ਹੱਥ ਚੁੱਕ ਕੇ ਸਮੂਹਿਕ ਦੁਆ ਕਰਨਾ ਇੱਕ ਵੱਖਰੀ ਇਬਾਦਤ ਹੈ। ਜਦੋਂ ਕਿਸੇ ਸ਼ਰਈ ਦਲੀਲ ਤੋਂ ਬਿਨਾਂ ਦੋ ਵੱਖ-ਵੱਖ ਇਬਾਦਤਾਂ ਨੂੰ ਇੱਕ ਵਿਸ਼ੇਸ਼ ਤਰਤੀਬ ਵਿੱਚ ਹਮੇਸ਼ਾ ਇੱਕਠੇ ਅਦਾ ਕੀਤਾ ਜਾਵੇ ਕਿ ਦੋਵੇਂ ਇੱਕ ਦੂਸਰੇ ਦਾ ਹਿੱਸਾ ਲੱਗਣ ਇੱਥੋਂ ਤੱਕ ਕਿ ਇੱਕ ਤੋਂ ਬਿਨਾਂ ਦੂਸਰੀ ਨੂੰ ਅਧੂਰਾ ਸਮਝਿਆ ਜਾਣ ਲੱਗੇ ਅਤੇ ਇੱਕ ਸ਼ਰਈ ਮਸਲੇ ਵਾਂਗ ਲੋਕਾਂ ਨੂੰ ਇਸ ਦੀ ਦਾਅਵਤ,ਪ੍ਰੇਰਨਾ ਅਤੇ ਸਿੱਖਿਆ ਦਿੱਤੀ ਜਾਵੇ। ਜਿਹੜਾ ਵਿਅਕਤੀ ਇਹਨਾਂ ਇਬਾਦਤਾਂ ਨੂੰ ਆਪ ਦੇ ਤਰੀਕੇ ਅਨੁਸਾਰ ਅਦਾ ਨਾ ਕਰੇ ਉਸ ਨੂੰ ਮੁਨਕਰ ਅਤੇ ਗ਼ੁਸਤਾਖ਼ ਦੀ ਉਪਾਧੀਆਂ ਨਾਲ ਨਵਾਜ਼ਿਆ ਜਾਵੇ ਤਦ ਤੁਸੀਂ ਸੁੰਨਤ ਦੀ ਰਾਹ ਤੋਂ ਭਟਕ ਜਾਓਗੇ ਕਿਉਂਕਿ ਜਦੋਂ ਵਿਭਿੰਨ ਇਬਾਦਤਾਂ ਆਪਣੀ ਮਰਜ਼ੀ ਦੇ ਨਾਲ ਇੱਕਠਾ ਕਰਕੇ ਇੱਕ ਨਵਾਂ ਤਰੀਕਾ ਜਾਰੀ ਰੱਖਿਆ ਜਾਵੇਗਾ ਤਦ ਉਹ ਸੁੰਨਤ ਨਹੀਂ ਰਹਿੰਦਾ,ਬਿਦਅਤ ਬਣ ਜਾਂਦਾ ਹੈ।

(6) ਗੱਲ ਅਸੂਲ ਦੀ ਹੈ ਜਿਹੜਾ ਕੰਮ ਨਬੀ ਅਕਰਮ (ਸ.) ਦੀ ਜ਼ਿੰਦਗੀ ਵਿੱਚ ਜ਼ਰੂਰੀ ਵੀ ਹੋਇਆ ਅਤੇ ਉਸ ਨੂੰ ਕਰਨ ਲਈ ਕੋਈ ਰੁਕਾਵਟ ਵੀ ਮੌਜੂਦ ਨਾ ਹੋਵੇ ਫਿਰ ਵੀ ਪੂਰੇ ਨਬਵੀ ਕਾਲ ਵਿੱਚ ਉਸ ਨੂੰ ਕੋਈ ਨਾ ਕਰੇ ਪਰ ਅਸੀਂ ਨਾ ਸਿਰਫ਼ ਖ਼ੁਦ ਉਸ ਨੂੰ ਹਮੇਸ਼ਾ ਕਰੀਏ ਸਗੋਂ ਦੂਸਰਿਆਂ ਨੂੰ ਵੀ ਉਸ ਦੀ ਦਾਅਵਤ ਦੇਈਏ ਤਾਂ ਉਹ ਨਿਰਸੰਦੇਹ ਬਿਦਅਤ ਹੈ।

ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਨਬੂਵਤ ਦੇ ਜ਼ਮਾਨੇ ਵਿੱਚ ਫ਼ਰਜ਼ ਨਮਾਜ਼ਾਂ ਤੋਂ ਬਾਦ ਹੱਥ ਚੁੱਕ ਕੇ ਸਮੂਹਿਕ ਦੁਆ ਦਾ ਆਯੋਜਨ ਕਰਨ ਵਿੱਚ ਕੋਈ ਰੁਕਾਵਟ ਸੀ? ਨਿਰਸੰਦੇਹ ਨਹੀਂ ਸੀ,ਫਿਰ ਵੀ ਜੇਕਰ ਕਿਸੇ ਫ਼ਰਜ਼ ਨਮਾਜ਼ ਤੋਂ ਬਾਦ ਇਸਦਾ ਕਦੇ ਅਯੋਜਨ ਨਹੀਂ ਕੀਤਾ ਗਿਆ ਤਾਂ ਇਸ ਤੋਂ ਪਤਾ ਲੱਗਿਆ ਕਿ ਇਸਦਾ ਆਯੋਜਨ ਨਾ ਕਰਨਾ ਸੁੰਨਤ ਹੈ,ਕਿਉਂਕਿ ਅਸੰਭਵ ਹੈ ਕਿ ਇੱਕ ਚੀਜ਼ ਦੀਨ ਵੀ ਹੋਵੇ ਅਤੇ ਨਬਵੀ

ਕਾਲ ਵਿੱਚ ਕਰ ਸਕਣ ਦੇ ਬਾਵਜੂਦ ਉਸ ਨੂੰ ਕਈ ਨਾ ਕਰੇ ਜਾਂ ਉਸ ਨੂੰ ਕੀਤਾ ਗਿਆ ਹੋਵੇ ਪਰ ਮਕਬੂਲ ਹਦੀਸਾਂ ਦੇ ਵਿਸਾਲ ਭੰਡਾਰ ਵਿੱਚ ਉਹ ਕਿਸੇ ਨੂੰ ਦਿਖਾਈ ਨਾ ਦੇਵੇ।

7) ਇਨਸਾਨ ਪ੍ਰਾਕਿਰਤਿਕ ਰੂਪ ਵਿੱਚ ਅਸਾਨੀ ਪਸੰਦ ਹੈ,ਉਸ ਨੂੰ ਮਸਨੂਨ ਦੁਆਵਾਂ ਯਾਦ ਕਰਨਾ "ਭਾਰੀ" ਲੱਗਦਾ ਹੈ ਅਤੇ ਕਿਉਂਕਿ ਉਸ ਦੇ "ਰੁਝੇਵੇਂ" ਵੀ ਬਹੁਤ ਜ਼ਿਆਦਾ ਹਨ ਜਿਸ ਕਰਕੇ ਉਹ ਫ਼ਰਜ਼ ਨਮਾਜ਼ਾਂ ਤੋਂ ਬਾਦ ਸ਼ਾਂਤੀ ਦੇ ਨਾਲ ਪੰਜ, ਛੇ ਮਿੰਟ ਨਹੀਂ ਕੱਢ ਸਕਦਾ ਇਸ ਲਈ ਉਸ ਸੁੰਨਤ ਤੋਂ ਪਿੱਛਾ ਛੁਡਾਉਣ ਲਈ ਉਸਦਾ ਬਦਲ ਕੱਢ ਲਿਆ ਭਾਵ "ਮੌਲਵੀ ਸਾਹਿਬ ਸਲਾਮ ਫੇਰਦੇ ਹੀ ਹੱਥ ਚੁੱਕਣ ਕੁੱਝ ਮਸਨੂਨ ਦੁਆਵਾਂ ਆਦਿ ਮਸਨੂਨ ਸ਼ਬਦਾਂ ਤੇ ਆਧਾਰਿਤ ਛੋਟੇ-ਛੋਟੇ ਵਾਕ ਬੋਲਣ ਅਤੇ ਮੂੰਹ 'ਤੇ ਹੱਥ ਫੇਰ ਕੇ ਸਾਰੇ ਨਮਾਜ਼ੀਆਂ ਨੂੰ "ਵਿਹਲੇ" ਕਰ ਦੇਣ ਜਿਸ ਤੋਂ ਉਹ ਸਭ (ਮਸਨੂਨ ਅਜ਼ਕਾਰ ਪੜ੍ਹੇ ਬਿਨਾਂ) ਉੱਠ ਖੜ੍ਹੇ ਹੋਣ।"

ਅਸਲ ਵਿੱਚ ਇਹ ਦੁਆ ਨਹੀਂ,ਰਸਮ ਹੈ ਜੋ ਕਿ ਅਤਿਅੰਤ ਨੇਕ ਨੀਤੀ ਨਾਲ ਹਰ ਫ਼ਰਜ਼ ਨਮਾਜ਼ ਤੋਂ ਬਾਦ ਅਦਾ ਕੀਤੀ ਜਾਂਦੀ ਹੈ ਅਤੇ ਇੰਝ ਬਿਨਾਂ ਨਾ-ਸਮਝੀ ਵਿੱਚ ਇੱਕ ਸੁੰਨਤ ਨੂੰ ਮਿਟਾਉਣ ਦਾ ਕੰਮ ਕੀਤਾ ਜਾ ਰਿਹਾ ਹੈ।ਅਫ਼ਸੋਸ ਕਿ ਲੋਕਾਂ ਨੂੰ ਬਿਦਅਤ 'ਤੇ ਅਮਲ ਕਰਨ ਲਈ ਤਾਂ ਬਹੁਤ ਸਮਾਂ ਮਿਲ ਜਾਂਦਾ ਹੈ ਪ੍ਰੰਤੂ ਸੁੰਨਤ ਨੂੰ ਅਪਨਾਉਣ ਦੇ ਲਈ ਸਮਾਂ ਨਹੀਂ ਮਿਲਦਾ,ਜਿਹੜਾ ਵਿਅਕਤੀ ਬਿਦਅਤ ਦਾ ਖੰਡਨ ਕਰੇ ਉਸ ਨੂੰ ਸਿਰ੍ਹੇ ਤੋਂ ਦੁਆ ਹੀ ਦਾ ਮੁਨਕਰ ਬਣਾ ਦਿੱਤਾ ਜਾਂਦਾ ਹੈ ਜਦੋਂ ਕਿ ਸੁੰਨਤ ਨੂੰ ਛੱਡਣ ਵਾਲਾ,ਅਹਿਲੇ ਸੁੰਨਤ ਵਲ ਜਾਹਿਲਿਯਾ ਹੈ।

8) ਫ਼ਰਜ਼ ਨਮਾਜ਼ਾਂ ਤੋਂ ਬਾਦ ਮਸਨੂਨ ਅਜ਼ਕਾਰ ਅਤੇ ਦੁਆਵਾਂ ਨੂੰ ਛੱਡ ਕੇ ਉਹਨਾਂ ਦੇ ਬਦਲਵੇਂ ਰੂਪ (ਲਾ ਇਲਾਹਾ ਇੱਲੱਲਾਹੁ) ਦੇ ਸਮੂਹਿਕ ਵਿਰਦ ਅਤੇ ਹੱਥ ਚੁੱਕ ਕੇ ਸਮੂਹਿਕ ਦੁਆ ਮੰਗਣ ਨੂੰ ਇਸ ਲਈ ਵੀ ਰਿਵਾਜ ਬਣਾ ਦਿੱਤਾ ਗਿਆ ਹੈ ਤਾਂ ਕਿ ਸਾਡੀ ਮਸਲਕ ਦੀ ਨਿਸ਼ਾਨੀ ਅਤੇ ਪਹਿਚਾਣ ਬਣ ਜਾਵੇ।ਕੀ ਕਿਸੇ ਮਸਲਕ ਦੇ ਬਚਾਓ ਦੇ ਲਈ ਸ਼ਰਈ ਮਸਲੇ ਅਤੇ ਹੁਕਮਾਂ ਦੇ ਨਾਲ ਇੰਝ ਖੇਡਣਾ ਜਾਇਜ਼ ਹੈ! ਇਸਲਾਮ ਦਾ ਹੁਕਮ ਕੀ ਹੈ! ਸੰਪਰਦਾਇਕਤਾ ਨੂੰ ਮਿਟਾਇਆ ਜਾਵੇ ਜਾਂ ਉਸ ਨੂੰ ਵਧਾਇਆ ਜਾਵੇ?

ਸਿੱਟਾ ਇਹ ਹੈ ਕਿ ਫ਼ਰਜ਼ ਨਮਾਜ਼ ਤੋਂ ਬਾਦ ਹੱਥ ਚੁੱਕ ਕੇ ਸਮੂਹਿਕ ਦੁਆ ਕਰਨਾ ਆਪਣੇ ਆਪ ਵਿੱਚ ਜਾਇਜ਼ ਹੈ ਪਰ ਇਸਦਾ ਟਕਰਾਅ ਇੱਕ ਸੁੰਨਤ ਨਾਲ ਹੋ ਰਿਹਾ ਹੈ ਇਸ ਕਰਕੇ ਇਸ ਨੂੰ ਅਪਨਾਉਣਾ ਰਿਵਾਜ ਨਹੀਂ ਬਣਾਉਣਾ ਚਾਹੀਦਾ ਕਿਉਂਕਿ ਰਸੂਲ (ਸ.) ਦੀਆਂ ਮਕਬੂਲ ਸੁੰਨਤਾਂ ਹੀ ਇਸ ਗੱਲ ਦਾ ਜ਼ਿਆਦਾ ਹੱਕ ਰੱਖਦੀਆਂ ਹਨ ਕਿ ਉਹ ਹਰ ਕਲਮਾ ਪੜ੍ਹਨ ਵਾਲੇ ਮੁਸਲਮਾਨ ਦਾ ਅਮਲ,ਮਸਲਕ ਅਤੇ ਪਹਿਚਾਣ ਬਨਣ।

ਇਸ ਲਈ ਸਾਨੂੰ ਉਸੇ ਤਰ੍ਹਾਂ ਉਹੀ ਅਜ਼ਕਾਰ ਅਤੇ ਦੁਆਵਾਂ 'ਤੇ ਬਸ ਕਰਨਾ ਚਾਹੀਦਾ ਹੈ ਜਿਹਨਾਂ 'ਤੇ ਸਾਡੇ ਪਿਆਰੇ ਨਬੀ (ਸ.) ਅਤੇ ਉਹਨਾਂ ਦੇ ਸਹਾਬਾ ਕਿਰਾਮ (ਰਜ਼ੀ.) ਹਮੇਸ਼ਾ ਅਮਲ ਕਰਦੇ ਰਹੇ ਹਨ।ਅੱਲਾਹ ਤਆਲਾ ਸਾਨੂੰ ਸਾਰਿਆਂ ਨੂੰ ਬਲ

ਦੇਵੇ, ਆਮੀਨ।

(3) ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਅਤੇ ਹਜ਼ਰਤ ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਦੁਆ ਕਰਦੇ ਸਨ ਅਤੇ ਆਖ਼ਰ ਵਿੱਚ ਆਪਣੀਆਂ ਹਥੇਲੀਆਂ ਆਪਣੇ ਮੂੰਹ 'ਤੇ ਫੇਰਦੇ।

(الادب المفرد للبخاری ਇਸਦੀ ਪ੍ਰਮਾਣਿਕਤਾ ਬੁਖ਼ਾਰੀ ਦੀ ਸ਼ਰਤ 'ਤੇ ਸਹੀ ਹੈ)

***

# ਜਮਾਅਤ ਦੇ ਨਾਲ ਨਮਾਜ਼

**ਮਹੱਤਤਾ:**

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਨੇ ਫ਼ਰਮਾਇਆ: ਜਿਹੜਾ ਵਿਅਕਤੀ ਅੱਲਾਹ ਤਆਲਾ ਨਾਲ ਕਿਆਮਤ ਦੇ ਦਿਹਾੜੇ ਮੁਸਲਮਾਨ ਹੋਕੇ ਮੁਲਾਕਾਤ ਕਰਨੀ ਚਾਹੁੰਦਾ ਹੈ ਤਾਂ ਉਸਨੂੰ ਨਮਾਜ਼ਾਂ ਦੀ ਰੱਖਿਆ ਕਰਨੀ ਚਾਹੀਦੀ ਹੈ ਅਤੇ ਨਿਰਸੰਦੇਹ ਰਸੂਲੱਲਾਹ (ਸ.) ਨੇ ਸਾਨੂੰ ਹਦਾਇਤ ਦੇ ਤਰੀਕੇ ਸਿਖਾਏ,ਉਹਨਾਂ ਹਦਾਇਤ ਦੇ ਤਰੀਕਿਆਂ ਵਿੱਚ ਇਹ ਵੀ ਸ਼ਾਮਿਲ ਹੈ ਕਿ ਉਸ ਮਸਜਿਦ ਵਿੱਚ ਨਮਾਜ਼ ਅਦਾ ਕੀਤੀ ਜਾਵੇ ਜਿੱਥੇ ਅਜ਼ਾਨ ਦਿੱਤੀ ਜਾਂਦੀ ਹੋਵੇ। ਜੇਕਰ ਤੁਸੀਂ ਨਮਾਜ਼ ਆਪਣੇ ਘਰਾਂ ਵਿੱਚ ਪੜ੍ਹੋਗੇ ਜਿਵੇਂ (ਜਮਾਅਤ ਤੋਂ) ਪਿੱਛੇ ਰਹਿਣ ਵਾਲਾ ਵਿਅਕਤੀ ਆਪਣੇ ਘਰ ਵਿੱਚ ਪੜ੍ਹ ਲੈਂਦਾ ਹੈ ਤਾਂ ਤੁਸੀਂ ਆਪਣੇ ਨਬੀ ਕਰੀਮ (ਸ.) ਦੀ ਸੁੰਨਤ ਛੱਡ ਦੇਵੋਗੇ ਅਤੇ ਜੇਕਰ ਨਬੀ ਕਰੀਮ (ਸ.) ਦੀ ਸੁੰਨਤ ਛੱਡ ਦੇਵੋਗੇ ਤਾਂ ਗੁਮਰਾਹ ਹੋ ਜਾਵੋਗੇ। ਜਦੋਂ ਕੋਈ ਵਿਅਕਤੀ ਚੰਗੀ ਤਰ੍ਹਾਂ ਵਜ਼ੂ ਕਰਕੇ ਮਸਜਿਦ ਜਾਵੇ ਤਾਂ ਅੱਲਾਹ ਤਆਲਾ ਹਰ ਕਦਮ ਦੇ ਬਦਲੇ ਇੱਕ ਨੇਕੀ ਲਿਖਦਾ ਹੈ,ਇੱਕ ਦਰਜਾ ਉੱਚਾ ਕਰਦਾ ਹੈ ਅਤੇ ਇੱਕ ਬੁਰਾਈ ਮਿਟਾ ਦਿੰਦਾ ਹੈ। ਜਮਾਅਤ ਵਿੱਚ,ਖੁੱਲ੍ਹੇ ਮੁਨਾਫ਼ਿਕ ਤੋਂ ਬਿਨਾਂ ਕੋਈ ਪਿੱਛੇ ਨਹੀਂ ਰਹਿੰਦਾ। ਬਿਮਾਰ ਵੀ ਦੋ ਆਦਮੀਆਂ ਦੇ ਸਹਾਰੇ ਨਮਾਜ਼ ਦੇ ਲਈ ਆਉਂਦਾ ਸੀ। "

(ਮੁਸਲਿਮ-654)

ਹਜ਼ਰਤ ਇਬਨੇ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:ਇਕੱਲੇ ਵਿਅਕਤੀ ਨਾਲੋਂ,ਜਮਾਅਤ ਦੇ ਨਾਲ ਨਮਾਜ਼ ਪੜ੍ਹਨਾ ਸਤਾਈ (27) ਗੁਣਾ ਵੱਧ (ਸਵਾਬ) ਰੱਖਦਾ ਹੈ। "

(ਬੁਖ਼ਾਰੀ-645 ਅਤੇ ਮੁਸਲਿਮ-650)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਉਸ ਰੱਬ ਦੀ ਕਸਮ ਜਿਸ ਦੇ ਹੱਥਾਂ ਵਿੱਚ ਮੇਰੀ ਜਾਨ ਹੈ ਲਈ ਮੈਂ ਇਰਾਦਾ ਕਰ ਲਿਆ ਸੀ ਕਿ ਮੈਂ ਲਕੜੀਆਂ ਇੱਕਠਾ ਕਰਨ ਦਾ ਆਦੇਸ਼ ਦੇਵਾਂ। ਫਿਰ ਨਮਾਜ਼ ਲਈ ਕਹਾਂ ਅਤੇ ਇਸ ਲਈ ਅਜ਼ਾਨ ਦਿੱਤੀ ਜਾਵੇ ਫੇਰ ਕਿਸੇ ਵਿਅਕਤੀ ਨੂੰ ਇਮਾਮਤ ਦੇ ਲਈ ਕਹਾਂ ਅਤੇ ਮੈਂ ਉਹਨਾਂ ਲੋਕਾਂ ਦੇ ਘਰਾਂ ਵੱਲ ਜਾਵਾਂ ਅਤੇ ਉਹਨਾਂ ਨੂੰ ਉਨ੍ਹਾਂ ਦੇ ਸਮੇਤ ਜਲਾ ਦੇਵਾਂ ਜਿਹੜੇ ਨਮਾਜ਼ (ਜਮਾਅਤ) ਵਿੱਚ ਹਾਜਰ ਨਹੀਂ ਹੁੰਦੇ। "

(ਬੁਖ਼ਾਰੀ-644,ਮੁਸਲਿਮ-651)

(1) ਹਜ਼ਰਤ ਅਬੂ ਹੁਰੈਰਹ (ਰਜ਼ੀ.) ਫ਼ਰਮਾਉਂਦੇ ਹਨ ਕਿ ਇੱਕ ਅੰਨ੍ਹਾ ਵਿਅਕਤੀ (ਅਬਦੁੱਲਾਹ ਇਬਨ ਮਕਤੂਮ ਰਜ਼ੀ.) ਆਪ ਦੇ ਕੋਲ ਆਏ,ਉਹਨਾਂ ਨੇ ਆਪਣੇ ਅੰਨ੍ਹੇ ਹੋਣ ਦਾ ਉਜ਼ਰ ਦੱਸ ਕੇ ਆਪਣੇ ਘਰ ਨਮਾਜ਼ ਪੜ੍ਹਨ ਦੀ ਆਗਿਆ ਚਾਹੀ ਕਿਉਂਕਿ ਉਹਨਾਂ ਨੂੰ ਮਸਜਿਦ ਵਿੱਚ ਲੈਕੇ ਆਉਣ ਵਾਲਾ ਕੋਈ ਨਹੀਂ ਸੀ,ਤਾਂ ਨਬੀ (ਸ.) ਨੇ ਉਹਨਾਂ ਨੂੰ ਆਗਿਆ ਦੇ ਦਿੱਤੀ ਜਦੋਂ ਉਹ ਵਾਪਸ ਚੱਲੇ ਤਾਂ ਆਪ ਨੇ ਬੁਲਾ ਕੇ ਪੁੱਛਿਆ:ਅਜ਼ਾਨ ਸੁਣਦੇ ਹੋ? ਅਬਦੁੱਲਾਹ ਨੇ ਕਿਹਾ:ਜੀ ਹਾਂ! ਆਪ ਨੇ ਫ਼ਰਮਾਇਆ: "ਤਾਂ ਫਿਰ ਨਮਾਜ਼ ਵਿੱਚ ਹਾਜ਼ਰ ਹੋਵੋ।"

(ਮੁਸਲਿਮ-653)

ਭਰਾਵੋ ਸੋਚੋ! ਅੰਨ੍ਹੇ ਨੂੰ ਘਰ ਵਿੱਚ ਨਮਾਜ਼ ਪੜ੍ਹਨ ਦੀ ਆਗਿਆ ਨਾ ਮਿਲ ਸਕੀ ਅਤੇ ਅੱਖਾਂ ਵਾਲੇ ਜਿਹੜੇ ਅਜ਼ਾਨ ਸੁਣ ਕੇ ਮਸਜਿਦ ਵਿੱਚ ਨਮਾਜ਼ ਪੜ੍ਹਨ ਨਹੀਂ ਜਾਂਦੇ ਤਾਂ ਕਿਆਮਤ ਦੇ ਦਿਹਾੜੇ ਉਹਨਾਂ ਦਾ ਕੀ ਹਾਲ ਹੋਵੇਗਾ?

(2) ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਅਜ਼ਾਨ ਸੁਣ ਕੇ ਮਸਜਿਦ ਵਿੱਚ ਜਮਾਅਤ ਦੇ ਲਈ ਬਿਨਾਂ ਕਿਸੇ ਸ਼ਰਈ ਕਾਰਨ ਨਾ ਪਹੁੰਚੇ (ਅਤੇ ਘਰ ਵਿੱਚ ਨਮਾਜ਼ ਪੜ੍ਹ ਲਵੇ) ਤਾਂ ਉਸਦੀ ਨਮਾਜ਼ ਕਬੂਲ ਨਹੀਂ ਕੀਤੀ ਜਾਂਦੀ।"

(ਇਬਨੇ ਮਾਜਾ-793)

(3) ਹਜ਼ਰਤ ਅਬੂ ਦਰਦਾਅ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਬਸਤੀ ਜਾਂ ਜੰਗਲ ਵਿੱਚ ਤਿੰਨ ਆਦਮੀ ਹੋਣ ਅਤੇ ਉਹ ਜਮਾਅਤ ਨਾਲ ਨਮਾਜ਼ ਨਾ ਪੜ੍ਹਨ ਤਾਂ ਉਹਨਾਂ 'ਤੇ ਸ਼ੈਤਾਨ ਨੂੰ ਥਾਪਿਆ ਜਾਂਦਾ ਹੈ ਇਸ ਕਰਕੇ ਜਮਾਅਤ ਨਾਲ ਨਮਾਜ਼ ਪੜ੍ਹਨਾ ਜ਼ਰੂਰੀ ਸਮਝੋ।"

(ਅਬੂ ਦਾਊਦ-547,ਇਸਨੂੰ ਇਮਾਮ ਹਾਕਿਮ-1/246,ਇਬਨੇ ਖ਼ੁਜ਼ੈਮਾ,ਇਬਨੇ ਹੱਬਾਨ,ਜ਼ਹਬੀ ਅਤੇ ਇਮਾਮ ਨੌਵੀ ਨੇ ਸਹੀ ਕਿਹਾ ਹੈ)

**ਔਰਤਾਂ ਨੂੰ ਮਸਜਿਦ ਵਿੱਚ ਜਾਣ ਦੀ ਆਗਿਆ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਹਾਡੀ ਪਤਨੀ ਮਸਜਿਦ ਵਿੱਚ ਜਾਣ ਦੀ ਆਗਿਆ ਮੰਗੇ ਤਾਂ ਉਸ ਨੂੰ ਕਦੇ ਵੀ ਮਨ੍ਹਾਂ ਨਾ ਕਰੋ।"

(ਬੁਖਾਰੀ-873 ਅਤੇ ਮੁਸਲਿਮ-442)

ਇਸ ਤੋਂ ਪਤਾ ਲੱਗਦਾ ਹੈ ਕਿ ਹਰ ਮਸਜਿਦ ਵਿੱਚ ਔਰਤਾਂ ਦੇ ਲਈ ਨਮਾਜ਼ ਪੜ੍ਹਨ ਦੀ ਹਰ ਸੰਭਵ ਵਿਵਸਥਾ ਹੋਣੀ ਚਾਹੀਦੀ ਹੈ।ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ.) ਨੇ ਫ਼ਰਮਾਇਆ:"ਤੁਸੀਂ ਆਪਣੀਆਂ ਔਰਤਾਂ ਨੂੰ (ਨਮਾਜ਼ ਪੜ੍ਹਨ ਲਈ) ਮਸਜਿਦ ਆਉਣ ਤੋਂ ਮਨ੍ਹਾਂ ਨਾ ਕਰੋ,ਭਾਵੇਂ ਉਹਨਾਂ ਦੇ ਘਰ ਉਹਨਾਂ ਲਈ ਬਿਹਤਰ ਹਨ।"

(ਅਬੂ ਦਾਊਦ-567,ਇਮਾਮ ਹਾਕਿਮ-1/209,ਇਮਾਮ ਇਬਨੇ ਖੁਜ਼ੈਮਾ-1684 ਅਤੇ ਇਮਾਮ ਜ਼ਹਬੀ ਨੇ ਇਸਨੂੰ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਔਰਤ ਦਾ ਕਮਰੇ ਵਿਚ ਨਮਾਜ਼ ਪੜ੍ਹਨਾ ਵਿਹੜੇ ਵਿੱਚ ਨਮਾਜ਼ ਪੜ੍ਹਨ ਨਾਲੋਂ ਬਿਹਤਰ ਹੈ ਅਤੇ ਉਸਦਾ ਕੋਠੜੀ ਵਿੱਚ ਨਮਾਜ਼ ਪੜ੍ਹਨਾ ਖੁੱਲ੍ਹੇ ਘਰ ਵਿੱਚ ਨਮਾਜ਼ ਪੜ੍ਹਨ ਨਾਲੋਂ ਬਿਹਤਰ ਹੈ।"

(ਅਬੂ ਦਾਊਦ-570,ਇਸਨੂੰ ਇਮਾਮ ਹਾਕਿਮ-209,ਇਬਨੇ ਖੁਜ਼ੈਮਾ-1688 ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ ਜਿਹੜੀ ਔਰਤ ਮਸਜਿਦ ਵਿੱਚ ਆਉਣਾ ਚਾਹਵੇ ਤਾਂ ਉਹ ਖ਼ੁਸ਼ਬੋ ਨਾ ਲਗਾਵੇ।

(ਮੁਸਲਿਮ-443)

ਇਸ ਦਾ ਉਦੇਸ਼ ਹੈ ਕਿ ਮਸਜਿਦ ਜਾਣ ਵਾਲੀਆਂ ਔਰਤਾਂ ਹਰ ਉਸ ਕੰਮ ਤੋਂ ਪਰਹੇਜ਼ ਕਰਨ ਜਿਸ ਨਾਲ ਉਹ ਲੋਕਾਂ ਦੀਆਂ ਨਜ਼ਰਾਂ ਵਿੱਚ ਨਾ ਆ ਸਕਣ।

**ਸਤਰਾਂ ਵਿੱਚ ਮਿਲਕੇ ਖੜ੍ਹੇ ਹੋਣ ਦਾ ਆਦੇਸ਼:**

ਕੁਰਆਨ ਹਕੀਮ ਵਿੱਚ ਹੈ: (وَاَقِيْمُوا الصَّلٰوةَ) "ਅਤੇ ਨਮਾਜ਼ ਕਾਇਮ ਕਰੋ।"

(ਅਲ-ਬਕਰਹ:43)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਆਪਣੀਆਂ ਸਤਰਾਂ ਨੂੰ ਬਰਾਬਰ ਕਰੋ, ਬਿਨਾਂ ਸ਼ੱਕ ਸਤਰਾਂ ਨੂੰ ਬਰਾਬਰ ਕਰਨਾ ਨਮਾਜ਼ ਦੇ ਕਾਇਮ ਕਰਨ ਦਾ ਹੀ ਭਾਗ ਹੈ।"

(ਬੁਖਾਰੀ-723 ਅਤੇ ਮੁਸਲਿਮ-433)

ਰਸੂਲੱਲਾਹ (ਸ. ਨੇ ਫ਼ਰਮਾਇਆ:"ਸਤਰਾਂ ਨੂੰ ਸਿੱਧਾ ਕਰੋ ਕਿਉਂਕਿ ਸਤਰਾਂ ਨੂੰ ਸਿੱਧਾ ਕਰਨਾ ਨਮਾਜ਼ ਦੇ ਹੁਸਨ ਵਿੱਚੋਂ ਹੈ।"

(ਬੁਖ਼ਾਰੀ-722 ਅਤੇ ਮੁਸਲਿਮ-435)

ਹਜ਼ਰਤ ਨੌਮਾਨ ਬਿਨ ਬਸ਼ੀਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਸਾਡੀਆਂ ਸਤਰਾਂ ਨੂੰ (ਇੰਝ) ਬਰਾਬਰ ਕਰਦੇ ਜਿਵੇਂ ਤੀਰਾਂ ਨੂੰ ਬਰਾਬਰ ਕਰਦੇ ਹੋਣ। ਇਸ ਤਰ੍ਹਾਂ ਅਸੀਂ ਨਬੀ (ਸ.) ਤੋਂ ਸਤਰਾਂ ਨੂੰ ਸਿੱਧਾ ਕਰਨਾ ਸਮਝ ਲਿਆ। ਇੱਕ ਦਿਨ ਆਪ (ਜਮਾਅਤ ਦੇ ਲਈ) ਖੜ੍ਹੇ ਹੋਏ ਅਤੇ ਤਕਬੀਰ ਹੋਣ ਵਾਲੀ ਸੀ ਕਿ ਇੱਕ ਵਿਅਕਤੀ ਨੂੰ ਦੇਖਿਆ ਉਸਦਾ ਸੀਨਾ ਸਤਰ ਤੋਂ ਬਾਹਰ ਨਿਕਲਿਆ ਹੋਇਆ ਸੀ। ਫਿਰ ਫ਼ਰਮਾਇਆ:"ਆਪਣੀਆਂ ਸਤਰਾਂ ਨੂੰ ਬਰਾਬਰ 'ਤੇ ਸਿੱਧਾ ਕਰੋ ਨਹੀਂ ਤਾਂ ਅੱਲਾਹ ਤਆਲਾ ਤੁਹਾਡੇ ਵਿੱਚ ਮੱਤ-ਭੇਦ ਪਾ ਦੇਵੇਗਾ।"

(ਬੁਖ਼ਾਰੀ-717 ਅਤੇ ਮੁਸਲਿਮ-436)

ਉਪਰੋਕਤ ਹਦੀਸਾਂ ਤੋਂ ਪਤਾ ਲੱਗਦਾ ਹੈ ਕਿ ਸਤਰਾਂ ਨੂੰ ਸਿੱਧਾ ਕਰਨਾ ਅਤਿਅੰਤ ਜ਼ਰੂਰੀ ਹੈ। ਇਕਾਮਤ ਹੋ ਜਾਣ ਤੋਂ ਬਾਦ ਜਦੋਂ ਸਤਰਾਂ ਸਿੱਧੀਆਂ,ਦਰੁਸਤ ਅਤੇ ਬਰਾਬਰ ਹੋ ਜਾਣ ਤਾਂ ਫਿਰ ਇਮਾਮ ਨੂੰ ਤਕਬੀਰ-ਏ-ਊਲਾ (ਪਹਿਲੀ ਤਕਬੀਰ) ਕਹਿਣੀ ਚਾਹੀਦੀ ਹੈ।

ਖ਼ਬਰਦਾਰ! ਸਤਰਾਂ ਟੇਢੀਆਂ ਨਾ ਹੋਣ ਕਿਉਂਕਿ ਸਤਰਾਂ ਦਾ ਟੇਢਾਪਣ ਆਪਸੀ ਫੁੱਟ ਹੈ,ਦਿਲਾਂ ਦੇ ਮੱਤ-ਭੇਦ ਅਤੇ ਅੰਦਰੂਨੀ ਰੰਜਿਸ਼ ਦਾ ਕਾਰਨ ਹੈ।

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਆਪਣੀਆਂ ਸਤਰਾਂ ਚੰਗੀ ਤਰ੍ਹਾਂ ਮਿਲਾ ਕੇ ਖੜ੍ਹੇ ਹੋਵੋ (ਭਾਵ ਮੋਢੇ ਨਾਲ ਮੋਢਾ ਅਤੇ ਪੈਰ ਨਾਲ ਪੈਰ ਮਿਲਾ ਕੇ ਖੜ੍ਹੇ ਹੋਵੋ) ਅਤੇ ਸਤਰਾਂ ਦੇ ਵਿਚਕਾਰ ਨੇੜਤਾ ਰੱਖੋ, (ਭਾਵ ਸਾਰੇ ਬਰਾਬਰ ਜਗ੍ਹਾ ਖੜ੍ਹੇ ਹੋਵੋ ਤਾਂ ਜੋ ਗਰਦਨਾਂ ਬਰਾਬਰ ਹੋਣ)।ਕਸਮ ਹੈ ਉਸ ਰੱਬ ਦੀ ਜਿਸ ਦੇ ਹੱਥਾਂ ਵਿੱਚ ਮੇਰੀ ਜਾਨ ਹੈ ਕਿ ਮੈਂ ਸ਼ੈਤਾਨ ਨੂੰ ਦੇਖਦਾ ਹਾਂ ਜਿਹੜਾ ਸਤਰਾਂ ਦੇ ਵਿਚਾਲੇ ਦੀ ਖ਼ਾਲੀ ਥਾਂ ਵਿੱਚ ਦਾਖ਼ਲ ਹੁੰਦਾ ਹੈ ਜਿਵੇਂ ਕਿ ਉਹ ਬੱਕਰੀ ਦਾ ਕਾਲਾ ਬੱਚਾ (ਮੇਮਨਾ) ਹੈ।"

(ਅਬੂ ਦਾਊਦ-667,ਇਸਨੂੰ ਇਮਾਮ ਇਬਨੇ ਹੱਬਾਨ-387 ਅਤੇ ਇਬਨੇ ਖ਼ੁਜ਼ੈਮਾ-1545 ਨੇ ਸਹੀ ਕਿਹਾ ਹੈ)

ਹਜ਼ਰਤ ਨੋਮਾਨ ਬਿਨ ਬਸ਼ੀਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਲੋਕਾਂ ਦੇ ਵੱਲ ਮੂੰਹ ਕਰਕੇ ਫ਼ਰਮਾਇਆ:"ਲੋਕੋ !ਆਪਣੀਆਂ ਸਤਰਾਂ ਸਿੱਧੀਆਂ ਕਰੋ।ਲੋਕੋ! ਆਪਣੀਆਂ ਸਤਰਾਂ ਸਹੀ ਕਰੋ।ਲੋਕੋ! ਆਪਣੀਆਂ ਸਤਰਾਂ ਬਰਾਬਰ ਕਰੋ।ਸੁਣੋ! ਅੱਲਾਹ ਦੀ ਕਸਮ ਜੇਕਰ ਤੁਸੀਂ ਸਤਰਾਂ ਸਿੱਧੀਆਂ ਨਾ ਕੀਤੀਆਂ ਤਾਂ ਅੱਲਾਹ ਤਆਲਾ ਤੁਹਾਡੇ ਦਿਲਾਂ ਵਿੱਚ ਮੱਤ-ਭੇਦ ਅਤੇ ਫੁੱਟ ਪਾ ਦੇਵੇਗਾ।ਫਿਰ ਤਾਂ ਇਹ ਹਾਲਤ ਹੋ ਗਈ ਕਿ ਹਰ ਵਿਅਕਤੀ ਆਪਣੇ ਨਾਲ ਖੜ੍ਹੇ ਵਿਅਕਤੀ ਦੇ ਗਿੱਟੇ ਨਾਲ ਗਿੱਟਾ,ਗੋਡੇ ਨਾਲ ਗੋਡਾ ਅਤੇ ਮੋਢੇ ਨਾਲ ਮੋਢਾ ਚਿਪਕਾ ਦਿੰਦਾ ਸੀ।"

(ਅਬੂ ਦਾਊਦ-662,ਇਬਨੇ ਹੱਬਾਨ-396 ਨੇ ਇਸਨੂੰ ਸਹੀ ਕਿਹਾ ਹੈ)

ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਸਤਰਾਂ ਨੂੰ ਸਿੱਧਾ ਕਰੋ ਅਤੇ ਆਪਸ ਵਿੱਚ ਨੇੜੇ-ਨੇੜੇ ਖੜ੍ਹੇ ਹੋ ਜਾਓ ਨਿਰਸੰਦੇਹ ਮੈਂ ਤੁਹਾਨੂੰ ਆਪਣੀ ਪਿੱਠ ਤੋਂ ਵੀ ਦੇਖਦਾ ਹਾਂ" (ਇਹ ਆਪ ਦਾ ਚਮਤਕਾਰ ਸੀ), ਹਜ਼ਰਤ ਅਨਸ (ਰਜ਼ੀ.) ਕਹਿੰਦੇ ਹਨ ਕਿ ਸਾਡੇ ਵਿੱਚੋਂ ਹਰ ਵਿਅਕਤੀ (ਸਤਰਾਂ ਵਿੱਚ) ਆਪਣਾ ਮੋਢਾ ਦੂਸਰੇ ਦੇ ਮੋਢੇ ਨਾਲ ਅਤੇ ਆਪਣਾ ਪੈਰ ਦੂਸਰੇ ਦੇ ਪੈਰ ਨਾਲ ਮਿਲਾ ਦਿੰਦਾ ਸੀ।

(ਬੁਖ਼ਾਰੀ-725.ਮੁਸਲਿਮ-434)

ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਸਤਰ ਦੇ ਵਿੱਚ ਆਉਂਦੇ,ਸਾਡੇ ਸੀਨੇ ਅਤੇ ਮੋਢਿਆਂ ਨੂੰ ਬਰਾਬਰ ਕਰਦੇ ਅਤੇ ਫ਼ਰਮਾਉਂਦੇ:"ਅੱਗੇ ਪਿੱਛੇ ਨਾ ਹੋਵੋ।(ਨਹੀਂ ਤਾਂ) ਤੁਹਾਡੇ ਦਿਲ ਵੀ ਅਲੱਗ ਅਲੱਗ ਹੋ ਜਾਣਗੇ" ਅਤੇ ਫ਼ਰਮਾਉਂਦੇ ਸਨ:ਨਿਰਸੰਦੇਹ ਅੱਲਾਹ ਤਆਲਾ ਪਹਿਲੀ ਸਤਰ ਵਾਲਿਆਂ 'ਤੇ ਆਪਣੀ ਰਹਿਮਤ ਭੇਜਦਾ ਹੈ ਅਤੇ ਫ਼ਰਿਸ਼ਤੇ ਉਹਨਾਂ ਦੇ ਲਈ (ਰਹਿਮਤ ਦੀ) ਦੁਆ ਕਰਦੇ ਹਨ।"

(ਅਬੂ ਦਾਊਦ-664,ਇਸਨੂੰ ਮੁਸਤਦਰਕ ਹਾਕਿਮ-1/571,ਇਮਾਮ ਇਬਨੇ ਹੱਬਾਨ-376,ਇਮਾਮ ਇਬਨੇ ਖ਼ੁਜ਼ੈਮਾ- ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਨੌਮਾਨ ਬਿਨ ਬਸ਼ੀਰ (ਰਜ਼ੀ.) ਤੋਂ ਰਵਾਇਤ ਹੈ ਕਿ ਜਦੋਂ ਅਸੀਂ ਨਮਾਜ਼ ਦੇ ਲਈ ਖੜ੍ਹੇ ਹੁੰਦੇ ਤਾਂ ਰਸੂਲੱਲਾਹ (ਸ.) ਸਾਡੀਆਂ ਸਤਰਾਂ ਨੂੰ ਬਰਾਬਰ ਕਰਦੇ ਸਨ,ਜਦੋਂ ਸਤਰਾਂ ਬਰਾਬਰ ਹੋ ਜਾਂਦੀਆਂ ਤਦ ਆਪ ਅੱਲਾਹੁ ਅਕਬਰ ਕਹਿ ਕੇ ਨਮਾਜ਼ ਸ਼ੁਰੂ ਕਰਦੇ।

(ਅਬੂ ਦਾਊਦ-665)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਸਤਰਾਂ ਨੂੰ ਕਾਇਮ ਕਰੋ,ਮੋਢੇ ਬਰਾਬਰ ਕਰੋ, (ਸਤਰਾਂ ਵਿੱਚ) ਉਹਨਾਂ ਥਾਂਵਾਂ ਨੂੰ ਭਰ ਦਿਓ ਜਿਹੜੀਆਂ ਖ਼ਾਲੀ ਰਹਿ ਜਾਣ,ਆਪਣੇ ਭਰਾਵਾਂ ਦੇ ਹੱਥਾਂ ਵਿੱਚ ਨਰਮ ਹੋ ਜਾਓ,ਸਤਰਾਂ ਵਿੱਚ ਸ਼ੈਤਾਨ ਦੇ ਲਈ ਜਗ੍ਹਾ ਨਾ ਛੱਡੋ ਅਤੇ ਜੋ ਵਿਅਕਤੀ ਸਤਰਾਂ ਮਿਲਾਵੇਗਾ ਅੱਲਾਹ ਵੀ ਉਸਨੂੰ (ਆਪਣੀ ਰਹਿਮਤ ਨਾਲ) ਮਿਲਾਵੇਗਾ ਅਤੇ ਜਿਹੜਾ ਸਤਰ ਨੂੰ ਕੱਟੇਗਾ ਅੱਲਾਹ ਵੀ ਆਪਣੀ ਰਹਿਮਤ ਤੋਂ ਉਸਨੂੰ ਕੱਟ ਦੇਵੇਗਾ।"

(ਅਬੂ ਦਾਊਦ-666,ਇਸਨੂੰ ਇਮਾਮ ਹਾਕਿਮ-1/213,ਇਮਾਮ ਖ਼ੁਜ਼ੈਮਾ (ਹਦੀਸ-1549),ਇਮਾਮ ਜ਼ਹਬੀ ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

ਆਪਣੇ ਭਰਾਵਾਂ ਦੇ ਹੱਥ ਵਿੱਚ ਨਰਮ ਹੋ ਜਾਣ ਦਾ ਅਰਥ ਹੈ ਕਿ ਜੇਕਰ ਸਤਰ ਸਹੀ ਕਰਨ ਲਈ ਕੋਈ ਤੁਹਾਨੂੰ ਅੱਗੇ-ਪਿੱਛੇ ਕਰੇ ਤਾਂ ਬਹੁਤ ਹੀ ਨਰਮੀ ਨਾਲ ਅੱਗੇ ਜਾਂ ਪਿੱਛੇ ਹੋ ਜਾਵੋ। ਜੇਕਰ ਕੋਈ ਸਤਰ 'ਚੋਂ ਨਿਕਲ ਕੇ ਚਲਿਆ ਜਾਵੇ ਤਾਂ ਉਸਦੀ ਥਾਂ ਲੈਕੇ ਸਤਰ ਨੂੰ ਮਿਲਾ ਦਿਓ,ਅੱਲਾਹ ਤੁਹਾਡੇ 'ਤੇ ਰਹਿਮਤ ਕਰੇਗਾ। ਸਤਰ ਵਿੱਚ ਜਾਣ ਬੁੱਝ ਕੇ ਇੱਕ ਦੂਸਰੇ ਤੋਂ ਦੂਰ-ਦੂਰ ਖੜ੍ਹੇ ਹੋਣਾ ਸਤਰ ਦਾ ਕੱਟਣਾ ਹੈ। ਇਹੋ ਜਿਹੇ ਲੋਕਾਂ ਨੂੰ ਅੱਲਾਹ ਆਪਣੀ ਰਹਿਮਤ ਤੋਂ ਦੂਰ ਕਰੇਗਾ। ਮੁਕਤਦੀ ਨੂੰ ਇਮਾਮ ਦੇ ਵੱਲ ਮਿਲਣਾ ਚਾਹੀਦਾ ਹੈ ਜੇਕਰ ਕੋਈ ਦੂਸਰਾ ਸਾਥੀ ਨਹੀਂ ਮਿਲਦਾ ਤਾਂ ਉਹੀ ਗੁਨੇਹਗਾਰ ਹੋਵੇਗਾ,ਦੋਵਾਂ ਪਾਸੇ ਮਿਲਣ ਦੀ ਕੋਸ਼ਿਸ਼ ਵਿੱਚ ਟੰਗਾਂ ਨੂੰ ਬਹੁਤ ਜ਼ਿਆਦਾ ਖੋਲ੍ਹਣਾ ਸਹੀ ਨਹੀਂ,ਸਿਰਫ਼ ਇਮਾਮ ਦੇ ਪਾਸੇ ਮਿਲਣਾ ਚਾਹੀਦਾ ਹੈ।

**ਸਤਰਾਂ ਦਾ ਕ੍ਰਮ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਲੋਕਾਂ ਨੂੰ ਨਮਾਜ਼ ਦੇ ਲਈ ਜਲਦੀ ਆਉਣ ਦਾ ਸਵਾਬ ਪਤਾ ਲੱਗ ਜਾਵੇ ਤਾਂ ਉਹ ਇੱਕ ਦੂਸਰੇ ਤੋਂ ਅੱਗੇ ਵਧਣ, ਜੇਕਰ ਉਹਨਾਂ ਨੂੰ ਇਸ਼ਾ ਅਤੇ ਸਵੇਰ ਦੀ ਨਮਾਜ਼ (ਜਮਾਅਤ ਨਾਲ) ਦੇ ਸਵਾਬ ਦਾ ਪਤਾ ਲੱਗ ਜਾਵੇ ਤਾਂ ਉਹ ਗੋਡਿਆਂ ਦੇ ਸਹਾਰੇ ਘਿਸੜਦੇ ਹੋਏ ਵੀ (ਮਸਜਿਦ ਵਿੱਚ) ਆਉਣ ਅਤੇ ਜੇਕਰ ਉਹਨਾਂ ਨੂੰ ਪਹਿਲੀ ਸਤਰ ਦੇ ਸਵਾਬ ਦਾ ਪਤਾ ਲੱਗ ਜਾਵੇ ਤਾਂ ਇਸ ਦੇ ਲਈ ਪਰਚੀ ਪਾਉਣ (ਕਿ ਕੌਣ ਪਹਿਲੀ ਸਤਰ ਵਿੱਚ ਖੜ੍ਹਾ ਹੋਵੇਗਾ)।"

(ਬੁਖ਼ਾਰੀ-721 ਅਤੇ ਮੁਸਲਿਮ-437)

ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਪਹਿਲਾਂ ਪਹਿਲੀ ਸਤਰ ਨੂੰ ਪੂਰਾ ਕਰੋ। ਫਿਰ ਉਸਨੂੰ ਜਿਹੜੀ ਪਹਿਲੀ ਦੇ ਨੇੜੇ ਹੋਵੇ,ਜੇਕਰ ਕਿਸੇ ਸਤਰ ਵਿੱਚ ਕਮੀ ਹੋਵੇ ਤਾਂ ਆਖ਼ਰੀ ਸਤਰ ਵਿੱਚ ਹੋਣੀ ਚਾਹੀਦੀ ਹੈ।"

(ਅਬੂ ਦਾਊਦ-671,ਇਸਨੂੰ ਇਮਾਮ ਖ਼ੁਜ਼ੈਮਾ (ਹਦੀਸ-1546) ਅਤੇ ਇਮਾਮ ਇਬਨੇ ਹੱਬਾਨ (ਹਦੀਸ-390) ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮਰਦਾਂ ਦੀਆਂ ਸਤਰਾਂ ਵਿੱਚ (ਸਵਾਬ ਦੇ ਹਿਸਾਬ ਨਾਲ) ਸਭ ਤੋਂ ਬਿਹਤਰ ਪਹਿਲੀ ਸਤਰ ਹੈ ਅਤੇ ਸਭ ਤੋਂ ਬੁਰੀ ਆਖ਼ਰੀ ਸਤਰ ਹੈ ਅਤੇ ਔਰਤਾਂ ਦੀਆਂ ਸਤਰਾਂ ਵਿੱਚ ਸਭ ਤੋਂ ਬੁਰੀ ਪਹਿਲੀ ਸਤਰ ਹੈ ਅਤੇ ਸਭ ਤੋਂ ਬਿਹਤਰ ਆਖ਼ਰੀ ਸਤਰ ਹੈ।"

(ਮੁਸਲਿਮ-440)

ਇਮਾਮ ਨੋਵੀ ਫ਼ਰਮਾਉਂਦੇ ਹਨ:"ਇਹ ਉਦੋਂ ਹੈ ਜਦੋਂ ਔਰਤਾਂ ਵੀ ਮਰਦਾਂ ਦੇ ਨਾਲ ਨਮਾਜ਼ ਵਿੱਚ ਹਾਜ਼ਰ ਹੋਣ,ਕਿਉਂਕਿ ਜੇਕਰ ਮਰਦ ਆਖ਼ਰੀ ਸਤਰ ਵਿੱਚ ਖੜ੍ਹੇ ਹੋਣ ਅਤੇ ਉਹਨਾਂ ਦੇ ਪਿੱਛੇ ਵਾਲੀ ਸਤਰ ਵਿੱਚ ਔਰਤਾਂ ਖੜ੍ਹੀਆਂ ਹੋਣ ਤਾਂ ਉਹਨਾਂ ਦਾ ਧਿਆਨ ਇੱਕ ਦੂਸਰੇ ਵੱਲ ਜਾ ਸਕਦਾ ਹੈ। ਪਰ ਜੇਕਰ ਮਰਦ ਪਹਿਲੀਆਂ ਸਤਰਾਂ ਵਿੱਚ ਹੋਣ ਅਤੇ ਔਰਤਾਂ ਆਖ਼ਰੀ ਸਤਰਾਂ ਵਿੱਚ ਹੋਣ ਜਦੋਂ ਕਿ ਵਿਚਾਲੇ ਬੱਚੇ ਹੋਣ ਤਾਂ ਫਿਰ ਅਜਿਹੀ ਸੰਭਾਵਨਾ ਨਹੀਂ ਰਹੇਗੀ।"

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: ਜਦੋਂ ਲੋਕ (ਪਹਿਲੀ ਸਤਰ ਤੋਂ) ਪਿੱਛੇ ਹੱਟਦੇ ਰਹਿਣਗੇ ਤਾਂ ਅੱਲਹ ਤਆਲਾ ਵੀ ਉਹਨਾਂ ਨੂੰ (ਆਪਣੀ ਰਹਿਮਤ ਤੋਂ) ਪਿੱਛੇ ਕਰਦਾ ਰਹੇਗਾ।"

(ਮੁਸਲਿਮ-438)

### ਸਤੂਨਾਂ (ਥਮ੍ਹਲਿਆਂ) ਦੇ ਵਿਚਕਾਰ ਸਤਰਾਂ:

ਹਜ਼ਰਤ ਅਨਸ (ਰਜ਼ੀ.) ਫ਼ਰਮਾਉਂਦੇ ਹਨ ਕਿ ਅਸੀਂ ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ (ਥਮ੍ਹਲਿਆਂ ਦੇ ਵਿਚਕਾਰ ਸਤਰਾਂ ਬਣਾਉਣ) ਤੋਂ ਬਚਦੇ ਸੀ।

(ਅਬੂ ਦਾਊਦ-673,ਇਸਨੂੰ ਇਮਾਮ ਤਿਰਮਿਜ਼ੀ ਨੇ ਹਸਨ ਜਦੋਂ ਕਿ ਇਮਾਮ ਹਾਕਿਮ ਅਤੇ ਜ਼ਹਬੀ ਨੇ ਸਹੀ ਕਿਹਾ ਹੈ)

### ਸਤਰ ਦੇ ਪਿੱਛੇ ਇਕੱਲੇ ਨਮਾਜ਼ ਪੜ੍ਹਨਾ:

ਸਤਰ ਦੇ ਪਿੱਛੇ ਇਕੱਲਾ ਖੜ੍ਹੇ ਹੋਕੇ ਨਮਾਜ਼ ਨਹੀਂ ਪੜ੍ਹਨੀ ਚਾਹੀਦੀ। ਰਸੂਲੱਲਾਹ (ਸ.) ਨੇ ਇੱਕ ਵਿਅਕਤੀ ਨੂੰ ਸਤਰ ਦੇ ਪਿੱਛੇ ਇਕੱਲੇ ਨਮਾਜ਼ ਪੜ੍ਹਦੇ ਹੋਏ ਦੇਖਿਆ ਤਾਂ ਆਪ ਨੇ ਉਸ ਨੂੰ ਨਮਾਜ਼ ਦੁਬਾਰਾ ਪੜ੍ਹਨ ਦਾ ਆਦੇਸ਼ ਦਿੱਤਾ।

(ਅਬੂ ਦਾਊਦ-686,ਇਮਾਮ ਇਬਨੇ ਹੱਬਾਨ-5/575,576,ਇਮਾਮ ਅਹਿਮਦ, ਇਸਹਾਕ ਅਤੇ ਇਬਨੇ ਹਜ਼ਮ ਨੇ ਸਹੀ ਕਿਹਾ ਹੈ)

ਜੇਕਰ ਸਤਰ ਵਿੱਚ ਥਾਂ ਹੈ ਤਾਂ ਪਿੱਛੇ ਇਕੱਲੇ ਆਦਮੀ ਦੀ ਨਮਾਜ਼ ਨਹੀਂ ਹੁੰਦੀ ਜੇਕਰ ਸਤਰ ਵਿੱਚ ਥਾਂ ਨਹੀਂ ਹੈ ਤਾਂ ਇਹ ਮਜਬੂਰੀ ਦੀ ਹਾਲਤ ਹੋਵੇਗੀ ਤਾਂ ਇਹੋ ਜਿਹੀ ਸਥਿਤੀ ਵਿੱਚ ਇਕੱਲੇ ਹੀ ਖੜ੍ਹੇ ਹੋ ਜਾਣਾ ਚਾਹੀਦਾ ਹੈ,ਨਮਾਜ਼ ਹੋ ਜਾਵੇਗੀ ਕਿਉਂਕਿ ਅਗਲੀ ਸਤਰ ਵਿੱਚੋਂ ਕਿਸੇ ਮੁਕਤਦੀ ਨੂੰ ਪਿੱਛੇ ਖਿੱਚਣਾ ਕਿਸੇ ਵੀ ਸਹੀ ਹਦੀਸ ਤੋਂ ਸਾਬਤ ਨਹੀਂ ਹੈ।

ਇਮਾਮ ਮਾਲਿਕ, ਅਹਿਮਦ, ਔਜ਼ਾਈ, ਇਸਹਾਕ ਅਤੇ ਅਬੂ ਦਾਊਦ (ਰਹਿ.) ਦਾ ਇਹੋ ਮੱਤ ਹੈ ਕਿ ਸਤਰ ਵਿੱਚੋਂ ਆਦਮੀ ਨੂੰ ਨਾ ਖਿੱਚਿਆ ਜਾਵੇ।

ਅੱਲਾਮਾ ਅਬਦੁੱਲ ਅਜ਼ੀਜ਼ ਬਿਨ ਅਬਦੁੱਲਾਹ ਬਿਨ ਬਾਜ਼ (ਰਹਿ.) ਫ਼ਰਮਾਉਂਦੇ ਹਨ:ਜੇਕਰ ਕੋਈ ਵਿਅਕਤੀ ਉਸ ਸਮੇਂ ਪਹੁੰਚੇ ਜਦੋਂ ਇਮਾਮ ਨਮਾਜ਼ ਦੀ ਹਾਲਤ ਵਿੱਚ ਹੋਵੇ ਅਤੇ ਸਤਰ ਵਿੱਚ ਉਸ ਨੂੰ ਕਿਤੇ ਵੀ ਥਾਂ ਨਾ ਮਿਲੇ ਤਾਂ ਉਹ ਇੰਤਜ਼ਾਰ ਕਰੇ ਜਦੋਂ ਤੱਕ ਕੋਈ ਦੂਸਰਾ ਵਿਅਕਤੀ ਆ ਜਾਵੇ ਭਾਵੇਂ ਉਹ ਸੱਤ ਸਾਲ ਜਾਂ ਉਸ ਤੋਂ ਵੱਧ ਉਮਰ ਦਾ ਬੱਚਾ ਹੀ ਕਿਉਂ ਨਾ ਹੋਵੇ ਫਿਰ ਉਸ ਦੇ ਨਾਲ ਸਤਰ ਬਣਾ ਲਵੇ ਨਹੀਂ ਤਾਂ ਇਮਾਮ ਦੇ ਸੱਜੇ ਪਾਸੇ ਖੜ੍ਹਾ ਹੋ ਜਾਵੇ।

**ਸਤਰਾਂ ਦੇ ਦਰਜੇ:**

ਹਜ਼ਰਤ ਅਬੂ ਮਸਊਦ ਅਨਸਾਰੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨਮਾਜ਼ ਵਿੱਚ ਆਪਣੇ ਹੱਥ ਸਾਡੇ ਮੋਢਿਆਂ 'ਤੇ ਰੱਖਦੇ ਅਤੇ ਫ਼ਰਮਾਉਂਦੇ ਬਰਾਬਰ ਹੋ ਜਾਓ ਅਤੇ ਮੱਤਭੇਦ ਨਾ ਕਰੋ ਨਹੀਂ ਤਾਂ ਤੁਹਾਡੇ ਦਿਲ ਅਲੱਗ-ਅਲੱਗ ਹੋ ਜਾਣਗੇ।(ਅਤੇ) ਉਹ ਲੋਕ ਜਿਹੜੇ ਬਾਲਗ (ਦੀਨੀ ਹਿਸਾਬ ਨਾਲ) ਅਤੇ ਅਕਲਮੰਦ ਹਨ ਸਤਰ ਵਿੱਚ ਮੇਰੇ ਨੇੜੇ ਰਹਿਣ,ਫਿਰ ਜਿਹੜੇ ਉਹਨਾਂ ਤੋਂ ਨੇੜੇ ਹਨ,ਫਿਰ ਜਿਹੜੇ ਉਹਨਾਂ ਤੋਂ ਵੀ ਨੇੜੇ ਹਨ।" (ਮੁਸਲਿਮ-432)

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਨੇ ਕਿਹਾ ਕਿ ਸਾਡੇ ਘਰ ਵਿੱਚ ਰਸੂਲੱਲਾਹ (ਸ.) ਨੇ ਨਫ਼ਲ ਨਮਾਜ਼ ਦੀ ਜਮਾਅਤ ਕਰਵਾਈ,ਮੈਂ ਅਤੇ ਇੱਕ ਬੱਚੇ ਨੇ ਇੱਕਠੇ ਰਸੂਲੱਲਾਹ (ਸ.) ਦੇ ਪਿੱਛੇ ਸਤਰ ਬਣਾਈ ਅਤੇ ਮੇਰੀ ਮਾਂ ਉੱਮੇ ਸਲੀਮ ਸਾਡੇ ਪਿੱਛੇ ਇਕੱਲੀ ਹੀ ਸਤਰ ਵਿੱਚ ਖੜ੍ਹੀ ਹੋ ਗਈ।

(ਬੁਖ਼ਾਰੀ-727 ਅਤੇ ਮੁਸਲਿਮ-658)

ਇਸ ਤੋਂ ਪਤਾ ਲੱਗਦਾ ਕਿ ਇੱਕ ਔਰਤ ਵੀ ਨਮਾਜ਼ ਵਿੱਚ ਪਿੱਛੇ ਖੜ੍ਹੀ ਹੋ ਜਾਵੇ ਤਾਂ ਉਸ ਨੂੰ ਸਤਰ ਗਿਣਿਆ ਜਾਵੇਗਾ।

ਹਜ਼ਰਤ ਅਨਸ (ਰਜ਼ੀ.) ਕਹਿੰਦੇ ਹਨ ਕਿ ਰਸੂਲ ਅਕਰਮ (ਸ.) ਸਾਡੇ ਘਰ ਆਏ ਘਰ ਵਿੱਚ,ਮੈਂ,ਮੇਰੀ ਮਾਂ ਅਤੇ ਮੇਰੀ ਮਾਸੀ ਸੀ।ਆਪ ਨੇ ਸਾਨੂੰ ਨਫ਼ਲ ਜਮਾਅਤ ਦੇ ਨਾਲ ਪੜ੍ਹਾਈ।ਆਪ (ਸ.) ਨੇ ਮੈਨੂੰ ਆਪਣੇ ਸੱਜੇ ਪਾਸੇ ਖੜ੍ਹਾ ਕੀਤਾ ਅਤੇ ਔਰਤਾਂ ਨੂੰ ਸਾਡੇ ਪਿੱਛੇ।

(ਮੁਸਲਿਮ-440)

# ਇਮਾਮਤ ਦਾ ਵਰਨਣ

ਰਸੂਲੱਲਾਹ (ਸ.) ਨੇ ਫ਼ਰਮਾਇਆ:"ਲੋਕਾਂ ਦਾ ਇਮਾਮ ਉਹ ਹੋਣਾ ਚਾਹੀਦਾ ਹੈ ਜਿਹੜਾ ਉਹਨਾਂ ਸਾਰਿਆਂ ਵਿੱਚੋਂ ਸਭ ਤੋਂ ਜ਼ਿਆਦਾ ਕੁਰਆਨ ਚੰਗੀ ਤਰ੍ਹਾਂ (ਸਹੀ ਪੜ੍ਹਨਾ) ਜਾਣਦਾ ਹੋਵੇ ਅਤੇ ਜੇ ਕਿਰਅਤ ਵਿੱਚ ਸਭ ਬਰਾਬਰ ਹੋਣ ਫਿਰ ਉਹ ਇਮਾਮਤ ਕਰਵਾਏ ਜਿਹੜਾ ਸੁੰਨਤ ਨੂੰ ਸਭ ਤੋਂ ਵੱਧ ਜਾਣਦਾ ਹੋਵੇ (ਭਾਵ ਸਭ ਤੋਂ ਜ਼ਿਆਦਾ ਆਦੇਸ਼ਾਂ ਅਤੇ ਮਸਲੇ ਦੀਆਂ ਹਦੀਸਾਂ ਜਾਣਦਾ ਹੋਵੇ) ਅਰਥਾਤ ਦੀਨ ਦਾ ਇਲਮ ਰੱਖਦਾ ਹੋਵੇ। ਫਿਰ ਜੇਕਰ ਸੁੰਨਤ ਦੀ ਜਾਣਕਾਰੀ ਪੱਖੋਂ ਵੀ ਸਭ ਬਰਾਬਰ ਹੋਣ ਤਾਂ ਇਮਾਮਤ ਉਹ ਕਰਵਾਏ ਜਿਸ ਨੇ ਸਭ ਤੋਂ ਪਹਿਲਾਂ (ਮਦੀਨੇ ਦੇ ਵੱਲ) ਹਿਜਰਤ ਕੀਤੀ ਹੋਵੇ। ਜੇਕਰ ਹਿਜਰਤ ਵਿੱਚ ਵੀ ਸਭ ਬਰਾਬਰ ਹੋਣ ਤਦ ਫਿਰ ਉਹ ਇਮਾਮਤ ਕਰਵਾਏ ਜੋ ਸਭ ਤੋਂ ਪਹਿਲਾਂ ਮੁਸਲਮਾਨ ਹੋਇਆ ਹੋਵੇ। ਅਤੇ (ਬਿਨਾਂ ਆਗਿਆ) ਕੋਈ ਵਿਅਕਤੀ ਕਿਸੇ ਦੀ ਥਾਂ ਇਮਾਮਤ ਨਾ ਕਰਵਾਏ ਅਤੇ ਨਾ ਕਿਸੇ ਘਰ ਵਿੱਚ ਘਰ ਦੇ ਮਾਲਿਕ ਦੀ ਆਗਿਆ ਤੋਂ ਬਿਨਾਂ ਉਸ ਦੇ ਘਰ ਬੈਠੇ।"

(ਮੁਸਲਿਮ-673)

**ਨਾ-ਬਾਲਗ ਬੱਚੇ ਅਤੇ ਅੰਨ੍ਹੇ ਵਿਅਕਤੀ ਦੀ ਇਮਾਮਤ:**

ਜੇਕਰ ਅੱਲਾਹ ਦੀ ਕਿਤਾਬ ਕਿਸੇ ਨਾ-ਬਾਲਗ ਬੱਚੇ ਨੂੰ ਜ਼ਿਆਦਾ ਯਾਦ ਹੋਵੇ ਤਾਂ ਉਸ ਨੂੰ ਇਮਾਮ ਬਣਾਇਆ ਜਾ ਸਕਦਾ ਹੈ।

ਹਜ਼ਰਤ ਅਮ੍ਰ ਬਿਨ ਸਲਮਾ (ਰਜ਼ੀ.) ਫ਼ਰਮਾਉਂਦੇ ਹਨ ਕਿ ਆਪਣੇ ਕਬੀਲੇ ਵਿੱਚੋਂ ਸਭ ਤੋਂ ਜ਼ਿਆਦਾ ਕੁਰਆਨ ਮੈਨੂੰ ਯਾਦ ਸੀ,ਮੈਨੂੰ ਇਮਾਮ ਬਣਾਇਆ ਗਿਆ ਭਾਵੇਂ ਕਿ ਮੇਰੀ ਉਮਰ ਸੱਤ ਸਾਲ ਸੀ।

(ਬੁਖ਼ਾਰੀ-4302)

ਅੰਨ੍ਹੇ ਨੂੰ ਇਮਾਮ ਬਣਾਉਣਾ ਜਾਇਜ਼ ਹੈ ਕਿਉਂਕਿ ਨਬੀ ਅਕਰਮ (ਸ.) ਨੇ ਹਜ਼ਰਤ ਅਬਦੁੱਲਾਹ ਬਿਨ ਉੱਮੇ-ਮਕਤੂਮ (ਰਜ਼ੀ.) ਨੂੰ ਇਮਾਮ ਨਿਯੁਕਤ ਕੀਤਾ ਸੀ, ਭਾਵੇਂ ਕਿ ਉਹ ਅੰਨ੍ਹੇ ਸੀ।

(ਅਬੂ ਦਾਊਦ-595,ਇਸਨੂੰ ਇਮਾਮ ਇਬਨੇ ਹੱਬਾਨ-370 ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਤਿੰਨ ਆਦਮੀਆਂ ਦੀ ਨਮਾਜ਼ ਕਬੂਲ ਨਹੀਂ ਹੁੰਦੀ:

1- ਉਹ ਗ਼ੁਲਾਮ ਜਿਹੜਾ ਆਪਣੇ ਮਾਲਿਕ ਕੋਲੋਂ ਭੱਜ ਜਾਵੇ ਅਤੇ ਜਦੋਂ ਤੱਕ ਵਾਪਸ ਨਾ ਆਵੇ।

2- ਉਹ ਔਰਤ ਜਿਸਦਾ ਪਤੀ ਨਾਰਾਜ਼ ਹੋਵੇ ਪੁੱਤ੍ਰ ਉਹ ਰਾਤ ਭਰ ਸੌਂਦੀ ਰਹੇ।

3- ਉਹ ਆਦਮੀ ਜਿਹੜਾ ਲੋਕਾਂ ਦੀ ਇਮਾਮਤ ਕਰਵਾਏ ਜਦੋਂ ਕਿ ਲੋਕ ਉਸ ਨੂੰ {ਉਸਦੀਆਂ ਬਿਦਅਤਾਂ,ਜਹਾਲਤ ਜਾਂ ਫਿਸਕ (ਭੈੜੀਆਂ ਕਰਤੂਤਾਂ ਦੇ ਕਾਰਨ)} ਨਾ ਪਸੰਦ ਕਰਦੇ ਹੋਣ।"

(ਤਿਰਮਿਜ਼ੀ-360)

**ਨਮਾਜ਼ ਹੋਲੀ (ਹਲਕੀ) ਪੜ੍ਹਣਾ:**

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਦੇ ਵਾਂਗ ਬਹੁਤ ਹੀ ਹਲਕੀ ਅਤੇ ਬਹੁਤ ਕਾਮਿਲ ਨਮਾਜ਼ ਮੈਂ ਕਿਸੇ ਇਮਾਮ ਦੇ ਪਿੱਛੇ ਨਹੀਂ ਪੜ੍ਹੀ। ਜਦੋਂ ਆਪ (ਔਰਤਾਂ ਦੀ ਸਤਰ ਵਿੱਚ) ਬੱਚੇ ਦੇ ਰੋਣ ਦੀ ਅਵਾਜ਼ ਸੁਣਦੇ ਤਾਂ ਇਸ ਡਰ ਤੋਂ ਨਮਾਜ਼ ਹਲਕੀ ਕਰ ਦਿੰਦੇ ਕਿ ਉਸਦੀ ਮਾਂ ਨੂੰ ਤਕਲੀਫ਼ ਹੋਵੇਗੀ।

(ਬੁਖ਼ਾਰੀ-708 ਅਤੇ ਮੁਸਲਿਮ-469)

ਹਜ਼ਰਤ ਅਬੂ ਕਤਾਦਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੈਂ ਨਮਾਜ਼ ਲੰਬੀ ਕਰਨ ਦੇ ਇਰਾਦੇ ਨਾਲ ਨਮਾਜ਼ ਵਿੱਚ ਦਾਖ਼ਲ ਹੁੰਦਾ ਹਾਂ। ਜਦੋਂ (ਔਰਤਾਂ ਦੀ ਸਤਰ ਵਿੱਚ) ਬੱਚੇ ਦੇ ਰੋਣ ਦੀ ਅਵਾਜ਼ ਸੁਣਦਾ ਹਾਂ ਤਾਂ ਆਪਣੀ ਨਮਾਜ਼ ਵਿੱਚ ਕਮੀ ਕਰ ਦਿੰਦਾ ਹਾਂ (ਹਲਕੀ ਪੜ੍ਹਦਾ ਹਾਂ) ਕਿ ਬੱਚੇ ਦੇ ਰੋਣ ਨਾਲ ਉਸਦੀ ਮਾਂ ਨੂੰ ਤਕਲੀਫ਼ ਹੋਵੇਗੀ।"

(ਬੁਖ਼ਾਰੀ-707)

**ਲੰਬੀ ਨਮਾਜ਼ ਉੱਤੇ ਨਬੀ ਕਰੀਮ (ਸ.) ਦਾ ਗ਼ੁੱਸਾ:**

ਹਜ਼ਰਤ ਅਬੂ ਮਸਊਦ ਅਨਸਾਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਇੱਕ ਵਿਅਕਤੀ ਨੇ ਰਸੂਲੱਲਾਹ (ਸ.) ਨੂੰ ਅਰਜ਼ ਕੀਤਾ ਹੇ ਰਸੂਲੱਲਾਹ! ਅੱਲਾਹ ਦੀ ਕਸਮ ਮੈਂ ਸਵੇਰ ਦੀ (ਜਮਾਅਤ ਵਿੱਚ) ਇਸ ਕਾਰਨ ਨਹੀਂ ਆਉਂਦਾ ਕਿ ਫ਼ਲਾਂ ਵਿਅਕਤੀ ਨਮਾਜ਼ ਨੂੰ ਲੰਬਾ ਕਰਦੇ ਹਨ, ਅਬੂ ਮਸਊਦ ਨੇ ਕਿਹਾ ਮੈਂ ਰਸੂਲੱਲਾਹ (ਸ.) ਨੂੰ ਕਿਸੇ ਵੀ ਸਥਿਤੀ ਵਿੱਚ ਇੰਨਾ ਗ਼ੁੱਸੇ ਵਿੱਚ ਨਹੀਂ ਦੇਖਿਆ ਜਿੰਨਾ (ਲੰਬੀ ਨਮਾਜ਼ ਪੜ੍ਹਾਉਣ ਵਾਲਿਆਂ 'ਤੇ) ਦੇਖਿਆ। ਆਪ ਨੇ ਫ਼ਰਮਾਇਆ: "ਤੁਸੀਂ (ਲੰਬੀਆਂ ਨਮਾਜ਼ਾਂ ਪੜ੍ਹਾਕੇ) ਲੋਕਾਂ ਨੂੰ ਨਫ਼ਰਤ ਦਿਵਾਉਣ ਵਾਲੇ ਹੋ, (ਸੁਣੋ) ਜਦੋਂ ਤੁਸੀਂ ਲੋਕਾਂ ਨੂੰ ਨਮਾਜ਼ ਪੜ੍ਹਾਓ ਤਾਂ ਹਲਕੀ ਪੜ੍ਹਾਓ ਇਸ ਕਰਕੇ ਕਿ ਉਹਨਾਂ (ਮੁਕਤਦੀਆਂ) ਵਿੱਚ ਕਮਜ਼ੋਰ, ਬੁੱਢੇ ਅਤੇ ਲੋੜਵੰਦ ਵੀ ਹੁੰਦੇ ਹਨ।"

(ਬੁਖ਼ਾਰੀ-702 ਅਤੇ ਮੁਸਲਿਮ-466)

ਹਜ਼ਰਤ ਉਸਮਾਨ ਬਿਨ ਅਬਿਲਆਸ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਨੂੰ ਰਸੂਲੱਲਾਹ (ਸ.) ਦੀ ਆਖ਼ਰੀ ਵਸੀਅਤ ਇਹ ਸੀ:"ਜਦੋਂ ਤੁਸੀਂ ਲੋਕਾਂ ਦੀ ਇਮਾਮਤ ਕਰੋ ਤਾਂ ਉਹਨਾਂ ਨੂੰ ਨਮਾਜ਼ ਹਲਕੀ ਪੜ੍ਹਾਓ,ਕਿਉਂਕਿ ਤੁਹਾਡੇ ਪਿੱਛੇ ਬੁੱਢੇ,

ਮਰੀਜ਼, ਕਮਜ਼ੋਰ ਅਤੇ ਲੋੜਵੰਦ ਲੋਕ ਹੁੰਦੇ ਹਨ ਅਤੇ ਜਦੋਂ ਇਕੱਲੇ ਨਮਾਜ਼ ਪੜ੍ਹੋ ਤਾਂ ਜਿੰਨੀ ਚਾਹੋ ਲੰਬੀ ਪੜ੍ਹੋ।"

(ਮੁਸਲਿਮ-468)

ਹਲਕੀ ਨਮਾਜ਼ ਦਾ ਇਹ ਅਰਥ ਨਹੀਂ ਕਿ ਰੁਕੂਅ, ਸਿਜਦੇ,ਕੌਮੇ ਅਤੇ ਜਲਸਿਆਂ ਨੂੰ ਤਿੱਤਰ-ਬਿੱਤਰ ਕਰਕੇ ਰੱਖ ਦਿੱਤਾ ਜਾਵੇ।ਧਿਆਨ ਵਿੱਚ ਰੱਖੋ ਕਿ ਨਮਾਜ਼ ਦੇ ਅਰਕਾਨ,ਨਮਾਜ਼ ਦੀ ਤਰਤੀਬ ਅਤੇ ਇਕਾਗਰਕਤਾ ਤੋਂ ਬਿਨਾਂ ਨਮਾਜ਼ ਬਾਤਲ ਹੁੰਦੀ ਹੈ ਅਤੇ ਕੁਰਆਨ ਦੀ ਤਿਲਾਵਤ ਨੂੰ ਨਾ-ਮੁਨਾਸਿਬ ਹੱਦ ਤੱਕ ਤੇਜ਼ ਕਰਨਾ ਵੀ ਜਾਇਜ਼ ਨਹੀਂ ਹੈ,ਸਗੋਂ ਹਲਕੀ ਨਮਾਜ਼ ਦਾ ਅਰਥ ਇਹ ਹੈ ਕਿਰਅਤ ਵਿੱਚ ਕਮੀ ਕੀਤੀ ਜਾਵੇ।ਪ੍ਰੰਤੂ ਕਿਆਮ ਜ਼ਿਆਦਾ ਛੋਟਾ ਵੀ ਨਾ ਹੋਵੇ,ਨਬੀ (ਸ.) ਨੇ ਫ਼ਰਮਾਇਆ:"ਉੱਤਮ ਨਮਾਜ਼ ਉਹ ਹੈ ਜਿਸ ਵਿੱਚ ਕਿਆਮ ਲੰਬਾ ਹੋਵੇ।"

(ਮੁਸਲਿਮ-756)

**ਨਮਾਜ਼ ਵੱਲ ਸ਼ਾਂਤੀ ਨਾਲ ਆਉਣਾ:**

ਹਜ਼ਰਤ ਅਬੂ ਕਤਾਦਹ (ਰਜ਼ੀ.) ਨੇ ਕਿਹਾ ਕਿ:ਅਸੀਂ ਰਸੂਲੱਲਾਹ (ਸ.) ਦੇ ਨਾਲ ਨਮਾਜ਼ ਪੜ੍ਹ ਰਹੇ ਸਾਂ ਆਪ ਨੇ ਲੋਕਾਂ ਦੀ ਖਟਪਟ (ਜਲਦੀ-ਜਲਦੀ ਚੱਲਣ ਦੀ ਅਵਾਜ਼) ਸੁਣੀ।ਨਮਾਜ਼ ਤੋਂ ਬਾਦ ਆਪ ਨੇ ਪੁੱਛਿਆ:"ਤੁਸੀਂ ਕੀ ਕਰ ਰਹੇ ਸੀ?" ਉਹਨਾਂ ਨੇ ਅਰਜ਼ ਕੀਤਾ ਅਸੀਂ ਨਮਾਜ਼ ਦੇ ਵੱਲ ਜਲਦੀ ਆ ਰਹੇ ਸੀ।ਆਪ ਨੇ ਫ਼ਰਮਾਇਆ: "ਇੰਝ ਨਾ ਕਰੋ, ਜਦੋਂ ਤੁਸੀਂ ਨਮਾਜ਼ ਲਈ ਆਓ ਤਾਂ ਆਰਾਮ ਨਾਲ ਆਓ ਜਿਹੜੀ ਨਮਾਜ਼ ਤੁਹਾਨੂੰ ਮਿਲ ਜਾਵੇ ਪੜ੍ਹ ਲਵੋ ਜਿਹੜੀ ਰਹਿ ਜਾਵੇ ਉਸ ਨੂੰ ਬਾਦ ਵਿੱਚ ਪੂਰਾ ਕਰੋ।"

(ਮੁਸਲਿਮ-603)

ਹਜ਼ਰਤ ਅਬੂ ਹੁਰੈਰਹ (ਸ.) ਨੇ ਕਿਹਾ ਕਿ ਆਪ (ਸ.) ਨੇ ਫ਼ਰਮਾਇਆ: "ਜਦੋਂ ਫ਼ਰਜ਼ ਨਮਾਜ਼ ਦੀ ਤਕਬੀਰ ਕਹੀ ਜਾਵੇ ਤਾਂ ਭੱਜਦੇ ਹੋਏ ਨਾ ਆਓ ਸਗੋਂ ਸ਼ਾਂਤੀ ਨਾਲ ਆਓ ਜਿਹੜੀ ਮਿਲੇ ਪੜ੍ਹੋ ਅਤੇ ਜਿਹੜੀ ਰਹਿ ਜਾਵੇ ਉਸ ਨੂੰ ਬਾਦ ਵਿੱਚ ਪੂਰਾ ਕਰੋ ਕਿਉਂਕਿ ਜਦੋਂ ਤੁਸੀਂ ਨਮਾਜ਼ ਦਾ ਇਰਾਦਾ ਕਰਦੇ ਹੋ ਤਾਂ ਨਮਾਜ਼ ਵਿੱਚ ਹੀ ਹੁੰਦੇ ਹੋ।"

(ਮੁਸਲਿਮ-602)

**ਇਮਾਮਾਂ 'ਤੇ ਵਬਾਲ (ਸਜ਼ਾ):**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਇਮਾਮਾਂ ਨੇ ਨਮਾਜ਼ ਚੰਗੀ ਤਰ੍ਹਾਂ {ਅਰਕਾਨਾਂ ਅਤੇ ਸੁੰਨਤਾਂ ਦੀ ਪੂਰਨਤਾ ਨਾਲ (ਤਾਦੀਲ ਅਰਕਾਨ)} ਪੜ੍ਹਾਈ ਤਾਂ ਤੁਹਾਡੇ ਲਈ ਸਵਾਬ ਹੈ ਅਤੇ ਉਹਨਾਂ ਲਈ ਵੀ ਸਵਾਬ ਹੈ ਅਤੇ ਜੇਕਰ ਨਮਾਜ਼ ਪੜ੍ਹਾਉਣ ਵਿੱਚ ਗ਼ਲਤੀ ਕੀਤੀ (ਭਾਵ ਰੁਕੂਅ ਅਤੇ ਸਿਜਦੇ ਦੀ ਅਸੰਤੁਸ਼ਟੀ ਅਤੇ ਕੌਮੇ ਅਤੇ ਜਲਸਿਆਂ ਵਿੱਚ ਕਮੀ ਕਰਕੇ

ਨਮਾਜ਼ ਪੜ੍ਹਾਈ) ਤਾਂ ਤੁਹਾਡੇ (ਮੁਕਤਦੀਆਂ) ਦੇ ਲਈ (ਤਾਂ) ਸਵਾਬ ਹੈ ਅਤੇ ਉਹਨਾਂ (ਇਮਾਮਾਂ) ਦੇ ਲਈ ਵਬਾਲ (ਸਜ਼ਾ) ਹੈ। "

(ਬੁਖਾਰੀ-694)

ਇਮਾਮ ਬਗ਼ਵੀ (ਰਹਿ.) ਫ਼ਰਮਾਉਂਦੇ ਹਨ:"ਇਸ ਹਦੀਸ ਵਿੱਚ ਇਸ ਗੱਲ ਦੀ ਦਲੀਲ ਹੈ ਕਿ ਜੇਕਰ ਕੋਈ ਇਮਾਮ ਬਿਨਾਂ ਵਜ਼ੂ ਜਾਂ ਜਨਾਬਤ ਦੀ ਹਾਲਤ ਵਿੱਚ ਨਮਾਜ਼ ਪੜ੍ਹਾ ਦਿੰਦਾ ਹੈ ਤਾਂ ਮੁਕਤਦੀਆਂ ਦੀ ਨਮਾਜ਼ ਸਹੀ ਅਤੇ ਇਮਾਮ ਲਈ ਨਮਾਜ਼ ਦੁਬਾਰਾ ਪੜ੍ਹਨੀ ਪੈਣੀ ਹੈ ਭਾਵੇਂ ਉਸ ਨੇ ਇਹ ਕੰਮ ਇਰਾਦੇ ਨਾਲ ਕੀਤਾ ਹੋਵੇ ਜਾਂ ਅਨਜਾਣੇ ਵਿੱਚ ਕੀਤਾ ਹੋਵੇ। "

### ਫ਼ਾਸਿਕ (ਗੁਨੇਹਗਾਰ/ਬਦਕਾਰ) ਨੂੰ ਇਮਾਮਤ ਤੋਂ ਹਟਾਉਣਾ:

ਜੇਕਰ ਕਿਸੇ ਨੂੰ ਮਸਜਿਦ ਵਿੱਚ ਇਮਾਮ ਨਿਯੁਕਤ ਕਰਨ ਦਾ ਅਧਿਕਾਰ ਹੋਵੇ ਤਾਂ ਉਹ ਫ਼ਾਸਿਕ ਨੂੰ ਇਮਾਮਤ ਤੋਂ ਹਟਾ ਸਕਦਾ ਹੈ।

ਇੱਕ ਸਹਾਬੀ ਆਪਣੀ ਕੌਮ ਦੀ ਇਮਾਮਤ ਕਰਵਾਉਂਦੇ ਸੀ। ਇੱਕ ਵਾਰ ਉਸਨੇ ਕਿਬਲਾ ਵੱਲ ਥੁੱਕਿਆ ਜਦੋਂ ਕਿ ਰਸੂਲੱਲਾਹ (ਸ.) ਉਸ ਨੂੰ ਦੇਖ ਰਹੇ ਸੀ। ਜਦੋਂ ਉਹ ਨਮਾਜ਼ ਤੋਂ ਵਿਹਲਾ ਹੋਇਆ ਤਾਂ ਆਪ ਨੇ ਫ਼ਰਮਾਇਆ ਕਿ "ਇਹ ਤੁਹਾਡੀ ਇਮਾਮਤ ਨਾ ਕਰੇ" ਫਿਰ ਉਸ ਨੇ ਇਮਾਮਤ ਕਰਨੀ ਚਾਹੀ ਤਾਂ ਉਸ ਨੂੰ ਰੋਕ ਦਿੱਤਾ ਗਿਆ ਅਤੇ ਉਸਨੂੰ ਰਸੂਲੱਲਾਹ (ਸ.) ਦਾ ਫ਼ਰਮਾਨ ਸੁਣਾਇਆ। ਉਸ ਨੇ ਰਸੂਲੱਲਾਹ (ਸ.) ਨਾਲ ਇਸ ਸੰਬੰਧੀ ਗੱਲ ਕੀਤੀ ਤਾਂ ਆਪ ਨੇ ਫ਼ਰਮਾਇਆ:"ਹਾਂ! ਤੂੰ ਅੱਲਾਹ ਅਤੇ ਉਸਦੇ ਰਸੂਲ ਨੂੰ ਦੁੱਖ ਦਿੱਤਾ ਹੈ। "

(ਅਬੂ ਦਾਊਦ-481)

ਜੇਕਰ ਇਮਾਮ ਦੇ ਅਕੀਦੇ ਵਿੱਚ ਸ਼ਿਰਕੇ ਅਕਬਰ ਜਾਂ ਕੁਫ਼ਰੇ ਅਕਬਰ ਹੋਵੇ ਤਾਂ ਉਸ ਦੇ ਪਿੱਛੇ ਨਮਾਜ਼ ਨਹੀਂ ਪੜ੍ਹੀ ਜਾਵੇਗੀ। ਜੇਕਰ ਇਮਾਮ ਦੇ ਅਕੀਦੇ ਦੇ ਸੰਬੰਧ ਵਿੱਚ ਜਾਣਕਾਰੀ ਨਾ ਹੋਵੇ ਤਾਂ ਉਸਦੇ ਪਿੱਛੇ ਪੜ੍ਹੀ ਗਈ ਨਮਾਜ਼ ਸਹੀ ਹੈ।

### ਕਿਸੇ ਉਜ਼ਰ ਦੇ ਕਾਰਨ ਮੁਕਤਦੀ ਇਮਾਮ ਦੇ ਪਿੱਛੇ ਨਮਾਜ਼ ਖ਼ਤਮ ਕਰ ਸਕਦਾ ਹੈ:

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਿਅਕਤੀ ਪਾਣੀ ਚੁੱਕਣ ਵਾਲੇ ਦੋ ਊਠ ਲੈਕੇ ਆਇਆ, ਰਾਤ ਹਨ੍ਹੇਰੀ ਹੋ ਗਈ ਸੀ, ਉਸ ਨੇ ਮੁਆਜ਼ ਨੂੰ (ਇਸ਼ਾ) ਦੀ ਨਮਾਜ਼ ਪੜ੍ਹਦੇ ਹੋਏ ਦੇਖਿਆ ਤਾਂ ਉਸ ਨੇ ਆਪਣੇ ਊਠਾਂ ਨੂੰ ਬਿਠਾ ਦਿੱਤਾ ਅਤੇ ਨਮਾਜ਼ ਵਿੱਚ ਸ਼ਰੀਕ ਹੋ ਗਿਆ, ਹਜ਼ਰਤ ਮੁਆਜ਼ (ਰਜ਼ੀ.) ਨੇ ਸੂਰਤ ਬਕਰਹ ਸ਼ੁਰੂ ਕੀਤੀ ਤਾਂ ਉਸ (ਵਿਅਕਤੀ) ਨੇ ਸਲਾਮ ਫੇਰਿਆ, ਉਸਨੇ ਇਕੱਲੇ ਨਮਾਜ਼ ਪੜ੍ਹੀ ਅਤੇ ਚਲਿਆ ਗਿਆ ਅਤੇ ਰਸੂਲੱਲਾਹ (ਸ.) ਨੂੰ ਸ਼ਿਕਾਇਤ ਕੀਤੀ ਅਤੇ ਅਰਜ਼ ਕੀਤਾ ਹੇ ਅੱਲਾਹ ਦੇ ਰਸੂਲ! ਅਸੀਂ ਮਿਹਨਤ ਕਰਨ ਵਾਲੀ ਕੌਮ ਹਾਂ, ਮੁਆਜ਼

ਪਹਿਲਾਂ ਤੁਹਾਡੇ ਨਾਲ ਨਮਾਜ਼ ਪੜ੍ਹਦਾ ਹੈ ਫਿਰ (ਦੇਰ ਨਾਲ) ਸਾਡੇ ਕੋਲ ਆਉਂਦਾ ਹੈ ਫਿਰ ਉਸ ਨੇ ਸੂਰਤ ਵੀ ਬਕਰਹ ਤਿਲਾਵਤ ਸ਼ੁਰੂ ਕਰ ਦਿੱਤੀ,ਆਪ ਨੇ ਮੁਆਜ਼ ਨੂੰ ਕਿਹਾ:"ਹੇ ਮੁਆਜ਼!ਕੀ ਤੂੰ ਲੋਕਾਂ ਨੂੰ ਅਜ਼ਮਾਇਸ਼ ਵਿੱਚ ਪਾਉਂਦਾ ਹੈ? ਕੀ ਤੂੰ ਲੋਕਾਂ ਨੂੰ ਨਫਰਤ ਦਿਲਾਉਂਦਾ ਹੈ ਅਤੇ ਫ਼ਿਤਨਾ ਖੜ੍ਹਾ ਕਰਦਾ ਹੈ,ਆਪ ਨੇ ਤਿੰਨ ਵਾਰ ਪੁੱਛਿਆ।"

(ਬੁਖ਼ਾਰੀ-701,ਮੁਸਲਿਮ-465)

### ਨਮਾਜ਼ ਪੜ੍ਹਾ ਕੇ ਇਮਾਮ ਮੁਕਤਦੀਆਂ ਵੱਲ ਮੂੰਹ ਫੇਰੇ:

ਹਜ਼ਰਤ ਸਮਰਾ ਬਿਨ ਜੁਨਦਬ (ਰਜ਼ੀ.) ਤੋਂ ਰਵਾਇਤ ਹੈ,ਉਹ ਕਹਿੰਦੇ ਹਨ: "ਜਦੋਂ ਰਸੂਲੱਲਾਹ (ਸ.) ਨਮਾਜ਼ ਪੜ੍ਹ ਚੁੱਕੇ ਹੁੰਦੇ ਤਾਂ ਸਾਡੇ ਵੱਲ ਮੂੰਹ ਕਰਕੇ ਬੈਠ ਜਾਂਦੇ।"

(ਬੁਖ਼ਾਰੀ-845 ਅਤੇ ਮੁਸਲਿਮ-2275)

ਹਜ਼ਰਤ ਅਨਸ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਰਸੂਲੱਲਾਹ (ਸ:) ਨੂੰ ਆਪਣੇ ਸੱਜੇ ਪਾਸੇ ਮੁੜਦੇ ਹੋਏ ਦੇਖਿਆ ਹੈ।

(ਮੁਸਲਿਮ-708)

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਕਹਿੰਦੇ ਹਨ ਤੁਸੀਂ ਆਪਣੀ ਨਮਾਜ਼ ਵਿੱਚ ਕੇਵਲ ਸੱਜੇ ਪਾਸੇ ਵੱਲ ਫਿਰ ਕੇ ਸ਼ੈਤਾਨ ਦਾ ਹਿੱਸਾ ਨਿਸ਼ਚਿਤ ਨਾ ਕਰੋ। ਨਿਰਸੰਦੇਹ ਮੈਂ ਰਸੂਲੱਲਾਹ (ਸ.) ਨੂੰ ਦੇਖਿਆ ਉਹ ਆਪਣੇ ਖੱਬੇ ਪਾਸਿਉਂ ਵੀ ਮੁੜਦੇ ਸਨ।

(ਬੁਖ਼ਾਰੀ-852 ਅਤੇ ਮੁਸਲਿਮ-708)

ਇੱਥੋਂ ਇਹ ਪਤਾ ਲੱਗਦਾ ਹੈ ਇਮਾਮ ਨੂੰ ਮੁੜਣ ਲਈ ਕੇਵਲ ਇੱਕ ਪਾਸਾ ਨਿਸ਼ਚਿਤ ਨਹੀਂ ਕਰਨਾ ਚਾਹੀਦਾ ਸਗੋਂ ਕਦੇ ਖੱਬੇ ਪਾਸੇ ਮੁੜਿਆ ਕਰਨ ਅਤੇ ਕਦੇ ਸੱਜੇ ਪਾਸਿਉਂ ਪਰ ਜ਼ਿਆਦਾਤਰ ਸੱਜੇ ਪਾਸੇ ਤੋਂ ਮੁੜਣਾ ਚਾਹੀਦਾ ਹੈ।

ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਕਰਦੀ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਨਿਰਸੰਦੇਹ ਅੱਲਾਹ ਤਆਲਾ ਅਤੇ ਉਸਦੇ ਫ਼ਰਿਸ਼ਤੇ ਸੱਜੇ ਪਾਸੇ ਵਾਲੀਆਂ ਸਤਰਾਂ ਤੇ ਰਹਿਮਤ ਭੇਜਦੇ ਹਨ।"

(ਅਬੂ ਦਾਊਦ-676)

ਹਜ਼ਰਤ ਬਰਾਅ (ਰਜ਼ੀ.) ਤੋਂ ਰਵਾਇਤ ਹੈ ਕਿ ਅਸੀਂ ਰਸੂਲੱਲਾਹ (ਸ.) ਦੇ ਪਿੱਛੇ ਨਮਾਜ਼ ਪੜ੍ਹਦੇ ਤਾਂ ਅਸੀਂ ਆਪ ਦੇ ਸੱਜੇ ਪਾਸੇ ਵੱਲ ਖੜ੍ਹੇ ਹੋਣ ਨੂੰ ਪਸੰਦ ਕਰਦੇ ਸੀ ਤਾਂ ਜੋ ਆਪ ਸਾਡੇ ਵੱਲ ਮੂੰਹ ਕਰਕੇ ਬੈਠਣ।

(ਮੁਸਲਿਮ-709)

ਹਜ਼ਰਤ ਉੱਮੇ-ਸਲਮਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਜਦੋਂ ਸਲਾਮ ਫੇਰਦੇ ਤਾਂ ਔਰਤਾਂ ਸਲਾਮ ਫੇਰਦੇ ਹੀ ਖੜ੍ਹੀਆਂ ਹੋਕੇ ਚਲੀਆਂ ਜਾਂਦੀਆਂ ਅਤੇ ਆਪ ਸਹਾਬਾ ਦੇ ਨਾਲ ਥੋੜ੍ਹੀ ਦੇਰ ਬੈਠੇ ਰਹਿੰਦੇ। ਫਿਰ ਰਸੂਲੱਲਾਹ (ਸ:) ਖੜ੍ਹੇ ਹੁੰਦੇ ਅਤੇ ਸਹਾਬਾ ਕਿਰਾਮ (ਰਜ਼ੀ.) ਵੀ ਆਪ ਦੇ ਨਾਲ ਖੜ੍ਹੇ ਹੋ ਜਾਂਦੇ ਅਤੇ ਆਪ ਦੇ ਉੱਠਣ

ਤੋਂ ਪਹਿਲਾਂ ਔਰਤਾਂ ਘਰਾਂ ਵਿੱਚ ਦਾਖ਼ਲ ਹੋ ਗਈਆਂ ਹੁੰਦੀਆਂ ਸਨ।

(ਬੁਖ਼ਾਰੀ-837,850)

### ਇਮਾਮ ਦੀ ਪੈਰਵੀ ਕਰਨ ਦੇ ਆਦੇਸ਼:

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਇਮਾਮ ਤੋਂ ਪਹਿਲ ਨਾ ਕਰੋ !ਜਦੋਂ ਉਹ ਤਕਬੀਰ ਕਹੇ, ਤੁਸੀਂ ਉਸ ਤੋਂ ਬਾਦ ਤਕਬੀਰ ਕਹੋ ਅਤੇ ਜਦੋਂ ਇਮਾਮ (وَلَا الضَّالِّينَ) (ਵਲੱਜ਼ਾਲੀਨ) ਕਹੇ ਤਾਂ ਤੁਸੀਂ ਉਸ ਤੋਂ ਬਾਦ ਆੱਮੀਨ ਕਹੋ। ਜਦੋਂ ਇਮਾਮ ਰੁਕੂਅ ਕਰੇ ਤੁਸੀਂ ਉਸ ਤੋਂ ਬਾਦ ਰੁਕੂਅ ਕਰੋ ਅਤੇ ਜਦੋਂ ਇਮਾਮ(سَمِعَ اللهُ لِمَنْ حَمِدَهُ)(ਸਮਿਅੱਲਾ ਹੁਲਿਮਨ ਹਮਿਦਹ) ਕਹੇ ਤਾਂ ਤੁਸੀਂ (اَللّٰهُمَّ رَبَّنَا لَكَ الْحَمْدُ) (ਅੱਲਾਹੁਮ ਮਾ ਰੱਬਾਨਾ ਲਕਲ ਹਮਦ) ਕਹੋ। "

(ਮੁਸਲਿਮ-415)

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਇੱਕ ਘੋੜੇ ਤੋਂ ਡਿੱਗ ਪਏ, ਆਪ ਦੀ ਸੱਜੀ ਬਾਂਹ ਛਿੱਲੀ ਗਈ ਉਸ ਸਮੇਂ ਆਪ ਨੇ ਇੱਕ ਨਮਾਜ਼ ਬੈਠ ਕੇ ਪੜ੍ਹੀ ਅਸੀਂ ਵੀ ਆਪ ਦੇ ਪਿੱਛੇ ਬੈਠ ਕੇ ਨਮਾਜ਼ ਪੜ੍ਹੀ,ਨਮਾਜ਼ ਤੋਂ ਵਿਹਲੇ ਹੋਣ ਤੋਂ ਬਾਦ ਆਪ ਨੇ ਫ਼ਰਮਾਇਆ:ਇਮਾਮ ਇਸੇ ਕਰਕੇ ਨਿਯੁਕਤ ਕੀਤਾ ਗਿਆ ਹੈ ਕਿ ਉਸਦੀ ਪੈਰਵੀ ਕੀਤੀ ਜਾਵੇ। ਜਦੋਂ ਉਹ ਖੜ੍ਹਾ ਹੋਕੇ ਨਮਾਜ਼ ਪੜ੍ਹੇ ਤਾਂ ਤੁਸੀਂ ਵੀ ਖੜ੍ਹੇ ਹੋਕੇ ਪੜ੍ਹੋ, ਜਦੋਂ ਉਹ ਰੁਕੂਅ ਕਰੇ ਤੁਸੀਂ ਵੀ ਰੁਕੂਅ ਕਰੋ ਅਤੇ ਜਦੋਂ ਉਹ ਰੁਕੂਅ 'ਚੋਂ ਸਿਰ ਚੁੱਕੇ ਤਾਂ ਤੁਸੀਂ ਵੀ ਚੁੱਕੋ ਅਤੇ ਜਦ ਉਹ ਬੈਠ ਕੇ ਨਮਾਜ਼ ਪੜ੍ਹੇ ਤਾਂ ਤੁਸੀਂ ਵੀ ਬੈਠ ਕੇ ਨਮਾਜ਼ ਪੜ੍ਹੋ। "

(ਬੁਖ਼ਾਰੀ-689,ਮੁਸਲਿਮ-411)

ਇਮਾਮ ਬੁਖ਼ਾਰੀ ਫ਼ਰਮਾਉਂਦੇ ਹਨ ਕਿ ਹਮੀਦੀ ਨੇ ਕਿਹਾ ਆਪ ਦਾ ਇਹ ਫ਼ਰਮਾਨ ਕਿ ਜਦੋਂ ਇਮਾਮ ਬੈਠ ਕੇ ਨਮਾਜ਼ ਪੜ੍ਹੇ ਤਾਂ ਤੁਸੀਂ ਵੀ ਬੈਠ ਕੇ ਪੜ੍ਹੋ, ਆਰੰਭਿਕ ਬਿਮਾਰੀ ਵਿੱਚ ਸੀ। ਮੌਤ ਦੀ ਆਖ਼ਰੀ ਬਿਮਾਰੀ ਵਿੱਚ ਆਪ (ਸ.) ਨੇ ਬੈਠ ਕੇ ਨਮਾਜ਼ ਪੜ੍ਹੀ ਅਤੇ ਲੋਕ ਆਪ ਦੇ ਪਿੱਛੇ ਖੜ੍ਹੇ ਸਨ,ਆਪ ਨੇ ਉਹਨਾਂ ਨੂੰ ਬੈਠਣ ਦਾ ਆਦੇਸ਼ ਨਹੀਂ ਦਿੱਤਾ ਅਤੇ ਆਪ ਦਾ ਜਿਹੜਾ ਕੰਮ ਆਖ਼ਰੀ ਹੋਵੇ ਉਸੇ ਨੂੰ ਲੈਣਾ ਚਾਹੀਦਾ ਹੈ।

(ਬੁਖ਼ਾਰੀ-689)

ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ.) ਰਵਾਇਤ ਕਰਦੇ ਹਨ ਕਿ ਅਸੀਂ ਰਸੂਲੱਲਾਹ (ਸ.) ਦੇ ਪਿੱਛੇ ਨਮਾਜ਼ ਪੜ੍ਹਦੇ ਸਾਂ, ਜਦੋਂ ਆਪ (سَمِعَ اللهُ لِمَنْ حَمِدَهُ) (ਸਮਿਅੱਲਾ ਹੁਲਿਮਨ ਹਮਿਦਹ) ਕਹਿੰਦੇ (ਤਦ ਅਸੀਂ ਵੀ ਆਪ ਦੇ ਪਿੱਛੇ ਕੌਮੇ ਵਿੱਚ ਖੜ੍ਹੇ ਹੋ ਜਾਂਦੇ ਸੀ ਅਤੇ ਫਿਰ) ਸਾਡੇ ਵਿੱਚੋਂ ਕੋਈ ਆਪਣੀ ਪਿੱਠ (ਸਿਜਦੇ ਵਿੱਚ ਜਾਣ ਲਈ) ਨਾ ਝੁਕਾਉਂਦਾ ਇੱਥੋਂ ਤੱਕ ਕਿ ਰਸੂਲੱਲਾਹ (ਸ.) ਆਪਣੇ ਮੁਬਾਰਕ ਮੱਥੇ ਨੂੰ ਜ਼ਮੀਨ 'ਤੇ ਰੱਖ ਦਿੰਦੇ ਸਨ। "

(ਬੁਖ਼ਾਰੀ-690 ਅਤੇ ਮੁਸਲਿਮ-474)

ਭਰਾਵੋ ! ਤੁਸੀਂ ਸੋਚਿਆ !ਕਿ ਜਦੋਂ ਤੱਕ ਰਸੂਲੱਲਾਹ (ਸ.) ਕੌਮੇ ਤੋਂ ਸਿਜਦੇ ਵਿੱਚ ਪਹੁੰਚ ਕੇ ਆਪਣਾ ਮੁਬਾਰਕ ਮੱਥਾ ਜ਼ਮੀਨ 'ਤੇ ਨਾ ਰੱਖ ਦਿੰਦੇ ਉਸ ਸਮੇਂ ਤੱਕ ਸਾਰੇ ਸਹਾਬਾ (ਰਜ਼ੀ.) ਖੜ੍ਹੇ ਰਹਿੰਦੇ ਸਨ। ਕੋਈ ਪਿੱਠ ਤੱਕ ਨਹੀਂ ਝੁਕਾਉਂਦਾ ਸੀ ਅਤੇ ਸਾਡਾ ਇਹ ਹਾਲ ਹੈ ਕਿ ਇਮਾਮ ਕੌਮੇ ਤੋਂ ਸਿਜਦੇ ਵਿੱਚ ਆਉਣ ਲਈ ਅਜੇ (الله أكبر) (ਅੱਲਾਹੁ ਅਕਬਰ) ਹੀ ਕਹਿੰਦਾ ਹੈ ਤਾਂ ਮੁਕਤਦੀ ਇਮਾਮ ਦੇ ਸਿਜਦੇ ਵਿੱਚ ਪਹੁੰਚਣ ਤੋਂ ਪਹਿਲਾਂ ਹੀ ਸਿਜਦੇ ਵਿੱਚ ਪਹੁੰਚ ਜਾਂਦੇ ਹਨ। ਨਬੀ (ਸ.) ਫ਼ਰਮਾਉਂਦੇ ਹਨ "ਇਮਾਮ ਤੋਂ ਪਹਿਲਾਂ ਨਾ ਰੁਕੂਅ ਕਰੋ ਨਾ ਸਿਜਦਾ ਅਤੇ ਇਮਾਮ ਤੋਂ ਪਹਿਲਾਂ ਨਾ ਖੜ੍ਹੇ ਹੋਵੋ ਨਾ ਪਹਿਲਾਂ ਸਲਾਮ ਫੇਰੋ।"

(ਮੁਸਲਿਮ-426)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇ ਕੋਈ ਇਮਾਮ ਤੋਂ ਪਹਿਲਾਂ ਸਿਜਦੇ ਵਿੱਚੋਂ ਆਪਣਾ ਸਿਰ ਚੁੱਕਦਾ ਹੈ ਕੀ ਉਹ ਡਰਦਾ ਨਹੀਂ ਕਿ ਅੱਲਾਹ ਤਆਲਾ ਉਸ ਦੇ ਸਿਰ ਨੂੰ ਗਧੇ ਦੇ ਸਿਰ ਦੇ ਵਾਂਗ ਕਰ ਦੇਵੇ।"

(ਬੁਖ਼ਾਰੀ-691 ਅਤੇ ਮੁਸਲਿਮ-427)

ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਦੋਂ ਨਮਾਜ਼ ਵਿੱਚ ਕੋਈ ਗੱਲ ਕਹਿਣੀ ਹੋਵੇ ਤਾਂ ਮਰਦ ਮੁਕਤਦੀ (سبحان الله) (ਸੁਬਹਾਨੱਲਾਹ) ਕਹਿਣ ਅਤੇ ਤਾਲੀ ਵਜਾਉਣਾ ਔਰਤਾਂ ਦੇ ਲਈ ਹੈ।"

(ਬੁਖ਼ਾਰੀ-1203 ਅਤੇ ਮੁਸਲਿਮ-422)

ਔਰਤ ਸੁਬਹਾਨੱਲਾਹ ਕਹਿਣ ਦੀ ਬਜਾਏ ਇੱਕ ਹੱਥ ਨੂੰ ਦੂਸਰੇ ਹੱਥ ਦੇ ਪਿੱਛੇ ਮਾਰੇਗੀ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਮਿਸਵਰ ਬਿਨ ਯਜ਼ੀਦ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਾਰ ਨਬੀ ਕਰੀਮ (ਸ.) ਨੇ ਕਿਰਅਤ ਵਿੱਚ ਕੁਰਆਨ ਦਾ ਕੁੱਝ ਹਿੱਸਾ ਛੱਡ ਦਿੱਤਾ। ਇੱਕ ਆਦਮੀ ਨੇ ਕਿਹਾ:ਆਪ ਨੇ ਫ਼ਲਾਂ ਫ਼ਲਾਂ ਆਇਤ ਛੱਡ ਦਿੱਤੀ ਉਸ ਸਮੇਂ ਆਪ ਨੇ ਫ਼ਰਮਾਇਆ: "ਤੂੰ ਮੈਨੂੰ ਯਾਦ ਕਿਉਂ ਨਹੀਂ ਕਰਵਾਇਆ?"

(ਅਬੂ ਦਾਊਦ-907,ਇਸਨੂੰ ਇਬਨੇ ਖ਼ੁਜ਼ੈਮਾ 'ਤੇ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

### ਔਰਤ ਦੀ ਇਮਾਮਤ:

ਪਹਿਲੀ ਸਤਰ ਦੇ ਵਿਚਕਾਰ (ਦੂਸਰੀਆਂ ਔਰਤਾਂ ਦੇ ਨਾਲ,ਬਰਾਬਰ) ਖੜ੍ਹੀ ਹੋਕੇ ਔਰਤ,ਔਰਤਾਂ ਦੀ ਇਮਾਮਤ ਕਰਵਾ ਸਕਦੀ ਹੈ।

ਹਜ਼ਰਤ ਉੱਮੇ-ਵਰਕਾ (ਰਜ਼ੀ.) ਫ਼ਰਮਾਉਂਦੀ ਹਨ:"ਰਸੂਲੱਲਾਹ (ਸ.) ਨੇ ਉਹਨਾਂ ਨੂੰ ਆਦੇਸ਼ ਦਿੱਤਾ ਕਿ ਉਹ ਆਪਣੇ ਘਰ ਵਾਲਿਆਂ ਦੀ ਇਮਾਮਤ ਕਰਾਉਣ।"

(ਅਬੂ ਦਾਊਦ-592,ਇਸਨੂੰ ਇਬਨੇ ਖ਼ੁਜ਼ੈਮਾ-1676 ਨੇ ਸਹੀ ਕਿਹਾ ਹੈ)

ਹਜ਼ਰਤ ਉੱਮੇ-ਸਲਮਾ (ਰਜ਼ੀ.) ਔਰਤਾਂ ਦੀ ਇਮਾਮਤ ਕਰਵਾਉਂਦੀ ਅਤੇ ਸਤਰ ਦੇ ਵਿਚਕਾਰ ਖੜ੍ਹੀ ਹੁੰਦੀ ਸਨ।

(ਇਬਨੇ ਅਬੀ ਸ਼ੈਬਾ-2/89,ਇਸਨੂੰ ਇਮਾਮ ਇਬਨੇ ਹਜ਼ਮ ਨੇ ਸਹੀ ਕਿਹਾ ਹੈ)

**ਇਮਾਮਤ ਦੇ ਕੁੱਝ ਮਸਲੇ:**

1- ਉਮੁਲ ਮੋਮੀਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ:"ਰਸੂਲੱਲਾਹ (ਸ.) ਨੇ ਆਪਣੇ ਹੁਜਰੇ ਵਿੱਚ (ਰਮਜ਼ਾਨੁਲ ਮੁਬਾਰਕ ਵਿੱਚ) ਰਾਤ ਦੀ ਨਮਾਜ਼ ਪੜ੍ਹੀ ਅਤੇ ਹੁਜਰੇ ਦੀ ਦੀਵਾਰ ਛੋਟੀ ਸੀ ਲੋਕਾਂ ਨੇ ਦੇਖ ਲਿਆ ਅਤੇ ਉਹਨਾਂ ਨੇ ਹੁਜਰੇ ਤੋਂ ਬਾਹਰ ਆਪ ਦੀ ਪੈਰਵੀ ਵਿੱਚ ਨਮਾਜ਼ ਅਦਾ ਕੀਤੀ।"

(ਬੁਖਾਰੀ-729)

ਇੱਥੋਂ ਇਹ ਪਤਾ ਲੱਗਿਆ ਕਿ ਇਮਾਮ ਅਤੇ ਮੁਕਤਦੀਆਂ ਦੇ ਵਿਚਕਾਰ ਭਾਵੇਂ ਦੀਵਾਰ ਆ ਜਾਵੇ ਤਾਂ ਕੋਈ ਹਰਜ ਨਹੀਂ,ਕੁੱਝ ਮਸਜਿਦਾਂ ਵਿੱਚ ਜੁਮਾ ਦੇ ਦਿਨ ਭੀੜ ਹੋਣ ਦੇ ਕਾਰਨ ਮਸਜਿਦ ਤੋਂ ਬਾਹਰ ਸੜਕ 'ਤੇ ਨਮਾਜ਼ ਅਦਾ ਕੀਤੀ ਜਾਂਦੀ ਹੈ ਜੇਕਰ ਮੁਕਤਦੀ ਤਕਬੀਰ ਦੀ ਅਵਾਜ਼ ਸੁਣ ਰਹੇ ਹੋਣ ਤਾਂ ਇੰਝ ਕਰਨ ਵਿੱਚ ਕੋਈ ਹਰਜ ਨਹੀਂ।

2- ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਕਹਿੰਦੇ ਹਨ ਕਿ ਮੈਂ ਰਾਤ ਦੀ ਨਮਾਜ਼ ਵਿੱਚ ਨਬੀ (ਸ.) ਦੇ ਖੱਬੇ ਪਾਸੇ ਖੜ੍ਹਾ ਹੋ ਗਿਆ। ਆਪ ਨੇ ਪਿੱਛੇ ਤੋਂ ਮੇਰਾ ਸਿਰ ਫੜਿਆ ਅਤੇ ਮੈਨੂੰ ਆਪਣੇ ਸੱਜੇ ਪਾਸੇ ਕਰ ਦਿੱਤਾ।

(ਬੁਖਾਰੀ-726 ਅਤੇ ਮੁਸਲਿਮ-763)

ਇਸ ਤੋਂ ਪਤਾ ਲੱਗਦਾ ਹੈ ਕਿ ਨਫ਼ਲਾਂ ਦੀ ਜਮਾਅਤ ਵਿੱਚ ਤਕਬੀਰ (ਇਕਾਮਤ) ਨਹੀਂ ਹੈ ਅਤੇ ਜੇ ਇੱਕ ਆਦਮੀ ਨੇ ਨਮਾਜ਼ ਸ਼ੁਰੂ ਕਰ ਦਿੱਤੀ ਫਿਰ ਦੂਸਰਾ ਆਕੇ ਉਸਦੇ ਨਾਲ ਰਲ ਗਿਆ ਤਾਂ ਪਹਿਲਾ ਨਮਾਜ਼ੀ ਇਮਾਮਤ ਦੀ ਨੀਅਤ ਕਰਕੇ ਨਮਾਜ਼ ਜਾਰੀ ਰੱਖੇ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਹਜ਼ਰਤ ਜਾਬਿਰ (ਰਜ਼ੀ.) ਕਹਿੰਦੇ ਹਨ ਕਿ ਮੈਂ ਨਮਾਜ਼ ਵਿੱਚ ਨਬੀ ਅਕਰਮ (ਸ.) ਦੇ ਪਿੱਛੇ ਖੜ੍ਹਾ ਹੋ ਗਿਆ, ਆਪ ਨੇ ਕੰਨ ਫੜ ਕੇ ਮੈਨੂੰ ਆਪਣੇ ਸੱਜੇ ਪਾਸੇ ਕਰ ਲਿਆ।

(ਮੁਸਲਿਮ-766)

3- ਰਸੂਲੱਲਾਹ (ਸ.) ਜਦੋਂ ਨਮਾਜ਼ ਪੜ੍ਹਨ ਲਈ ਨਿਕਲਦੇ ਤਾਂ ਹਜ਼ਰਤ ਬਿਲਾਲ (ਰਜ਼ੀ.) ਆਪ (ਸ.) ਨੂੰ ਦੇਖ ਕੇ ਤਕਬੀਰ ਕਹਿੰਦੇ ਅਤੇ ਆਪ ਦੇ (ਹੁਜਰੇ ਚੋਂ) ਨਿਕਲਣ ਤੋਂ ਬਾਦ ਲੋਕ ਸਤਰਾਂ ਬਣਾਉਂਦੇ ਸਨ।

(ਮੁਸਲਿਮ-606)

4- ਰਸੂਲੱਲਾਹ ਦੀ ਬਿਮਾਰੀ ਦੇ ਦਿਨਾਂ ਵਿੱਚ ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ:) ਨੇ ਇਮਾਮਤ ਕਰਵਾਈ। ਇੱਕ ਦਿਨ ਆਪ ਨੇ ਤਕਲੀਫ਼ ਤੋਂ ਕੁੱਝ ਕਮੀ

ਮਹਿਸੂਸ ਕੀਤੀ ਤਾਂ ਦੋ ਸਹਾਬਾ (ਰਜ਼ੀ.) ਦਾ ਸਹਾਰਾ ਲੈਂਦੇ ਹੋਏ ਮਸਜਿਦ ਵਿੱਚ ਦਾਖਲ ਹੋਏ। ਜਦੋਂ ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਨੇ ਆਪ ਦਾ ਆਉਣਾ ਮਹਿਸੂਸ ਕੀਤਾ ਤਾਂ ਪਿੱਛੇ ਹਟਣਾ ਚਾਹਿਆ,ਆਪ ਨੇ ਇਸ਼ਾਰਾ ਕੀਤਾ ਕਿ ਪਿੱਛੇ ਨਾ ਹਟੋ। ਆਪ (ਸ.) ਅਬੂ ਬਕਰ ਸਿੱਦੀਕ (ਰਜ਼ੀ.) ਦੇ ਸੱਜੇ ਪਾਸੇ ਬੈਠ ਗਏ ਅਤੇ ਬੈਠ ਕੇ ਹੀ ਨਮਾਜ਼ ਪੜ੍ਹੀ ਅਤੇ ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਖੜ੍ਹੇ ਸੀ। ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਨੇ ਰਸੂਲੱਲਾਹ (ਸ.) ਦੀ ਪੈਰਵੀ ਕੀਤੀ ਅਤੇ ਲੋਕਾਂ ਨੇ ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਦੀ ਪੈਰਵੀ ਕੀਤੀ। ਇਹ ਜ਼ੁਹਰ ਦੀ ਨਮਾਜ਼ ਸੀ।

(ਬੁਖ਼ਾਰੀ-687 ਅਤੇ ਮੁਸਲਿਮ-418)

5- ਤਬੂਕ ਦੀ ਲੜਾਈ ਵਿੱਚ ਇੱਕ ਦਿਨ ਰਸੂਲੱਲਾਹ (ਸ.) ਪਾਖ਼ਾਨਾ ਲਈ ਗਏ,ਆਕੇ ਵਜ਼ੂ ਕੀਤਾ ਜਦੋਂ ਪਹੁੰਚੇ ਤਾਂ ਦੇਖਿਆ ਕਿ ਹਜ਼ਰਤ ਅਬਦੁਰ ਰਹਿਮਾਨ ਬਿਨ ਔਫ਼ (ਰਜ਼ੀ.) ਨਮਾਜ਼ ਪੜ੍ਹਾ ਰਹੇ ਸੀ। ਉਹਨਾਂ ਦੇ ਪਿੱਛੇ ਰਸੂਲੱਲਾਹ (ਸ.) ਨੇ ਇੱਕ ਰਕਾਅਤ ਪੜ੍ਹੀ। ਅਬਦੁਰ ਰਹਿਮਾਨ ਬਿਨ ਔਫ਼ ਨੇ ਦੋਵੇਂ ਰਕਾਅਤਾਂ ਪੜ੍ਹਨ ਤੋਂ ਬਾਦ ਸਲਾਮ ਫੇਰ ਕੇ ਦੇਖਿਆ ਤਾਂ ਰਸੂਲੱਲਾਹ (ਸ.) ਨਮਾਜ਼ ਪੂਰੀ ਕਰਨ ਲਈ ਦੂਸਰੀ ਰਕਾਅਤ ਲਈ ਖੜ੍ਹੇ ਹੋ ਗਏ ਸਨ। ਸਲਾਮ ਤੋਂ ਬਾਦ ਫ਼ਰਮਾਇਆ ਤੁਸੀਂ ਲੋਕਾਂ ਨੇ ਚੰਗਾ ਕੀਤਾ। ਤੁਸੀਂ ਲੋਕ ਨਿਸ਼ਚਿਤ ਸਮਿਆਂ 'ਤੇ ਨਮਾਜ਼ ਪੜ੍ਹਿਆ ਕਰੋ।

(ਮੁਸਲਿਮ-274)

ਇਸ ਤੋਂ ਪਤਾ ਲੱਗਿਆ ਹੈ ਕਿ ਅਫ਼ਜ਼ਲ (ਅਤਿ ਬਜ਼ੁਰਗੀ ਵਾਲਾ) ਵਿਅਕਤੀ ਵੀ ਮੁਕਤਦੀ ਬਣ ਸਕਦਾ ਹੈ।

6- ਹਜ਼ਰਤ ਮੁਆਜ਼ (ਰਜ਼ੀ.) ਰਸੂਲੱਲਾਹ (ਸ.) ਦੇ ਨਾਲ ਨਮਾਜ਼ ਪੜ੍ਹਦੇ ਫਿਰ ਆਪਣੀ ਕੌਮ ਦੇ ਕੋਲ ਆਉਂਦੇ ਅਤੇ ਉਹਨਾਂ ਨੂੰ ਨਮਾਜ਼ ਪੜ੍ਹਾਉਂਦੇ।

(ਬੁਖ਼ਾਰੀ-700,ਮੁਸਲਿਮ-465)

ਇਹ ਨਮਾਜ਼ ਹਜ਼ਰਤ ਮੁਆਜ਼ (ਰਜ਼ੀ.) ਦੇ ਲਈ ਨਫ਼ਲ ਅਤੇ ਮੁਕਤਦੀਆਂ ਦੇ ਲਈ ਫ਼ਰਜ਼ ਬਣ ਜਾਂਦੀ ਸੀ,ਇਸ ਤੋਂ ਪਤਾ ਲੱਗਦਾ ਹੈ ਕਿ ਨਮਾਜ਼ ਵਿੱਚ ਇਮਾਮ ਅਤੇ ਮੁਕਤਦੀਆਂ ਦੀ ਨੀਅਤ ਵੱਖਰੀ ਹੋਣੀ ਜਾਇਜ਼ ਹੈ।

7- **ਦੋ ਆਦਮੀਆਂ ਦੀ ਜਮਾਅਤ:** ਹਜ਼ਰਤ ਅਬੂ ਸਈਦ (ਰਜ਼ੀ.) ਕਹਿੰਦੇ ਹਨ ਕਿ ਇੱਕ ਆਦਮੀ ਮਸਜਿਦ ਵਿੱਚ ਆਇਆ,ਆਪ (ਸ.) ਨਮਾਜ਼ ਪੜ੍ਹਾ ਚੁੱਕੇ ਸਨ। ਨਬੀ (ਸ.) ਨੇ ਪੁੱਛਿਆ: "ਇਸ 'ਤੇ ਕੌਣ ਸਦਕਾ ਕਰੇਗਾ? ਇੱਕ ਵਿਅਕਤੀ ਖੜ੍ਹਾ ਹੋਇਆ ਉਸਨੇ ਆਉਣ ਵਾਲੇ ਦੇ ਨਾਲ ਬਾ-ਜਮਾਅਤ ਨਮਾਜ਼ ਪੜ੍ਹੀ।

(ਅਬੂ ਦਾਊਦ-574,ਇਸਨੂੰ ਇਮਾਮ ਤਿਰਮਿਜ਼ੀ,ਇਮਾਮ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਇਸ ਤੋਂ ਪਤਾ ਲੱਗਿਆ ਹੈ ਕਿ ਮਸਜਿਦ ਵਿੱਚ ਪਹਿਲੀ ਜਮਾਅਤ ਖ਼ਤਮ ਹੋਣ ਤੋਂ ਬਾਦ ਦੂਸਰੀ ਜਮਾਅਤ ਕਰਵਾਉਣਾ ਜਾਇਜ਼ ਹੈ ਅਤੇ ਜਮਾਅਤ ਦੇ ਲਈ ਦੋ ਆਦਮੀ ਕਾਫ਼ੀ ਹਨ। ਇਸੇ ਤਰ੍ਹਾਂ ਜੇਕਰ ਕੋਈ ਰਮਜ਼ਾਨ ਵਿੱਚ ਉਸ ਸਮੇਂ ਮਸਜਿਦ ਵਿੱਚ ਆਏ ਜਦੋਂ ਤਰਾਵੀਹ ਦੀ ਨਮਾਜ਼ ਸ਼ੁਰੂ ਹੋ ਚੁੱਕੀ ਹੋਵੇ ਅਤੇ ਉਸ ਨੇ ਇਸ਼ਾ ਦੀ ਨਮਾਜ਼ ਨਾ ਪੜ੍ਹੀ ਹੋਵੇ ਤਾਂ ਉਹ ਇਸ਼ਾ ਦੀ ਨੀਅਤ ਨਾਲ ਜਮਾਅਤ ਵਿੱਚ ਸ਼ਾਮਿਲ ਹੋ ਜਾਵੇ ਅਤੇ ਇਮਾਮ ਦੇ ਸਲਾਮ ਫੇਰਨ ਤੋਂ ਬਾਦ ਬਾਕੀ ਰਕਾਅਤਾਂ ਪੂਰੀਆਂ ਕਰੇ ਤਾਂ ਜੋ ਉਸ ਨੂੰ ਜਮਾਅਤ ਦਾ ਸਵਾਬ ਮਿਲ ਜਾਵੇ।

***

# ਮਸਜਿਦਾਂ ਦੇ ਆਦੇਸ਼

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ "ਮੇਰੇ ਲਈ ਸਾਰੀ ਜ਼ਮੀਨ ਨੂੰ ਮਸਜਿਦ ਅਤੇ ਮਿੱਟੀ ਨੂੰ ਪਾਕ ਕਰਨ ਵਾਲੀ ਬਣਾਇਆ ਗਿਆ ਹੈ ਇਸ ਲਈ ਜਿੱਥੇ ਕਿਤੇ ਵੀ ਨਮਾਜ਼ ਦਾ ਸਮਾਂ ਹੋ ਜਾਵੇ ਪੜ੍ਹ ਲਵੋ।"

(ਬੁਖ਼ਾਰੀ-335 ਅਤੇ ਮੁਸਲਿਮ-521)

ਇਹ ਅੱਲਾਹ ਤਆਲਾ ਦਾ ਇਸ ਉੱਮਤ 'ਤੇ ਖ਼ਾਸ ਇਨਾਮ ਹੈ,ਇਸ ਉੱਮਤ ਤੋਂ ਪਹਿਲਾਂ ਕਿਸੇ ਵੀ ਉੱਮਤ ਨੂੰ ਇਹ ਸਹੂਲਤ ਨਹੀਂ ਮਿਲੀ ਸੀ ਕਿ ਨਮਾਜ਼ ਦਾ ਸਮਾਂ ਹੋਣ 'ਤੇ ਉਹ ਜਿਸ ਥਾਂ ਵੀ ਚਾਹੁਣ ਨਮਾਜ਼ ਪੜ੍ਹ ਲੈਣ,ਉਹਨਾਂ ਥਾਂਵਾਂ ਤੋਂ ਬਿਨਾਂ ਜਿੱਥੇ ਮਨ੍ਹਾਂ ਕੀਤਾ ਗਿਆ ਹੈ ਭਾਵ ਕਬਰਸਤਾਨ,ਇਸ਼ਨਾਨ ਘਰ ਅਤੇ ਊਠਾਂ ਦਾ ਤਬੇਲਾ।

**ਮਸਜਿਦ ਦੀ ਮਹੱਤਤਾ:**

ਹਜ਼ਰਤ ਉਸਮਾਨ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਮਸਜਿਦ ਬਣਾਵੇ ਅਤੇ ਉਸਦੇ ਰਾਹੀਂ ਅੱਲਾਹ ਦੀ ਰਜ਼ਾ ਚਾਹਵੇ,ਅੱਲਾਹ ਉਸ ਲਈ ਜੰਨਤ ਵਿੱਚ ਘਰ ਬਣਾਉਂਦਾ ਹੈ।"

(ਬੁਖ਼ਾਰੀ-450 ਅਤੇ ਮੁਸਲਿਮ-533)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਅੱਲਾਹ ਨੂੰ ਮਸਜਿਦਾਂ ਬਹੁਤ ਜ਼ਿਆਦਾ ਪਿਆਰੀਆਂ ਹਨ ਅਤੇ ਬਾਜ਼ਾਰ ਅਤਿਅੰਤ ਨਾ-ਪਸੰਦ ਹਨ।"

(ਮੁਸਲਿਮ-671)

ਭਾਵ ਇਹ ਹੈ ਕਿ ਮਸਜਿਦਾਂ ਦੁਨੀਆਂ ਦੀਆਂ ਸਾਰੀਆਂ ਥਾਂਵਾਂ ਨਾਲੋਂ ਅੱਲਾਹ ਨੂੰ ਜ਼ਿਆਦਾ ਪਿਆਰੀਆਂ ਹਨ ਕਿਉਂਕਿ ਉਹਨਾਂ ਵਿੱਚ ਅੱਲਾਹ ਦੀ ਇਬਾਦਤ ਹੁੰਦੀ ਹੈ ਅਤੇ ਬਾਜ਼ਾਰ ਸਾਰੀਆਂ ਥਾਂਵਾਂ ਨਾਲੋਂ ਅੱਲਾਹ ਦੇ ਨੇੜੇ ਅਤਿਅੰਤ ਨਾ-ਪਸੰਦ ਹਨ ਕਿਉਂਕਿ ਉੱਥੇ ਹਿਰਸ,ਲਾਲਚ,ਝੂਠ,ਮਕਰ ਅਤੇ ਲੈਣ-ਦੇਣ ਵਿੱਚ ਧੋਖਾ ਆਦਿ ਦਾ ਪ੍ਰਚੱਲਨ ਹੁੰਦਾ ਹੈ। ਯਾਦ ਰੱਖੋ ਕਿ ਕਿਸੇ ਦੀਨੀ ਜਾਂ ਦੁਨਿਆਵੀ ਲੋੜ ਤੋਂ ਬਿਨਾਂ ਬਾਜ਼ਾਰ ਵਿੱਚ ਕਦੇ ਨਾ ਜਾਓ ਅਤੇ ਮਸਜਿਦਾਂ ਨਾਲ ਬਹੁਤ ਮੁਹੱਬਤ ਕਰੋ।

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.)

ਨੇ ਫ਼ਰਮਾਇਆ:"ਜੋ ਕੋਈ ਦਿਨ ਦੇ ਪਹਿਲੇ ਭਾਗ ਵਿੱਚ ਜਾਂ ਦਿਨ ਦੇ ਆਖ਼ਰੀ ਭਾਗ ਵਿੱਚ ਮਸਜਿਦ ਦੇ ਵੱਲ ਜਾਵੇ,ਅੱਲਾਹ ਉਸਦੇ ਲਈ ਜੰਨਤ ਵਿੱਚ ਮਹਿਮਾਨੀ ਤਿਆਰ ਕਰਦਾ ਹੈ।"

(ਬੁਖ਼ਾਰੀ-662 ਅਤੇ ਮੁਸਲਿਮ-669)

**ਕੁੱਝ ਮਸਜਿਦਾਂ ਵਿੱਚ ਨਮਾਜ਼ਾਂ ਦਾ ਸਵਾਬ :**

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਤੋਂ ਰਵਾਇਤ ਹੈ ਕਿ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤਿੰਨ ਮਸਜਿਦਾਂ,ਮਸਜਿਦ-ਏ-ਹਰਾਮ, ਮਸਜਿਦ-ਏ-ਅਕਸਾ ਅਤੇ ਮਸਜਿਦ-ਏ-ਨਬਵੀ ਤੋਂ ਇਲਾਵਾ ਕਿਸੇ ਦੂਸਰੀ ਥਾਂ ਲਈ ਸਫ਼ਰ ਨਾ ਕਰੋ।"

(ਬੁਖ਼ਾਰੀ-1189 ਅਤੇ ਮੁਸਲਿਮ-1397)

ਖਾਨਾ ਕਾਅਬਾ (ਮਸਜਿਦ-ਉਲ-ਹਰਾਮ) ਵਿੱਚ ਇੱਕ ਨਮਾਜ਼ ਦੂਸਰੀਆਂ ਮਸਜਿਦਾਂ ਦੀਆਂ ਇੱਕ ਲੱਖ ਨਮਾਜ਼ਾਂ ਤੋਂ ਉੱਤਮ ਹੈ।

(ਇਬਨੇ ਮਾਜਾ-1406)

ਰਸੂਲੱਲਾਹ (ਸ.) ਨੇ ਫ਼ਰਮਾਇਆ ਮਸਜਿਦ-ਏ-ਨਬਵੀ ਵਿੱਚ ਇੱਕ ਨਮਾਜ਼ ਦੂਸਰੀਆਂ ਮਸਜਿਦਾਂ ਦੀਆਂ ਇੱਕ ਹਜ਼ਾਰ ਨਮਾਜ਼ਾਂ ਤੋਂ ਉੱਤਮ ਹੈ,ਖ਼ਾਨਾ-ਏ-ਕਾਅਬਾ ਤੋਂ ਬਿਨਾਂ।

(ਬੁਖ਼ਾਰੀ-1190 ਅਤੇ ਮੁਸਲਿਮ-1394)

ਹਜ਼ਰਤ ਸਹਲ ਬਿਨ ਹਨੀਫ਼ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਵਿਅਕਤੀ ਨੇ ਘਰ ਵਿੱਚ ਵਜ਼ੂ ਕੀਤਾ ਫਿਰ ਮਸਜਿਦ-ਏ-ਕੁਬਾ ਗਿਆ ਅਤੇ ਉੱਥੇ ਨਮਾਜ਼ ਪੜ੍ਹੀ ਉਸ ਨੂੰ ਉਮਰਾ ਦੇ ਬਰਾਬਰ ਅਜਰ ਮਿਲੇਗਾ।"

(ਇਬਨੇ ਮਾਜਾ-1412)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ.) ਹਰ ਹਫ਼ਤੇ ਮਸਜਿਦ-ਏ-ਕੁਬਾ ਵਿੱਚ ਪੈਦਲ ਜਾਂ ਸਵਾਰ ਹੋਕੇ ਜਾਂਦੇ ਅਤੇ ਦੋ ਰਕਾਅਤ ਨਮਾਜ਼ ਪੜ੍ਹਦੇ।

(ਬੁਖ਼ਾਰੀ-1194,ਮੁਸਲਿਮ-1399)

**ਤਹੱਯਤੁਲ ਮਸਜਿਦ (ਮਸਜਿਦ ਦਾ ਤੋਹਫ਼ਾ):**

ਹਜ਼ਰਤ ਅਬੂ ਕਤਾਦਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਮਸਜਿਦ ਵਿੱਚ ਦਾਖ਼ਲ ਹੋਵੋ ਤਦ ਬੈਠਣ ਤੋਂ ਪਹਿਲਾਂ ਦੋ ਰਕਾਅਤਾਂ (ਤਹੱਯਤੁਲ ਮਸਜਿਦ ਦੇ ਤੌਰ ਤੇ) ਪੜ੍ਹੋ।"

(ਬੁਖ਼ਾਰੀ-444 ਅਤੇ ਮੁਸਲਿਮ-714)

ਹਜ਼ਰਤ ਅਬੂ ਕਤਾਦਹ (ਰਜ਼ੀ.) ਨੇ ਕਿਹਾ ਕਿ ਮੈਂ ਮਸਜਿਦ ਵਿੱਚ ਗਿਆ

ਅਤੇ ਰਸੂਲੱਲਾਹ (ਸ.) ਲੋਕਾਂ ਦੇ ਨਾਲ ਮਸਜਿਦ ਵਿੱਚ ਬੈਠੇ ਹੋਏ ਸਨ। ਮੈਂ ਵੀ ਬੈਠ ਗਿਆ। ਆਪ ਨੇ ਫ਼ਰਮਾਇਆ ਕਿ ਤੁਹਾਨੂੰ ਬੈਠਣ ਤੋਂ ਪਹਿਲਾਂ ਦੋ ਰਕਾਅਤਾਂ ਪੜ੍ਹਨ ਤੋਂ ਕਿਸ ਚੀਜ਼ ਨੇ ਰੋਕਿਆ ਹੈ? ਮੈਂ ਅਰਜ਼ ਕੀਤਾ ਹੇ ਰਸੂਲੱਲਾਹ (ਸ.) ਮੈਂ ਤੁਹਾਨੂੰ ਅਤੇ ਲੋਕਾਂ ਨੂੰ ਬੈਠੇ ਦੇਖਿਆ ਤਾਂ ਮੈਂ ਵੀ ਬੈਠ ਗਿਆ। ਆਪ ਨੇ ਫ਼ਰਮਾਇਆ ਜਦੋਂ ਤੁਹਾਡੇ ਵਿੱਚੋਂ ਕੋਈ ਮਸਜਿਦ ਵਿੱਚ ਆਏ ਤਾਂ ਜਦੋਂ ਤੱਕ ਦੋ ਰਕਾਅਤਾਂ ਨਾ ਪੜ੍ਹ ਲਵੇ, ਬੈਠੇ ਨਾ।

(ਮੁਸਲਿਮ-714)

**ਪਿਆਜ਼ ਅਤੇ ਲਸਣ ਖਾਕੇ ਮਸਜਿਦ ਵਿੱਚ ਨਾ ਆਓ:**

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਲਸਣ ਜਾਂ ਪਿਆਜ਼ ਖਾਵੇ ਤਾਂ ਉਹ ਸਾਡੀ ਮਸਜਿਦ ਤੋਂ ਦੂਰ ਰਹੇ ਅਤੇ ਆਪਣੇ ਘਰ ਵਿੱਚ ਬੈਠਾ ਰਹੇ।"

(ਬੁਖ਼ਾਰੀ-855, ਮੁਸਲਿਮ-564)

ਹਜ਼ਰਤ ਅਬੂ ਸਈਦ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਕੋਈ ਇਹਨਾਂ ਨਿਖਿੱਧ ਦਰੱਖਤਾਂ (ਲਸਣ ਅਤੇ ਪਿਆਜ਼) ਨੂੰ ਖਾਵੇ ਤਾਂ ਮਸਜਿਦ ਦੇ ਨੇੜੇ ਨਾ ਆਵੇ ਅਤੇ ਫ਼ਰਮਾਇਆ ਜੇਕਰ ਤੁਸੀਂ ਇਹਨਾਂ ਨੂੰ ਖਾਣਾ ਹੀ ਹੈ ਤਾਂ ਇਹਨਾਂ ਨੂੰ ਪਕਾ ਕੇ ਦੁਰਗੰਧ ਖ਼ਤਮ ਕਰ ਦਿਓ" ਕਿਉਂਕਿ ਇਸ ਨਾਲ ਫ਼ਰਿਸ਼ਤਿਆਂ ਨੂੰ ਤਕਲੀਫ਼ ਪਹੁੰਚਦੀ ਹੈ ਅਤੇ ਲੋਕਾਂ ਨੂੰ ਵੀ ਤਕਲੀਫ਼ ਹੁੰਦੀ ਹੈ। ਲੋਕ ਬੋਲੇ ਲਸਣ ਹਰਾਮ ਹੋ ਗਿਆ, ਹਰਾਮ ਹੋ ਗਿਆ? ਆਪ ਨੇ ਫ਼ਰਮਾਇਆ ਲੋਕੋ ਮੈਂ ਉਹ ਚੀਜ਼ ਹਰਾਮ ਨਹੀਂ ਕਰ ਸਕਦਾ ਜਿਸ ਨੂੰ ਅੱਲਾਹ ਤਆਲਾ ਨੇ ਹਲਾਲ ਕੀਤਾ ਹੈ ਪ੍ਰੰਤੂ ਲਸਣ ਦੀ ਦੁਰਗੰਧ ਮੈਨੂੰ ਬੁਰੀ ਲੱਗਦੀ ਹੈ।

(ਮੁਸਲਿਮ-565)

ਸ਼ੈਖ਼ ਅਲਬਾਨੀ (ਰਹਿ.) ਫ਼ਰਮਾਉਂਦੇ ਹਨ:"ਕੀ ਕਿਸੇ ਦੀ ਕਲਪਨਾ ਵਿੱਚ ਇਹ ਗੱਲ ਆ ਸਕਦੀ ਹੈ ਸਿਗਰੇਟ ਪੀਣ ਵਾਲਾ, ਪਿਆਜ਼ 'ਤੇ ਲਸਣ ਦੇ ਹੁਕਮ ਵਿੱਚ ਦਾਖ਼ਲ ਨਹੀਂ? ਸਾਰਿਆਂ ਨੂੰ ਪਤਾ ਹੈ ਕਿ ਸਿਗਰੇਟ ਦੀ ਦੁਰਗੰਧ ਪਿਆਜ਼ 'ਤੇ ਲਸਣ ਦੀ ਦੁਰਗੰਧ ਤੋਂ ਕਿਤੇ ਜ਼ਿਆਦਾ ਤਕਲੀਫ਼ ਦੇਣ ਵਾਲੀ ਹੁੰਦੀ ਹੈ, ਇਹਨਾਂ ਦੋਵਾਂ ਨੂੰ ਖਾਣ ਦੇ ਕੋਈ ਨੁਕਸਾਨ ਵੀ ਨਹੀਂ ਜਦੋਂ ਕਿ ਸਿਗਰੇਟ ਪੀਣ ਦੇ ਬਹੁਤ ਸਾਰੇ ਨੁਕਸਾਨ ਹਨ. ਅਤੇ ਕੋਈ ਫ਼ਾਇਦਾ ਨਹੀਂ।"

ਜੇਕਰ ਕਿਸੇ ਨੂੰ ਬਿਮਾਰੀ ਦੇ ਕਾਰਨ ਲਸਣ ਜਾਂ ਪਿਆਜ਼ ਦਾ ਇਸਤੇਮਾਲ ਕਰਨਾ ਪਵੇ ਤਾਂ ਉਹ ਕਰ ਸਕਦਾ ਹੈ ਕਿਉਂਕਿ ਰਸੂਲੱਲਾਹ (ਸ.) ਨੇ ਮੁਗ਼ੈਰਾ ਬਿਨ ਸ਼ੋਅਬਾ (ਰਜ਼ੀ.) ਨੂੰ ਸੀਨੇ ਦੀ ਇੱਕ ਬਿਮਾਰੀ ਦੇ ਕਾਰਨ ਲਸਣ ਖਾਕੇ ਮਸਜਿਦ ਵਿੱਚ ਆਉਣ ਦੀ ਆਗਿਆ ਦੇ ਦਿੱਤੀ ਸੀ।

(ਅਬੂ ਦਾਊਦ-3826, ਇਸਨੂੰ ਇਬਨੇ ਖ਼ੁਜ਼ੈਮਾ-1672 ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

**ਮਸਜਿਦ ਵਿੱਚ ਥੁੱਕਣਾ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੇਰੇ ਸਾਹਮਣੇ ਮੇਰੀ ਉੱਮਤ ਦੇ ਚੰਗੇ ਅਤੇ ਮਾੜੇ ਕਰਮ ਪੇਸ਼ ਕੀਤੇ ਗਏ। ਮੈਂ ਦੇਖਿਆ ਕਿ ਨੇਕ ਕਰਮਾਂ ਵਿੱਚ ਰਾਸਤੇ ਚੋਂ ਦੁੱਖ ਦੇਣ ਵਾਲੀ ਚੀਜ਼ ਨੂੰ ਦੂਰ ਕਰ ਦੇਣਾ ਹੈ ਅਤੇ ਬੁਰੇ ਕਰਮਾਂ ਵਿੱਚ ਮਸਜਿਦ ਵਿੱਚ ਥੁੱਕਣਾ ਵੀ ਹੈ ਜਿਸ ਤੇ ਮਿੱਟੀ ਨਾ ਪਾਈ ਗਈ ਹੋਵੇ।"

(ਮੁਸਲਿਮ-553)

ਯਾਨੀ ਅੱਜ-ਕੱਲ ਮਸਜਿਦਾਂ ਵਿੱਚ ਥੁੱਕ ਨੂੰ ਪਾਣੀ ਜਾਂ ਕੱਪੜੇ ਆਦਿ ਨਾਲ ਸਾਫ਼ ਕੀਤਾ ਜਾਵੇਗਾ।

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਮਸਜਿਦ ਵਿੱਚ ਕਿਬਲੇ ਦੀ ਦੀਵਾਰ 'ਤੇ ਬਲਗ਼ਮ ਦੇਖੀ ਆਪ ਲੋਕਾਂ ਦੇ ਅੱਗੇ ਖੜ੍ਹੇ ਹੋਏ ਨਮਾਜ਼ ਪੜ੍ਹਾ ਰਹੇ ਸਨ,ਆਪ ਨੇ ਨਮਾਜ਼ ਵਿੱਚ ਹੀ ਉਸ ਨੂੰ ਖ਼ੁਰਚ ਦਿੱਤਾ,ਜਦੋਂ ਨਮਾਜ਼ ਪੜ੍ਹ ਚੁੱਕੇ ਤਾਂ ਫ਼ਰਮਾਇਆ:ਜਦੋਂ ਕੋਈ ਨਮਾਜ਼ ਪੜ੍ਹਦਾ ਹੁੰਦਾ ਹੈ ਤਾਂ ਅੱਲਾਹ ਤਆਲਾ ਉਸਦੇ ਸਾਹਮਣੇ ਹੁੰਦਾ ਹੈ ਉਸ ਨੂੰ ਚਾਹੀਦਾ ਹੈ ਨਮਾਜ਼ ਵਿੱਚ ਆਪਣੇ ਸਾਹਮਣੇ ਬਲਗ਼ਮ ਨਾ ਥੁੱਕੇ।

(ਬੁਖ਼ਾਰੀ-753,ਮੁਸਲਿਮ-547)

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ (ਸ.) ਨੇ ਕਿਬਲਾ ਦੇ ਵੱਲ ਮਸਜਿਦ ਵਿੱਚ ਬਲਗ਼ਮ ਦੇਖੀ,ਆਪ ਨੇ ਉਸ ਨੂੰ ਆਪਣੇ ਹੱਥ ਨਾਲ ਖ਼ੁਰਚ ਦਿੱਤਾ ਅਤੇ ਆਪ ਦੇ ਮੁਬਾਰਕ ਚਿਹਰੇ 'ਤੇ ਨਾ-ਖ਼ੁਸ਼ਗਵਾਰੀ ਦੇ ਚਿੰਨ੍ਹ ਸਨ,ਯਾਨੀ ਆਪ ਨੂੰ ਇਹ ਥੁੱਕਣਾ ਬਹੁਤ ਬੁਰਾ ਲੱਗਿਆ,ਫੇਰ ਆਪ ਨੇ ਫ਼ਰਮਾਇਆ:"ਨਮਾਜ਼ ਵਿੱਚ ਇਨਸਾਨ ਆਪਣੇ ਰੱਬ ਨਾਲ ਦੁਆ ਕਰਦਾ ਹੈ ਜਿਸ ਕਰਕੇ ਉਸਦਾ ਰੱਬ ਉਸਦੇ ਅਤੇ ਕਿਬਲਾ ਦੇ ਵਿਚਾਲੇ ਹੁੰਦਾ ਹੈ,ਇਸ ਲਈ ਉਸ ਨੂੰ ਚਾਹੀਦਾ ਹੈ ਕਿ ਆਪਣੇ ਸਾਹਮਣੇ ਨਾ ਥੁੱਕੇ ਸਗੋਂ ਆਪਣੇ ਖੱਬੇ ਪੈਰ ਦੇ ਹੇਠਾਂ ਥੁੱਕੇ,ਫਿਰ ਆਪ ਨੇ ਆਪਣੀ ਚਾਦਰ ਦਾ ਇੱਕ ਸਿਰ੍ਹਾ ਲਿਆ ਅਤੇ ਉਸ ਵਿੱਚ ਥੁੱਕਿਆ ਅਤੇ ਕੱਪੜੇ ਨੂੰ ਮਲ ਦਿੱਤਾ ਅਤੇ ਦੱਸਿਆ ਕਿ ਇੰਝ ਕਰੇ।"

(ਬੁਖ਼ਾਰੀ-405,ਮੁਸਲਿਮ-551)

ਉਸ ਸਮੇਂ ਮਸਜਿਦਾਂ ਕੱਚੀਆਂ ਹੁੰਦੀਆਂ ਸਨ ਅੱਜ-ਕੱਲ ਥੁੱਕਣਾ ਹੋਵੇ ਤਾਂ ਚਾਦਰ ਦੇ ਪੱਲੂ ਵਿੱਚ ਥੁੱਕ ਕੇ ਮਲ ਦਿਓ।

ਨਬੀ (ਸ.) ਨੇ ਫ਼ਰਮਾਇਆ:"ਮਸਜਿਦ ਵਿੱਚ ਥੁੱਕਣਾ ਗੁਨਾਹ ਹੈ ਅਤੇ ਉਸਦਾ ਕੱਫ਼ਾਰਾ ਉਸ 'ਤੇ ਮਿੱਟੀ ਪਾਕੇ ਦੱਬ ਦੇਣਾ ਹੈ।"

(ਬੁਖ਼ਾਰੀ-415,ਮੁਸਲਿਮ-552)

### ਮਸਜਿਦ ਵਿੱਚ ਇੱਕ ਹੱਥ ਦੀ ਉਂਗਲ ਦੂਸਰੇ ਹੱਥ ਦੀਆਂ ਉਂਗਲਾਂ ਵਿੱਚ ਪਾਉਣਾ:

ਨਬੀ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਵਜ਼ੂ ਕਰਕੇ ਮਸਜਿਦ ਜਾਣ ਲਈ ਘਰੋਂ ਨਿਕਲੋ ਤਾਂ ਇੱਕ ਹੱਥ ਦੀ ਉਂਗਲ ਦੂਸਰੇ ਹੱਥ ਦੀਆਂ ਉਂਗਲਾਂ ਵਿੱਚ ਨਾ ਪਾਓ, ਬੇਸ਼ੱਕ ਉਸ ਸਮੇਂ ਤੁਸੀਂ ਨਮਾਜ਼ ਵਿੱਚ ਹੀ ਹੁੰਦੇ ਹੋ।"

(ਅਬੂ ਦਾਊਦ-562,ਇਸਨੂੰ ਇਮਾਮ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ।ਇਸ ਦੀ ਪ੍ਰਮਾਣਿਕਤਾ ਪੱਕੀ ਹੈ)

ਭਾਵ ਤੁਹਾਨੂੰ ਨਮਾਜ਼ ਦਾ ਸਵਾਬ ਲਗਾਤਾਰ ਮਿਲ ਰਿਹਾ ਹੁੰਦਾ ਹੈ।

ਹਜ਼ਰਤ ਕਾਅਬ ਬਿਨ ਉਜਰਹ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ (ਸ.) ਨੇ ਫ਼ਰਮਾਇਆ:"ਮਸਜਿਦ ਵਿੱਚ ਇੱਕ ਹੱਥ ਦੀਆਂ ਉਂਗਲਾਂ ਦੂਸਰੇ ਹੱਥ ਦੀਆਂ ਉਂਗਲਾਂ ਵਿੱਚ ਨਾ ਪਾਓ ਕਿਉਂਕਿ ਤੁਸੀਂ ਨਮਾਜ਼ ਦੀ ਹੀ ਹਾਲਤ ਵਿੱਚ ਹੁੰਦੇ ਹੋ ਜਦੋਂ ਤੱਕ ਨਮਾਜ਼ ਦਾ ਇੰਤਜ਼ਾਰ ਕਰ ਰਹੇ ਹੁੰਦੇ ਹੋ।"

(ਮੁਸਨਦ ਅਹਿਮਦ-4/244,18310,ਇਸ ਦੀ ਪ੍ਰਮਾਣਿਕਤਾ ਸ਼ਕਤੀਸ਼ਾਲੀ ਹੈ)

ਉਂਗਲਾਂ ਵਿੱਚ ਉਂਗਲਾਂ ਪਾਉਣ ਦੀ ਮਨਾਹੀ ਕੇਵਲ ਨਮਾਜ਼ ਪੜ੍ਹਨ ਤੋਂ ਪਹਿਲਾਂ ਹੀ ਹੈ ਨਮਾਜ਼ ਪੜ੍ਹਨ ਤੋਂ ਬਾਦ ਰਸੂਲੱਲਾਹ (ਸ.) ਨੇ ਮਸਜਿਦ ਵਿੱਚ ਉਂਗਲਾਂ,ਉਂਗਲਾਂ ਵਿੱਚ ਪਾਈਆਂ ਸਨ।

(ਬੁਖ਼ਾਰੀ-482)

### ਮਸਜਿਦ ਵਿੱਚ ਅਵਾਜ਼ ਉੱਚੀ ਕਰਨਾ ਮਨ੍ਹਾਂ ਹੈ :

ਹਜ਼ਰਤ ਉਮਰ (ਰਜ਼ੀ.) ਨੇ ਤਾਇਫ਼ ਦੇ ਰਹਿਣ ਵਾਲੇ ਦੋ ਆਦਮੀਆਂ ਨੂੰ ਕਿਹਾ (ਜਿਹੜੇ ਮਸਜਿਦ-ਏ-ਨਬਵੀ ਵਿੱਚ ਉੱਚੀ ਅਵਾਜ਼ ਨਾਲ ਗੱਲਾਂ ਕਰ ਰਹੇ ਸਨ):"ਜੇਕਰ ਤੁਸੀਂ ਮਦੀਨੇ ਦੇ ਰਹਿਣ ਵਾਲੇ ਹੁੰਦੇ ਤਾਂ ਮੈਂ ਤੁਹਾਨੂੰ ਸਜ਼ਾ ਦਿੰਦਾ।ਤੁਸੀਂ ਰਸੂਲੱਲਾਹ (ਸ.) ਦੀ ਮਸਜਿਦ ਵਿੱਚ ਆਪਣੀਆਂ ਅਵਾਜ਼ਾਂ ਉੱਚੀਆਂ ਕਰਦੇ ਹੋ?"

(ਬੁਖ਼ਾਰੀ-470)

### ਮਸਜਿਦ ਵਿੱਚ ਖ਼ਰੀਦੋ-ਫ਼ਰੋਖ਼ਤ (ਖ਼ਰੀਦਣਾ ਅਤੇ ਵੇਚਣਾ):

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਕਿਸੇ ਵਿਅਕਤੀ ਨੂੰ ਮਸਜਿਦ ਵਿੱਚ ਕੁੱਝ ਖ਼ਰੀਦਦਾ ਜਾਂ ਵੇਚਦਾ ਦੇਖੋ ਤਾ ਕਹੋ: (لا أربح الله تجارتك) "ਅੱਲਾਹ ਤੇਰੀ ਸੌਦਾਗਰੀ ਵਿੱਚ ਮੁਨਾਫ਼ਾ ਨਾ ਦੇਵੇ।"

(ਤਿਰਮਿਜ਼ੀ-1324,ਇਸਨੂੰ ਇਮਾਮ ਹਾਕਿਮ-4/56 ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਅਤੇ ਜਿਸ ਸਮੇਂ ਤੁਸੀਂ ਕਿਸੇ ਵਿਅਕਤੀ ਨੂੰ ਮਸਜਿਦ ਵਿੱਚ ਗੁੰਮ ਹੋਈ ਚੀਜ਼ ਦਾ ਐਲਾਨ ਕਰਦੇ ਹੋਏ ਦੇਖੋ ਤਾਂ ਕਹੋ: (لا ردها الله عليك)"ਅੱਲਾਹ ਤੁਹਾਨੂੰ ਉਹ ਚੀਜ਼ ਵਾਪਸ ਨਾ ਕਰਵਾਏ।" ਇਸ ਲਈ ਕਿ ਨਿਰਸੰਦੇਹ ਮਸਜਿਦਾਂ ਇਸ ਮੰਤਵ ਲਈ

ਨਹੀਂ ਬਣਾਈਆਂ ਗਈਆਂ।

(ਮੁਸਲਿਮ-567)

**ਮਸਜਿਦ ਵਿੱਚ ਸੌਣਾ:**

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਉਹ ਮਸਜਿਦ ਵਿੱਚ ਸੌਂ ਜਾਂਦੇ ਸੀ ਭਾਵੇਂ ਕਿ ਉਹ ਕੁਆਰੇ ਨੌਜਵਾਨ ਸੀ।

(ਬੁਖ਼ਾਰੀ-440 ਅਤੇ ਮੁਸਲਿਮ-2479)

**ਮਸਜਿਦ ਵਿੱਚ ਮੁਸ਼ਰਿਕ (ਸ਼ਿਰਕ ਕਰਨ ਵਾਲਾ) ਦਾਖ਼ਲ ਹੋ ਸਕਦਾ ਹੈ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਾਰ ਰਸੂਲੱਲਾਹ (ਸ.) ਨੇ ਬਨੀ ਹਨੀਫ਼ਾ ਦੇ ਇੱਕ ਵਿਅਕਤੀ ਸੋਮਾਮਾ ਬਿਨ ਓਸਾਲ ਨੂੰ ਮਸਜਿਦ ਦੇ ਥੰਮ੍ਹ ਨਾਲ ਬੰਨ੍ਹ ਦਿੱਤਾ ਸੀ (ਭਾਵੇਂ ਕਿ ਉਸ ਸਮੇਂ ਉਹ ਮੁਸ਼ਰਿਕ ਸੀ)।

(ਬੁਖ਼ਾਰੀ-469 ਅਤੇ ਮੁਸਲਿਮ-1764)

**ਮਸਜਿਦ ਵਿੱਚ ਸ਼ੇਅਰ ਪੜ੍ਹਨਾ:**

ਸਈਦ ਬਿਨ ਮੁਸੱਇਬ (ਰਹਿ.) ਰਵਾਇਤ ਕਰਦੇ ਹਨ ਕਿ ਇੱਕ ਵਾਰ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਮਸਜਿਦ ਦੇ ਕੋਲੋਂ ਲੰਘੇ ਅਤੇ ਹੱਸਾਨ ਸ਼ੇਅਰ ਪੜ੍ਹ ਰਹੇ ਸੀ (ਉਮਰ ਰਜ਼ੀ. ਨੇ ਹੱਸਾਨ ਨੂੰ ਗ਼ੁੱਸੇ ਨਾਲ ਦੇਖਿਆ)।ਹੱਸਾਨ ਕਹਿਣ ਲੱਗੇ ਕਿ ਮੈਂ ਮਸਜਿਦ ਵਿੱਚ ਸ਼ੇਅਰ ਪੜ੍ਹਿਆ ਕਰਦਾ ਸੀ ਅਤੇ ਤੁਹਾਡੇ ਨਾਲੋਂ ਜਿਹੜਾ ਅਫ਼ਜ਼ਲ ਹੈ ਯਾਨੀ ਮੁਹੰਮਦ ਰਸੂਲੱਲਾਹ (ਸ.) ਉੱਥੇ ਮੌਜੂਦ ਹੁੰਦੇ ਸਨ,ਫਿਰ ਹੱਸਾਨ ਨੇ ਹਜ਼ਰਤ ਅਬੂ ਹੁਰੈਰਹ (ਰਜ਼ੀ.) ਦੇ ਵੱਲ ਮੁੱਖ ਮੋੜਿਆ 'ਤੇ ਕਿਹਾ,ਹੇ ਅਬੂ ਹੁਰੈਰਹ !ਤੁਹਾਨੂੰ ਅੱਲਾਹ ਦੀ ਕਸਮ ਕੀ ਤੁਸੀਂ ਰਸੂਲੱਲਾਹ (ਸ.) ਨੂੰ ਇਹ ਕਹਿੰਦੇ ਹੋਏ ਨਹੀਂ ਸੁਣਿਆ ਕਿ ਹੇ ਹੱਸਾਨ ਤੂੰ ਅੱਲਾਹ ਦੇ ਰਸੂਲ ਵੱਲੋਂ ਕਾਫ਼ਰਾਂ ਨੂੰ ਜਵਾਬ ਦੇ,ਹੇ ਅੱਲਾਹ !ਹਜ਼ਰਤ ਜਿਬਰੀਲ ਰਾਹੀਂ ਹੱਸਾਨ ਦੀ ਮਦਦ ਕਰ ਹਜ਼ਰਤ ਅਬੂ ਹੁਰੈਰਹ ਨੇ ਜਵਾਬ ਦਿੱਤਾ ਬੇਸ਼ੱਕ (ਆਪ ਨੇ ਫ਼ਰਮਾਇਆ ਹੈ)।

(ਬੁਖ਼ਾਰੀ-3212 ਅਤੇ ਮੁਸਲਿਮ-2485)

**ਮਸਜਿਦ ਵਿੱਚ ਗੱਲ-ਬਾਤ ਕਰਨਾ:**

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਬਿਆਨ ਕਰਦੇ ਹਨ ਕਿ ਅਸੀਂ ਅਕਸਰ ਰਸੂਲੱਲਾਹ (ਸ.) ਦੀਆਂ ਮਜਲਿਸਾਂ ਵਿੱਚ ਬੈਠਿਆ ਕਰਦੇ ਸਾਂ,ਆਪ ਸਵੇਰ ਦੀ ਨਮਾਜ਼ ਪੜ੍ਹਨ ਤੋਂ ਬਾਦ ਸੂਰਜ ਨਿਕਲਣ ਤੱਕ ਮਸਜਿਦ ਵਿੱਚ ਬੈਠਦੇ, ਜਦੋਂ ਸੂਰਜ ਨਿਕਲਦਾ ਤਾਂ ਆਪ (ਜਾਣ ਲਈ) ਖੜ੍ਹੇ ਹੁੰਦੇ,ਅਸੀਂ (ਮਸਜਿਦ ਵਿੱਚ) ਅੰਧਕਾਰ ਯੁੱਗ (ਜ਼ਮਾਨਾ-ਏ-ਜਾਹੀਲਿਅਤ) ਦੇ ਮਾਮਲਾਤ ਦਾ ਜ਼ਿਕਰ ਕਰਦੇ (ਗੱਲ-ਬਾਤ ਦੇ ਦੌਰਾਨ) ਅਸੀਂ ਹੱਸਦੇ ਵੀ ਸੀ ਅਤੇ ਮੁਸਕਰਾਉਂਦੇ ਵੀ ਸੀ।

(ਮੁਸਲਿਮ-670)

**ਮਸਜਿਦ ਜਾਣ ਦੀ ਮਹੱਤਤਾ:**

ਹਜ਼ਰਤ ਅਬੂ ਉਮਾਮਾ (ਰਜ਼ੀ:) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜੋ ਵਿਅਕਤੀ ਆਪਣੇ ਘਰ ਤੋਂ ਵਜ਼ੂ ਕਰਕੇ ਫ਼ਰਜ਼ ਨਮਾਜ਼ ਪੜ੍ਹਨ ਲਈ ਮਸਜਿਦ ਲਈ ਨਿਕਲਦਾ ਹੈ ਤਾਂ ਉਸ ਨੂੰ ਹੱਜ ਦਾ ਅਹਿਰਾਮ ਬੰਨ੍ਹਣ ਵਾਲੇ ਦੇ ਬਰਾਬਰ ਸਵਾਬ ਮਿਲਦਾ ਹੈ।"

(ਅਬੂ ਦਾਊਦ-558,ਇਸਦੀ ਪ੍ਰਮਾਣਿਕਤਾ ਹਸਨ ਹੈ)

ਯਾਦ ਰਹੇ ਕਿ ਜਿਹਨਾਂ 'ਤੇ ਬੈਤੁੱਲਾਹ ਦਾ ਹੱਜ ਫ਼ਰਜ਼ ਹੋ ਚੁੱਕਿਆ ਹੋਵੇ,ਜਦੋਂ ਤੱਕ ਉਹ ਉੱਥੇ ਜਾਕੇ ਹੱਜ ਨਾ ਕਰ ਲੈਣ ਉਹਨਾਂ ਦੀ ਫ਼ਰਜ਼ੀਅਤ ਮੁਆਫ਼ ਨਹੀਂ ਹੋਵੇਗੀ ਭਾਵੇਂ ਸਾਰੀ ਉਮਰ ਵਜ਼ੂ ਕਰਕੇ ਪੰਜੇ ਨਮਾਜ਼ਾਂ ਮਸਜਿਦ ਵਿੱਚ ਜਾਕੇ ਪੜ੍ਹਦੇ ਰਹਿਣ।ਇਸ ਲਈ ਅੱਲਾਹ ਦੀ ਬਖ਼ਸ਼ਿਸ਼ ਅਤੇ ਅਜਰੋ ਸਵਾਬ ਦੀ ਅਧਿਕਤਾ ਤੋਂ ਕਿਸੇ ਕਿਸਮ ਦੀ ਗ਼ਲਤ ਫ਼ਹਿਮੀ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ।

ਹਜ਼ਰਤ ਅਬੂ ਹੁਰੈਰਹ (ਸ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਮਾਅਤ ਦੇ ਨਾਲ ਨਮਾਜ਼ ਪੜ੍ਹਨ ਦਾ ਸਵਾਬ ਆਪਣੇ ਘਰ ਜਾਂ ਬਾਜ਼ਾਰ ਵਿੱਚ ਇਕੱਲੇ ਨਮਾਜ਼ ਪੜ੍ਹਣ ਤੋਂ (ਘੱਟੋ-ਘੱਟ) ਪੱਚੀ ਗੁਣਾ ਵੱਧ ਹੈ।ਇਸ ਕਰਕੇ ਜਦੋਂ ਉਹ ਚੰਗੀ ਤਰ੍ਹਾਂ ਨਾਲ ਵਜ਼ੂ ਕਰਕੇ ਮਸਜਿਦ ਜਾਵੇ ਤਾਂ ਉਸਦੇ ਹਰ ਕਦਮ ਤੇ ਉਸਦਾ ਦਰਜਾ ਉੱਚਾ ਹੁੰਦਾ ਹੈ ਅਤੇ ਗੁਨਾਹ ਮੁਆਫ਼ ਹੁੰਦੇ ਹਨ।ਜਦ ਉਹ ਨਮਾਜ਼ ਪੜ੍ਹਦਾ ਹੈ ਤਾਂ ਫ਼ਰਿਸ਼ਤੇ ਉਸਦੇ ਲਈ ਉਸ ਸਮੇਂ ਤੱਕ ਦੁਆ ਕਰਦੇ ਰਹਿੰਦੇ ਹਨ ਜਦ ਤੱਕ ਉਹ ਨਮਾਜ਼ ਦੀ ਥਾਂ 'ਤੇ ਬੈਠਾ ਰਹਿੰਦਾ ਹੈ।ਫ਼ਰਿਸ਼ਤੇ ਕਹਿੰਦੇ ਹਨ: (اللّٰهُمَّ صَلِّ عَلَيْهِ)

"ਹੇ ਅੱਲਾਹ ਇਸ 'ਤੇ ਆਪਣੀ ਰਹਿਮਤ ਉਤਾਰ।ਹੇ ਅੱਲਾਹ ਇਸਦੀ ਤੋਬਾ ਕਬੂਲ ਕਰ।" ਜਦੋਂ ਤੱਕ ਉਹ ਕਿਸੇ ਨੂੰ ਦੁੱਖ ਨਹੀਂ ਦਿੰਦਾ ਜਾਂ ਉਸਦਾ ਵਜ਼ੂ ਨਹੀਂ ਟੁੱਟਦਾ ਫ਼ਰਿਸ਼ਤੇ ਉਸਦੇ ਲਈ ਦੁਆ ਕਰਦੇ ਰਹਿੰਦੇ ਹਨ।ਜਦੋਂ ਤੱਕ ਨਮਾਜ਼ੀ ਨਮਾਜ਼ ਦਾ ਇੰਤਜ਼ਾਰ ਕਰਦਾ ਹੈ ਉਹ ਨਮਾਜ਼ ਵਿੱਚ ਹੀ ਹੁੰਦਾ ਹੈ।

(ਬੁਖ਼ਾਰੀ-2119 ਅਤੇ ਮੁਸਲਿਮ-649)

ਹਜ਼ਰਤ ਜਾਬਿਰ (ਰਜ਼ੀ.) ਤੋਂ ਰਵਾਇਤ ਹੈ ਕਿ ਮਸਜਿਦ-ਏ-ਨਬਵੀ ਦੇ ਆਸ-ਪਾਸ ਕੁੱਝ ਘਰ ਖ਼ਾਲੀ ਹੋ ਗਏ।ਬਨੂ ਸਲਮਾ ਨੇ ਮਸਜਿਦ ਦੇ ਨੇੜੇ ਰਿਹਾਇਸ਼ ਦਾ ਇਰਾਦਾ ਕੀਤਾ।ਆਪ ਨੇ ਫ਼ਰਮਾਇਆ:"ਹੇ ਬਨੂ ਸਲਮਾ ਆਪਣੇ (ਮੌਜੂਦਾ) ਘਰਾਂ ਵਿੱਚ ਰਹਿੰਦੇ ਰਹੋ (ਮਸਜਿਦ ਦੇ ਵੱਲ ਆਉਂਦੇ ਸਮੇਂ) ਤੁਹਾਡੇ ਹਰ ਕਦਮ (ਦਾ ਸਵਾਬ) ਲਿਖਿਆ ਜਾਂਦਾ ਹੈ।"

(ਮੁਸਲਿਮ-665)

**ਮਸਜਿਦ ਦਾ ਨਮਾਜ਼ੀ, ਅੱਲਾਹ ਦੀ ਛਾਂ ਵਿੱਚ :**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ,ਰਸੂਲੱਲਾਹ (ਸ.) ਨੇ ਫ਼ਰਮਾਇਆ:"ਸੱਤ ਵਿਅਕਤੀ ਹਨ ਜਿਹਨਾਂ ਨੂੰ ਅੱਲਾਹ ਤਆਲਾ ਉਸ ਦਿਨ (ਹਸ਼ਰ ਵਿੱਚ) ਆਪਣੀ ਛਾਂ ਵਿੱਚ ਰੱਖੇਗਾ ਜਿਸ ਦਿਨ ਉਸ ਦੀ ਛਾਂ ਤੋਂ ਬਿਨਾਂ ਕੋਈ ਹੋਰ ਛਾਂ ਨਹੀਂ ਹੋਵੇਗੀ।(ਪਹਿਲਾ) ਇਨਸਾਫ਼ ਕਰਨ ਵਾਲਾ ਹਾਕਿਮ,(ਦੂਸਰਾ) ਉਹ ਨੌਜਵਾਨ ਜਿਹੜਾ ਅੱਲਾਹ ਦੀ ਇਬਾਦਤ ਵਿੱਚ ਜਵਾਨੀ ਬਿਤਾਏ, (ਤੀਸਰਾ) ਉਹ ਵਿਅਕਤੀ ਜਿਸ ਦਾ ਦਿਲ ਮਸਜਿਦ ਵਿੱਚ ਅਟਕਿਆ ਹੋਇਆ ਹੋਵੇ,ਜਿਸ ਸਮੇਂ ਨਮਾਜ਼ ਪੜ੍ਹਕੇ ਨਿਕਲਦਾ ਹੈ ਤਾਂ ਉਸ ਦੇ ਵੱਲ ਦੁਬਾਰਾ ਆਉਣ ਲਈ ਬੇਤਾਬ (ਵਿਆਕੁਲ) ਰਹੇ।(ਚੌਥਾ) ਉਹ ਦੋ ਵਿਅਕਤੀ ਜਿਹੜੇ (ਸਿਰਫ਼) ਅੱਲਾਹ ਤਆਲਾ (ਦੀ ਰਜ਼ਾ) ਦੇ ਲਈ ਆਪਸ ਵਿੱਚ ਮੁਹੱਬਤ ਰੱਖਦੇ ਹਨ।(ਜਦੋਂ) ਮਿਲਦੇ ਹਨ ਤਾਂ ਉਸੇ ਦੀ ਮੁਹੱਬਤ ਵਿੱਚ ਅਤੇ ਅਲੱਗ ਹੁੰਦੇ ਹਨ ਤਾਂ ਉਸੇ ਦੀ ਮੁਹੱਬਤ ਵਿੱਚ।(ਪੰਜਵਾਂ) ਉਹ ਵਿਅਕਤੀ ਜਿਹੜਾ ਇਕਾਂਤ ਵਿੱਚ ਅੱਲਾਹ ਨੂੰ ਯਾਦ ਕਰਦਾ ਹੈ ਅਤੇ (ਮੁਹੱਬਤ ਜਾਂ ਡਰ ਦੀ ਅਧਿਕਤਾ ਦੇ ਕਾਰਨ) ਉਸਦੀਆਂ ਅੱਖਾਂ ਵਿੱਚ ਅੱਥਰੂ ਵਹਿਣ ਲੱਗ ਜਾਣ।(ਛੇਵਾਂ) ਉਹ ਵਿਅਕਤੀ ਜਿਸ ਨੂੰ ਕਿਸੇ ਖ਼ਾਨਦਾਨੀ, ਖ਼ੂਬਸੂਰਤ ਔਰਤ ਨੇ (ਬੁਰਾਈ ਦੇ ਲਈ) ਬੁਲਾਇਆ (ਅਰਥਾਤ ਗੁਨਾਹ ਦੀ ਦਾਅਵਤ ਦਿੱਤੀ) ਫੇਰ ਉਸ ਵਿਅਕਤੀ ਨੇ ਕਿਹਾ ਮੈਂ ਅੱਲਾਹ ਤੋਂ ਡਰਦਾ ਹਾਂ।(ਸੱਤਵਾਂ) ਉਹ ਵਿਅਕਤੀ ਜਿਸ ਨੇ ਅੱਲਾਹ ਦੇ ਨਾਂ 'ਤੇ ਕੁੱਝ ਦਿੱਤਾ ਫਿਰ ਉਸਨੂੰ ਛੁਪਾਇਆ ਇੱਥੋਂ ਤੱਕ ਕਿ ਉਸਦੇ ਖੱਬੇ ਹੱਥ ਨੂੰ ਵੀ ਪਤਾ ਨਹੀਂ ਲੱਗਿਆ ਕਿ ਸੱਜੇ ਹੱਥ ਨੇ ਕੀ ਖ਼ਰਚ ਕੀਤਾ ਹੈ।(ਅਰਥਾਤ ਦਾਨ ਨੂੰ ਬਿਲਕੁੱਲ ਛੁਪਾ ਕੇ ਰੱਖਦਾ ਹੈ)।

(ਬੁਖ਼ਾਰੀ-660 ਅਤੇ ਮੁਸਲਿਮ-1031)

**ਮਸਜਿਦਾਂ ਵਿੱਚ ਖ਼ੁਸ਼ਬੋ:**

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਰਵਾਇਤ ਕਰਦੀ ਹਨ ਕਿ ਰਸੂਲੱਲਾਹ (ਸ.) ਨੇ ਆਦੇਸ਼ ਦਿੱਤਾ:"ਮੁਹੱਲਿਆਂ ਵਿੱਚ ਮਸਜਿਦਾਂ ਬਣਾਓ।(ਯਾਨੀ ਜਿੱਥੇ ਨਵਾਂ ਮੁਹੱਲਾ ਆਬਾਦ ਹੋਵੇ ਤਾਂ ਉੱਥੇ ਮਸਜਿਦ ਵੀ ਬਣਾਓ) ਅਤੇ ਉਹਨਾਂ ਨੂੰ ਪਾਕ ਸਾਫ਼ ਰੱਖੋ ਅਤੇ ਖ਼ੁਸ਼ਬੋ ਲਗਾਓ।"

(ਅਬੂ ਦਾਊਦ-455,ਇਬਨੇ ਮਾਜਾ-708,709,ਇਸਨੂੰ ਇਮਾਮ ਇਬਨੇ ਖ਼ੁਜ਼ੈਮਾ-394 ਅਤੇ ਇਬਨੇ ਹੱਬਾਨ-306 ਨੇ ਸਹੀ ਕਿਹਾ ਹੈ)

**ਮਸਜਿਦ ਦੇ ਨਮਾਜ਼ੀਆਂ ਲਈ ਖ਼ੁਸ਼ਖ਼ਬਰੀ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਹਨੇਰਿਆਂ ਵਿੱਚ (ਨਮਾਜ਼ ਦੇ ਲਈ) ਮਸਜਿਦ ਦੇ ਵੱਲ ਚੱਲ ਕੇ ਆਉਣ ਵਾਲਿਆਂ ਦੇ ਲਈ ਕਿਆਮਤ ਦੇ ਦਿਹਾੜੇ ਪੂਰੇ ਨੂਰ ਦੀ ਖ਼ੁਸ਼ਖ਼ਬਰੀ ਸੁਣਾ ਦਿਓ।"

(ਇਬਨੇ ਮਾਜਾ-780,ਇਮਾਮ ਹਾਕਿਮ-1/212 ਅਤੇ ਇਮਾਮ ਜ਼ਹਬੀ ਨੇ ਇਸਨੂੰ ਸਹੀ ਕਿਹਾ ਹੈ)

**ਕਬਰਸਤਾਨ ਅਤੇ ਇਸ਼ਨਾਨ ਘਰਾਂ ਵਿੱਚ ਨਮਾਜ਼ ਦੀ ਮਨਾਹੀ:**

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਸਾਰੀ ਜ਼ਮੀਨ ਮਸਜਿਦ ਹੈ (ਭਾਵ ਸਭ ਥਾਂਵਾਂ 'ਤੇ ਨਮਾਜ਼ ਜਾਇਜ਼ ਹੈ), ਕਬਰਸਤਾਨ ਅਤੇ ਇਸ਼ਨਾਨ ਘਰਾਂ ਤੋਂ ਬਿਨਾਂ।"

(ਅਬੂ ਦਾਊਦ-492,ਤਿਰਮਿਜ਼ੀ-317,ਇਸਨੂੰ ਇਮਾਮ ਹਾਕਿਮ-1/251, ਇਮਾਮ ਇਬਨੇ ਖ਼ੁਜ਼ੈਮਾ-791,ਇਮਾਮ ਇਬਨੇ ਹੱਬਾਨ-338,339, ਜ਼ਹਬੀ ਅਤੇ ਇਮਾਮ ਹਜ਼ਮ ਨੇ ਸਹੀ ਕਿਹਾ ਹੈ)

ਮਸਜਿਦ ਦਾ ਅਰਥ ਹੈ ਸਿਜਦੇ ਦੀ ਥਾਂ, ਨਮਾਜ਼ ਦੀ ਥਾਂ। ਜਦੋਂ ਕਬਰਸਤਾਨ ਵਿੱਚ ਸਿਜਦਾ ਅਤੇ ਨਮਾਜ਼ ਮਨ੍ਹਾਂ ਹੋਈ ਤਾਂ ਨਮਾਜ਼ ਅਤੇ ਸਿਜਦੇ ਦੇ ਲਈ ਉੱਥੇ ਮਸਜਿਦ (ਸਿਜਦੇ ਦੀ ਥਾਂ) ਬਣਾਉਣਾ ਵੀ ਮਨ੍ਹਾਂ ਹੋਇਆ।

**ਮਸਜਿਦ ਵਿੱਚ ਦਾਖ਼ਲ ਹੁੰਦੇ ਸਮੇਂ ਅਤੇ ਨਿਕਲਦੇ ਸਮੇਂ ਦੀ ਦੁਆ:**

ਰਸੂਲੱਲਾਹ (ਸ.) ਨੇ ਫ਼ਰਮਾਇਆ: ਜਦੋਂ ਮਸਜਿਦ ਵਿੱਚ ਤੁਸੀਂ ਦਾਖ਼ਲ ਹੋਵੋ ਤਾਂ ਇਹ ਪੜ੍ਹੋ:

(اَللّٰهُمَّ افْتَحْ لِي أَبْوَابَ رَحْمَتِكَ)

**(ਅੱਲਾ ਹੁੰਮਫ਼-ਤਹਲੀ ਅਬਵਾਬਾ ਰਹਮਾਤਿਕਾ)**

"ਹੇ ਅੱਲਾਹ! ਮੇਰੇ ਲਈ ਆਪਣੀ ਰਹਿਮਤ ਦੇ ਦਰਵਾਜ਼ੇ ਖੋਲ੍ਹ ਦੇ।"

**ਜਦੋਂ ਤੁਸੀਂ ਮਸਜਿਦ ਤੋਂ ਨਿਕਲੋ ਤਾਂ ਇਹ ਪੜ੍ਹੋ:**

(اَللّٰهُمَّ إِنِّي أَسْئَلُكَ مِنْ فَضْلِكَ)

**(ਅੱਲਾ ਹੁੰਮਾ ਇੰਨੀ ਅਸ ਅਲੁਕਾ ਮਿਨ ਫ਼ਜ਼ਲਿਕਾ)**

"ਹੇ ਅੱਲਾਹ !ਮੈਂ ਤੈਥੋਂ ਤੇਰਾ ਫ਼ਜ਼ਲ ਚਾਹੁੰਦਾ ਹਾਂ।"

(ਮੁਸਲਿਮ-713)

**ਮਸਜਿਦ ਵਿੱਚ ਦਾਖ਼ਲ ਹੁੰਦੇ ਤੇ ਨਿਕਲਦੇ ਸਮੇਂ ਦੀਆਂ ਹੋਰ ਬਹੁਤ ਸਾਰੀਆਂ ਦੁਆਵਾਂ ਰਸੂਲ (ਸ.) ਤੋਂ ਸਾਬਿਤ ਹਨ।**

***

# ਨਮਾਜ਼ ਦੀਆਂ ਸੁੰਨਤਾਂ ਦਾ ਵਰਨਣ

ਹਜ਼ਰਤ ਅਬੂ ਹੁਰੈਰਹ (ਸ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਕਿਆਮਤ ਦੇ ਦਿਹਾੜੇ ਬੰਦੇ ਦਾ ਸਭ ਤੋਂ ਪਹਿਲਾਂ ਨਮਾਜ਼ ਦਾ ਹਿਸਾਬ ਹੋਵੇਗਾ ਜੇਕਰ ਉਹ ਦਰੁਸਤ ਹੋਈ ਤਾਂ ਉਹ ਸਫ਼ਲ ਹੋਵੇਗਾ ਅਤੇ ਛੁਟਕਾਰਾ ਮਿਲ ਜਾਵੇਗਾ ਅਤੇ ਜੇਕਰ ਉਹ ਖ਼ਰਾਬ ਹੋਈ ਤਾਂ ਉਹ ਅਸਫ਼ਲ ਹੋਵੇਗਾ ਅਤੇ ਨੁਕਸਾਨ ਉਠਾਉਣ ਵਾਲਿਆਂ ਵਿੱਚੋਂ ਹੋਵੇਗਾ,ਜੇ ਕਿਸੇ ਦੇ ਫ਼ਰਜ਼ਾਂ ਵਿੱਚ ਕੁੱਝ ਘਾਟ ਹੋਈ ਤਾਂ ਅੱਲਾਹ ਫ਼ਰਮਾਏਗਾ ਮੇਰੇ ਬੰਦੇ ਦੇ ਨਫ਼ਲ ਦੇਖੋ ਅਤੇ ਫਿਰ ਉਹਨਾਂ ਨਾਲ ਫ਼ਰਜ਼ ਦੀ ਘਾਟ ਪੂਰੀ ਕੀਤੀ ਜਾਵੇਗੀ। ਇਸੇ ਤਰ੍ਹਾਂ ਬਾਕੀ ਅਮਲਾਂ ਦਾ ਹਿਸਾਬ ਹੋਵੇਗਾ।"

(ਅਬੂ ਦਾਊਦ-864,ਤਿਰਮਿਜ਼ੀ-413,ਨਿਸਾਈ-465)

**ਨਫ਼ਲ ਅਤੇ ਸੁੰਨਤਾਂ ਘਰ ਵਿੱਚ ਪੜ੍ਹਨਾ ਉੱਤਮ ਹੈ:**

ਹਜ਼ਰਤ ਜ਼ੈਦ ਬਿਨ ਸਾਬਿਤ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਫ਼ਰਜ਼ ਨਮਾਜ਼ ਤੋਂ ਇਲਾਵਾ ਬਾਕੀ ਨਮਾਜ਼ ਘਰ ਵਿੱਚ ਪੜ੍ਹਨਾ ਉੱਤਮ ਹੈ।"

(ਬੁਖ਼ਾਰੀ-731,ਮੁਸਲਿਮ-781)

ਹਜ਼ਰਤ ਅਬਦੁੱਲਾਹ ਬਿਨ ਸਾਅਦ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਤੋਂ ਪੁੱਛਿਆ ਕਿ ਨਫ਼ਲ ਨਮਾਜ਼ ਘਰ ਵਿੱਚ ਪੜ੍ਹਨਾ ਉੱਤਮ ਹੈ ਜਾਂ ਮਸਜਿਦ ਵਿੱਚ? ਆਪ ਨੇ ਫ਼ਰਮਾਇਆ:"ਕੀ ਤੁਸੀਂ ਨਹੀਂ ਦੇਖਦੇ ਕਿ ਮੇਰਾ ਘਰ ਮਸਜਿਦ ਦੇ ਕਿੰਨਾ ਨੇੜੇ ਹੈ,ਇਸ ਦੇ ਬਾਵਜੂਦ ਵੀ ਮੈਨੂੰ ਫ਼ਰਜ਼ ਨਮਾਜ਼ਾਂ ਤੋਂ ਇਲਾਵਾ ਘਰ ਵਿੱਚ ਨਮਾਜ਼ ਪੜ੍ਹਨਾ ਬਹੁਤ ਪਸੰਦ ਹੈ।"

(ਇਬਨੇ ਮਾਜਾ-1378,ਇਸਨੂੰ ਇਮਾਮ ਬੁਸੀਰੀ ਅਤੇ ਇਮਾਮ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

ਨਬੀ ਅਕਰਮ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਮਸਜਿਦ ਵਿੱਚ ਨਮਾਜ਼ ਪੜ੍ਹੋ ਤਾਂ ਨਮਾਜ਼ ਦਾ ਕੁੱਝ ਹਿੱਸਾ (ਨਫ਼ਲ,ਸੁੰਨਤਾਂ) ਆਪਣੇ ਘਰਾਂ ਵਿੱਚ ਪੜ੍ਹੋ,ਅੱਲਾਹ ਉਸ ਨਮਾਜ਼ ਦੇ ਕਾਰਨ ਘਰ ਵਿੱਚ ਭਲਾਈ ਦੇਵੇਗਾ।"

(ਮੁਸਲਿਮ-778)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ:"ਆਪਣੀਆਂ ਨਮਾਜ਼ਾਂ ਦਾ ਕੁੱਝ ਹਿੱਸਾ ਆਪਣੇ ਘਰਾਂ ਵਿੱਚ ਪੜ੍ਹੋ (ਜਿਵੇਂ ਕਬਰਸਤਾਨ ਨਮਾਜ਼ ਤੋਂ ਖ਼ਾਲੀ ਹੁੰਦੇ ਹਨ ਇੰਝ ਹੀ) ਆਪਣੇ ਘਰਾਂ ਨੂੰ ਕਬਰਸਤਾਨ ਨਾ ਬਣਾਓ।"

(ਬੁਖ਼ਾਰੀ-432,ਮੁਸਲਿਮ-777)

**ਮੁਅੱਕਿਦਾ ਸੁੰਨਤਾਂ : ਜੰਨਤ ਵਿੱਚ ਘਰ:**

ਹਜ਼ਰਤ ਉੱਮੇ ਹਬੀਬਾ (ਰਜ਼ੀ.) ਕਹਿੰਦੀ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਦਿਨ ਅਤੇ ਰਾਤ ਵਿੱਚ (ਫ਼ਰਜ਼ਾਂ ਤੋਂ ਇਲਾਵਾ) ਬਾਰਾਂ (12) ਰਕਾਅਤਾਂ ਪੜ੍ਹੇ ਉਸਦੇ ਲਈ ਜੰਨਤ ਵਿੱਚ ਘਰ ਬਣਾਇਆ ਜਾਂਦਾ ਹੈ।"

(ਮੁਸਲਿਮ-728)

ਅਬਦੁੱਲਾਹ ਬਿਨ ਸ਼ਕੀਕ (ਰਹਿ.) ਰਵਾਇਤ ਕਰਦੇ ਹਨ ਕਿ ਮੈਂ ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਨੂੰ ਰਸੂਲੱਲਾਹ (ਸ.) ਦੇ ਨਫ਼ਲਾਂ ਦੇ ਸੰਬੰਧ ਵਿੱਚ ਪੁੱਛਿਆ ਤਾਂ ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਨੇ ਕਿਹਾ:"ਰਸੂਲੱਲਾਹ (ਸ.) ਮੇਰੇ ਘਰ ਵਿੱਚ ਜ਼ੁਹਰ ਤੋਂ ਪਹਿਲਾਂ ਚਾਰ ਰਕਾਅਤਾਂ ਪੜ੍ਹਦੇ ਸਨ। ਫਿਰ ਚਲੇ ਜਾਂਦੇ ਅਤੇ ਲੋਕਾਂ ਦੇ ਨਾਲ (ਜ਼ੁਹਰ ਦੇ ਫ਼ਰਜ਼) ਪੜ੍ਹਦੇ,ਫਿਰ (ਘਰ ਵਿੱਚ) ਦਾਖ਼ਲ ਹੁੰਦੇ ਅਤੇ ਦੋ ਰਕਾਅਤ ਨਮਾਜ਼ ਪੜ੍ਹਦੇ। ਆਪ ਲੋਕਾਂ ਦੇ ਨਾਲ ਮਗ਼ਰਿਬ ਦੀ ਨਮਾਜ਼ ਪੜ੍ਹਦੇ,ਫਿਰ (ਘਰ ਵਿੱਚ) ਦਾਖ਼ਲ ਹੁੰਦੇ ਅਤੇ ਦੋ ਰਕਾਅਤਾਂ ਸੁੰਨਤਾਂ ਪੜ੍ਹਦੇ। ਫਿਰ ਆਪ (ਸ.) ਲੋਕਾਂ ਦੇ ਨਾਲ ਇਸ਼ਾ ਦੀ ਨਮਾਜ਼ ਵੀ ਪੜ੍ਹਦੇ,ਫਿਰ (ਘਰ ਵਿੱਚ) ਦੋ ਰਕਾਅਤ ਨਮਾਜ਼ ਪੜ੍ਹਦੇ। ਰਾਤ ਨੂੰ ਆਪ (ਸ.) ਨੌਂ (9) ਰਕਾਅਤਾਂ (ਤਹੱਜੁਦ ਦੀਆਂ) ਨਮਾਜ਼ ਦੀਆਂ ਪੜ੍ਹਦੇ,ਉਹਨਾਂ ਵਿੱਚ ਵਿਤਰ ਵੀ ਹੁੰਦੇ ਸਨ ਅਤੇ ਜਦੋਂ ਸਵੇਰ ਚੜ੍ਹਦੀ ਤਾਂ (ਫ਼ਜਰ ਦੀ ਨਮਾਜ਼ ਤੋਂ ਪਹਿਲਾਂ) ਦੋ ਰਕਾਅਤਾਂ (ਸੁੰਨਤ) ਪੜ੍ਹਦੇ।

(ਮੁਸਲਿਮ-730)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ ਕਿ ਮੈਂ ਰਸੂਲੱਲਾਹ (ਸ.) ਤੋਂ ਦਸ ਰਕਾਅਤਾਂ ਯਾਦ ਕੀਤੀਆਂ ਜ਼ੁਹਰ ਤੋਂ ਪਹਿਲਾਂ ਦੋ ਰਕਾਅਤਾਂ,ਦੋ ਰਕਾਅਤਾਂ ਜ਼ੁਹਰ ਤੋਂ ਬਾਦ,ਦੋ ਰਕਾਅਤਾਂ ਮਗ਼ਰਿਬ ਤੋਂ ਬਾਦ,ਦੋ ਰਕਾਅਤਾਂ ਇਸ਼ਾ ਤੋਂ ਬਾਦ ਅਤੇ ਦੋ ਰਕਾਅਤਾਂ ਫ਼ਜਰ ਤੋਂ ਪਹਿਲਾਂ।

(ਬੁਖ਼ਾਰੀ-1180 ਅਤੇ ਮੁਸਲਿਮ-729)

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਉੱਮੇ ਹਬੀਬਾ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਿਸ ਨੇ ਜ਼ੁਹਰ ਤੋਂ ਪਹਿਲਾਂ ਚਾਰ ਰਕਾਅਤਾਂ ਅਤੇ ਜ਼ੁਹਰ ਤੋਂ ਬਾਦ ਚਾਰ ਰਕਾਅਤਾਂ ਦੀ ਰਾਖੀ ਕੀਤੀ ਤਾਂ ਉਸ 'ਤੇ ਨਰਕ ਦੀ ਅੱਗ ਹਰਾਮ ਹੈ।"

(ਅਬੂ ਦਾਊਦ-1269)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਰਾਤ ਅਤੇ ਦਿਨ ਦੀਆਂ (ਨਫ਼ਲ) ਨਮਾਜ਼ਾਂ ਦੋ-ਦੋ ਰਕਾਅਤਾਂ (ਪੜ੍ਹੀਆਂ ਜਾਂਦੀਆਂ) ਹਨ।"

(ਅਬੂ ਦਾਊਦ-1295,ਇਸਨੂੰ ਇਮਾਮ ਇਬਨੇ ਖ਼ੁਜ਼ੈਮਾ-1210 ਅਤੇ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

**ਅਸਰ ਤੋਂ ਪਹਿਲਾਂ ਚਾਰ ਰਕਾਅਤਾਂ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਅਸਰ ਤੋਂ ਪਹਿਲਾਂ ਚਾਰ ਰਕਾਅਤਾਂ (ਸੁੰਨਤਾਂ) ਪੜ੍ਹੇ, ਅੱਲਾਹ ਉਸ ਉੱਤੇ ਰਹਿਮਤ ਕਰੇ।"

(ਤਿਰਮਿਜ਼ੀ-430 ਅਤੇ ਅਬੂ ਦਾਊਦ-1271,ਇਸਨੂੰ ਇਬਨੇ ਖ਼ੁਜ਼ੈਮਾ-1193, ਇਬਨੇ ਹੱਬਾਨ-616 ਅਤੇ ਨੱਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਲੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਅਸਰ ਤੋਂ ਪਹਿਲਾਂ ਚਾਰ ਰਕਾਅਤਾਂ ਪੜ੍ਹਦੇ ਸਨ ਅਤੇ ਦੋ ਰਕਾਅਤਾਂ ਤੋਂ ਬਾਦ ਤਸ਼ਾਹੁਦ ਅਤੇ ਸਲਾਮ ਫੇਰਦੇ ਸਨ।

(ਤਿਰਮਿਜ਼ੀ-429,ਤਿਰਮਿਜ਼ੀ ਨੇ ਹਸਨ ਕਿਹਾ ਹੈ)

**ਮਗ਼ਰਿਬ ਤੋਂ ਪਹਿਲਾਂ ਦੋ ਰਕਾਅਤਾਂ :**

ਹਜ਼ਰਤ ਅਬਦੁੱਲਾਹ ਅਲ-ਮਜ਼ਨੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮਗ਼ਰਿਬ ਦੀ (ਫ਼ਰਜ਼) ਨਮਾਜ਼ ਤੋਂ ਪਹਿਲਾਂ ਨਮਾਜ਼ ਪੜ੍ਹੋ,ਆਪ ਨੇ ਤਿੰਨ ਵਾਰ ਫ਼ਰਮਾਇਆ ਅਤੇ ਤੀਸਰੀ ਵਾਰ ਕਿਹਾ ਜਿਸ ਦਾ ਦਿਲ ਚਾਹੇ। ਇਹ ਇਸ ਕਰਕੇ ਕਿਹਾ ਕਿ ਆਪ ਨਾ-ਪਸੰਦ ਕਰਦੇ ਸੀ ਕਿ ਲੋਕ ਇਹਨਾਂ ਨੂੰ ਸੁੰਨਤ-ਏ-ਮੁਅਕਿੱਦਾ ਬਣਾ ਲੈਣ।"

(ਬੁਖ਼ਾਰੀ-1183)

ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ ਮਦੀਨੇ ਵਿੱਚ ਮੁਅੱਜ਼ਿਨ ਮਗ਼ਰਿਬ ਦੀ ਅਜ਼ਾਨ ਕਹਿੰਦਾ,ਅਸੀਂ ਸਾਰੇ ਸੁੰਨਤਾਂ ਦੇ ਵੱਲ ਭੱਜਦੇ ਅਤੇ ਦੋ ਰਕਾਅਤਾਂ ਪੜ੍ਹਦੇ।ਲੋਕ ਇਸ ਅਧਿਕਤਾ ਨਾਲ ਦੋ ਰਕਾਅਤਾਂ ਪੜ੍ਹਦੇ ਕਿ ਅਜਨਬੀ ਇਹ ਸਮਝਦਾ ਕਿ ਮਗ਼ਰਿਬ ਦੀ ਨਮਾਜ਼ ਹੋ ਚੁੱਕੀ ਹੈ।

(ਮੁਸਲਿਮ-837)

ਮੁਰਸਦ ਬਿਨ ਅਬਦੁੱਲਾਹ (ਰਹਿ.), ਹਜ਼ਰਤ ਉਕਬਾ (ਰਜ਼ੀ:) ਦੇ ਕੋਲ ਆਏ ਅਤੇ ਕਿਹਾ "ਕੀ ਇਹ ਅਜੀਬ ਗੱਲ ਨਹੀਂ ਹੈ ਕਿ ਹਜ਼ਰਤ ਅਬੂ ਤਮੀਮ (ਰਜ਼ੀ.) ਮਗਰਿਬ ਦੀ ਨਮਾਜ਼ ਤੋਂ ਪਹਿਲਾਂ ਦੋ ਰਕਾਅਤਾਂ ਪੜ੍ਹਦੇ ਹਨ? ਹਜ਼ਰਤ ਉਕਬਾ (ਰਜ਼ੀ.) ਨੇ ਕਿਹਾ ਕਿ ਅਸੀਂ ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ ਪੜ੍ਹਦੇ ਸੀ। ਉਹਨਾਂ ਨੇ ਪੁੱਛਿਆ:ਹੁਣ ਕਿਉਂ ਨਹੀਂ ਪੜ੍ਹਦੇ? ਕਹਿਣ ਲੱਗੇ ਕਿ ਰੁਝੇਵੇਂ।

(ਬੁਖ਼ਾਰੀ-1183)

**ਜੁਮੇ ਤੋਂ ਬਾਦ ਸੁੰਨਤਾਂ:**

ਨਬੀ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਜੁਮੇ ਤੋਂ ਬਾਦ ਨਮਾਜ਼ ਪੜ੍ਹਨਾ ਚਾਹੋ ਤਾਂ ਚਾਰ ਰਕਾਅਤਾਂ ਅਦਾ ਕਰੋ।" (ਮੁਸਲਿਮ-881)

ਇੱਥੋਂ ਇਹ ਪਤਾ ਲੱਗਦਾ ਹੈ ਕਿ ਜੁਮੇ ਤੋਂ ਬਾਦ ਚਾਰ ਰਕਾਅਤਾਂ ਸੁੰਨਤਾਂ ਪੜ੍ਹਨੀਆਂ ਚਾਹੀਦੀਆਂ ਹਨ ਅਤੇ ਜੇ ਕੋਈ ਦੋ ਰਕਾਅਤਾਂ ਵੀ ਪੜ੍ਹ ਲੈਂਦਾ ਹੈ ਤਾਂ

ਜਾਇਜ਼ ਹੋਵੇਗਾ।

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਜੁਮੇ ਤੋਂ ਬਾਦ ਕੋਈ ਨਮਾਜ਼ ਨਾ ਪੜ੍ਹਦੇ ਜਦੋਂ ਆਪਣੇ ਘਰ ਆਉਂਦੇ ਤਾਂ ਦੋ ਰਕਾਅਤਾਂ ਪੜ੍ਹਦੇ,ਫਿਰ ਕਹਿੰਦੇ ਕਿ ਰਸੂਲੱਲਾਹ (ਸ.) ਇੰਝ ਹੀ ਕਰਦੇ ਸਨ।

(ਬੁਖ਼ਾਰੀ-937 ਅਤੇ ਮੁਸਲਿਮ-882)

ਕੁੱਝ ਉਲਮਾ ਨੇ ਇਹ ਸਪੱਸ਼ਟੀ ਕੀਤੀ ਹੈ ਕਿ ਮਸਜਿਦ ਵਿੱਚ ਚਾਰ ਸੁੰਨਤਾਂ (ਦੋ-ਦੋ ਕਰਕੇ) ਪੜ੍ਹੋ ਅਤੇ ਜੇ ਘਰ ਆਕੇ ਪੜ੍ਹੋ ਤਾਂ ਦੋ ਸੁੰਨਤਾਂ ਪੜ੍ਹੋ। (مرعاة المفاتیح)

### ਫ਼ਜਰ ਦੀਆਂ ਸੁੰਨਤਾਂ ਦੀ ਮਹੱਤਤਾ:

ਹਜ਼ਰਤ ਆਇਸ਼ਾ (ਰਜ਼ੀ.) ਕਹਿੰਦੀ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਫ਼ਜਰ ਦੀਆਂ ਸੁੰਨਤਾਂ ਦੁਨੀਆ ਅਤੇ ਜੋ ਕੁੱਝ ਦੁਨੀਆ ਵਿੱਚ ਹੈ ਉਸ ਤੋਂ ਬਿਹਤਰ ਹਨ ਅਤੇ ਮੈਨੂੰ ਫ਼ਜਰ ਦੀਆਂ ਦੋ ਰਕਾਅਤਾਂ (ਸੁੰਨਤਾਂ) ਸਾਰੀ ਦੁਨੀਆ ਤੋਂ ਵੱਧ ਮਹਿਬੂਬ ਹਨ।"

(ਮੁਸਲਿਮ-725)

ਹਜ਼ਰਤ ਆਇਸ਼ਾ ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨਫ਼ਲਾਂ (ਸੁੰਨਤਾਂ) ਵਿੱਚੋਂ ਕਿਸੇ ਚੀਜ਼ ਦੀ ਇੰਨੀ ਰਾਖੀ ਅਤੇ ਪਾਬੰਦੀ ਨਹੀਂ ਕਰਦੇ ਸੀ ਜਿੰਨੀ ਫ਼ਜਰ ਦੀਆਂ ਦੋ ਸੁੰਨਤਾਂ ਦੀ ਕਰਦੇ।

(ਬੁਖ਼ਾਰੀ-1169 ਅਤੇ ਮੁਸਲਿਮ-724)

ਰਸੂਲੱਲਾਹ (ਸ.) ਫ਼ਜਰ ਦੀਆਂ ਸੁੰਨਤਾਂ ਪੜ੍ਹਣ ਮਗਰੋਂ ਸੱਜੇ ਪਾਸੇ ਲੇਟਦੇ ਸਨ।

(ਬੁਖ਼ਾਰੀ-626 ਅਤੇ ਮੁਸਲਿਮ-7366)

ਹਾਫ਼ਿਜ਼ ਇਬਨੇ ਹਜਰ (ਰਹਿ.) ਫ਼ਰਮਾਉਂਦੇ ਹਨ ਕਿ ਸਲਫ਼ ਵਿੱਚੋਂ ਕੁੱਝ ਮਸਜਿਦ ਦੀ ਥਾਂ ਘਰ ਵਿੱਚ ਸੱਜੇ ਪਾਸੇ ਲੇਟਣਾ ਮੁਸਤਹਬ ਜਾਣਦੇ ਸਨ ਕਿਉਂਕਿ ਰਸੂਲੱਲਾਹ (ਸ.) ਤੋਂ ਇਹ ਜ਼ਿਕਰ ਨਹੀਂ ਮਿਲਦਾ ਕਿ ਆਪ ਮਸਜਿਦ ਵਿੱਚ ਸੱਜੇ ਪਾਸੇ ਲੇਟਦੇ ਸਨ।

[ਫਤਹੁਲ ਬਾਰੀ ਟੀਕਾ (ਸ਼ਰਹ)ਬੁਖ਼ਾਰੀ]

### ਸੁੰਨਤਾਂ ਦੀ ਕਜ਼ਾ:

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਉੱਮੇ ਸਲਮਾ (ਰਜ਼ੀ.) ਬਿਆਨ ਕਰਦੀ ਹਨ ਕਿ ਮੈਂ ਰਸੂਲੱਲਾਹ (ਸ.) ਤੋਂ ਸੁਣਿਆ ਕਿ ਆਪ ਅਸਰ ਤੋਂ ਬਾਦ ਨਮਾਜ਼ ਪੜ੍ਹਨ ਤੋਂ ਮਨ੍ਹਾਂ ਕਰਦੇ ਸਨ। ਫਿਰ ਮੈਂ ਦੇਖਿਆ ਕਿ ਆਪ ਨੇ ਅਸਰ ਤੋਂ ਬਾਦ ਦੋ ਰਕਾਅਤਾਂ ਪੜ੍ਹੀਆਂ,ਮੈਂ ਆਪ ਤੋਂ ਇਸਦਾ ਕਾਰਨ ਪੁੱਛਿਆ ਤਾਂ ਆਪ ਨੇ

ਫ਼ਰਮਾਇਆ:"ਗੱਲ ਇਹ ਹੈ ਕਿ ਮੇਰੇ ਕੋਲ ਅਬਦੁੱਲ ਕੈਸ ਕਬੀਲੇ ਦੇ ਲੋਕ (ਦੀਨ ਸਿੱਖਣ ਲਈ) ਆਏ ਸਨ ਉਹਨਾਂ ਦੇ ਨਾਲ (ਮੇਰੇ ਰੁਝੇਵਿਆਂ ਨੇ) ਮੈਨੂੰ ਜ਼ੁਹਰ ਤੋਂ ਬਾਦ ਦੀਆਂ ਦੋ ਰਕਾਅਤਾਂ ਤੋਂ ਵਾਂਝਾ ਰੱਖਿਆ ਇਸ ਕਰਕੇ ਇਹ ਉਹੀ ਦੋਵੇਂ ਸਨ (ਜਿਹੜੀਆਂ ਮੈਂ ਅਸਰ ਤੋਂ ਬਾਦ ਪੜ੍ਹੀਆਂ)।

(ਬੁਖ਼ਾਰੀ-1233 ਅਤੇ ਮੁਸਲਿਮ-834)

**ਫ਼ਜਰ ਦੀਆਂ ਸੁੰਨਤਾਂ ਫ਼ਰਜ਼ਾਂ ਤੋਂ ਬਾਦ ਪੜ੍ਹ ਸਕਦੇ ਹਾਂ:**

ਜੇਕਰ ਤੁਸੀਂ ਅਜਿਹੇ ਸਮੇਂ ਮਸਜਿਦ ਵਿੱਚ ਪਹੁੰਚੋ ਕਿ ਜਮਾਅਤ ਖੜ੍ਹੀ ਹੋ ਗਈ ਹੋਵੇ ਅਤੇ ਤੁਸੀਂ ਸੁੰਨਤਾਂ ਨਾ ਪੜ੍ਹੀਆਂ ਹੋਣ ਤਾਂ ਉਸ ਸਮੇਂ ਸੁੰਨਤਾਂ ਨਾ ਪੜ੍ਹੋ ਕਿਉਂਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਨਮਾਜ਼ ਦੀ ਇਕਾਮਤ (ਤਕਬੀਰ) ਹੋ ਗਈ ਹੋਵੇ ਤਾਂ ਫ਼ਰਜ਼ ਨਮਾਜ਼ ਤੋਂ ਇਲਾਵਾ ਕੋਈ ਹੋਰ ਨਮਾਜ਼ ਨਹੀਂ ਹੁੰਦੀ।"

(ਮੁਸਲਿਮ-710)

ਇਹੋ ਜਿਹੀ ਸੂਰਤ ਵਿੱਚ ਤੁਸੀਂ ਫ਼ਰਜ਼ ਨਮਾਜ਼ ਵਿੱਚ ਸ਼ਾਮਲ ਹੋ ਜਾਵੋ ਅਤੇ ਫ਼ਰਜ਼ ਪੜ੍ਹ ਕੇ ਸੁੰਨਤਾਂ ਪੜ੍ਹੋ। ਕਿਉਂਕਿ ਰਸੂਲੱਲਾਹ (ਸ.) ਨੇ ਇੱਕ ਵਿਅਕਤੀ ਨੂੰ ਸਵੇਰ ਦੀ ਫ਼ਰਜ਼ ਨਮਾਜ਼ ਤੋਂ ਬਾਦ ਦੋ ਰਕਾਅਤਾਂ ਪੜ੍ਹਦੇ ਹੋਏ ਦੇਖ ਕੇ ਫ਼ਰਮਾਇਆ:"ਸਵੇਰ ਦੀ (ਫ਼ਰਜ਼) ਨਮਾਜ਼ ਦੀਆਂ ਦੋ ਰਕਾਅਤਾਂ ਹਨ (ਤੁਸੀਂ ਹੋਰ ਦੋ ਰਕਾਅਤਾਂ ਕਿਹੜੀਆਂ ਪੜ੍ਹੀਆਂ?)" ਉਸ ਵਿਅਕਤੀ ਨੇ ਜਵਾਬ ਦਿੱਤਾ:ਮੈਂ ਦੋ ਰਕਾਅਤ ਸੁੰਨਤਾਂ (ਜਿਹੜੀਆਂ ਫ਼ਰਜ਼ ਤੋਂ ਪਹਿਲਾਂ ਹਨ) ਨਹੀਂ ਪੜ੍ਹੀਆਂ ਸਨ। ਉਹਨਾਂ ਨੂੰ ਹੁਣ ਪੜ੍ਹਿਆ ਹੈ। (ਇਹ ਸੁਣ ਕੇ) ਆਪ ਨੇ ਫ਼ਰਮਾਇਆ:"ਫਿਰ ਕੋਈ ਹਰਜ ਨਹੀਂ ਹੈ।"

(ਅਬੂ ਦਾਊਦ-1267,ਇਬਨੇ ਮਾਜਾ-1154,ਇਬਨੇ ਖ਼ੁਜ਼ੈਮਾ-1116,ਇਸਨੂੰ ਇਬਨੇ ਹੱਬਾਨ-624,ਹਾਕਿਮ-1/274,275 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਇੱਕ ਵਿਅਕਤੀ ਮਸਜਿਦ ਵਿੱਚ ਆਇਆ,ਰਸੂਲੱਲਾਹ (ਸ.) ਸਵੇਰ ਦੇ ਫ਼ਰਜ਼ ਪੜ੍ਹ ਰਹੇ ਸਨ। ਉਸ ਨੇ ਮਸਜਿਦ ਦੇ ਇੱਕ ਕੋਨੇ ਵਿੱਚ ਦੋ ਰਕਾਅਤਾਂ ਸੁੰਨਤਾਂ ਪੜ੍ਹੀਆਂ। ਫੇਰ ਜਮਾਅਤ ਵਿੱਚ ਸ਼ਾਮਲ ਹੋ ਗਿਆ। ਜਦੋਂ ਆਪ ਨੇ ਸਲਾਮ ਫੇਰਿਆ ਤਾਂ ਫ਼ਰਮਾਇਆ:"ਤੁਸੀਂ ਫ਼ਰਜ਼ ਨਮਾਜ਼ ਕਿਸ ਨੂੰ ਮੰਨਿਆ ਹੈ ਜਿਹੜੀ ਇਕੱਲੇ ਪੜ੍ਹੀ ਸੀ ਜਾਂ ਜਿਹੜੀ ਸਾਡੇ ਨਾਲ ਪੜ੍ਹੀ ਹੈ?"

(ਮੁਸਲਿਮ-712)

ਇੱਥੋਂ ਇਹ ਪਤਾ ਲੱਗਦਾ ਹੈ ਕਿ ਫ਼ਰਜ਼ ਨਮਾਜ਼ ਹੁੰਦੇ ਸਮੇਂ ਸੁੰਨਤਾਂ ਪੜ੍ਹਨਾ ਸਹੀ ਨਹੀਂ ਹੈ।

**ਨਫ਼ਲ ਨਮਾਜ਼:**

ਕੋਈ ਵਿਅਕਤੀ ਇਹ ਖ਼ਿਆਲ ਨਾ ਕਰੇ ਕਿ ਅਸੀਂ ਨਮਾਜ਼ਾਂ ਦੀਆਂ ਰਕਾਅਤਾਂ ਨੂੰ ਘੱਟ ਕਰ ਦਿੱਤਾ ਹੈ ਭਾਵ ਫ਼ਰਜ਼ਾਂ ਅਤੇ ਸੁੰਨਤਾਂ ਗਿਣ ਲਏ ਹਨ ਅਤੇ ਨਫ਼ਲ ਛੱਡ ਦਿੱਤੇ ਹਨ। ਮੁਸਲਮਾਨ ਭਰਾਵਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਨਫ਼ਲ ਆਪਣੀ ਖ਼ੁਸ਼ੀ ਅਤੇ ਮਰਜ਼ੀ ਦੀ ਇਬਾਦਤ ਹੈ। ਰਸੂਲੱਲਾਹ (ਸ.) ਨੇ ਕਿਸੇ ਨੂੰ ਪੜ੍ਹਨ ਲਈ ਮਜਬੂਰ ਨਹੀਂ ਕੀਤਾ, ਇਸ ਲਈ ਸਾਨੂੰ ਕੋਈ ਅਧਿਕਾਰ ਨਹੀਂ ਹੈ ਕਿ ਅਸੀਂ ਆਪਣੇ ਨਫ਼ਲਾਂ ਨੂੰ ਫ਼ਰਜ਼ਾਂ ਦਾ ਜ਼ਰੂਰੀ ਅਤੇ ਲਾਜ਼ਮੀ ਹਿੱਸਾ ਬਣਾ ਦੇਈਏ। ਫ਼ਰਜ਼ਾਂ ਦੇ ਨਾਲ ਆਪ ਦੀ ਨਫ਼ਲ ਇਬਾਦਤ ਭਾਵ ਸੁੰਨਤਾਂ ਆ ਗਈਆਂ ਹਨ, ਜਿਹਨਾਂ ਨਾਲ ਨਮਾਜ਼ ਪੂਰੀ ਅਤੇ ਮੁਕੰਮਲ ਹੋ ਗਈ ਹੈ, ਨਫ਼ਲਾਂ ਨੂੰ ਅਸੀਂ ਮਨਾਹੀ ਵਾਲੇ ਸਮਿਆਂ ਤੋਂ ਬਿਨਾਂ ਦਿਨ ਅਤੇ ਰਾਤ ਦੇ ਸਾਰਿਆਂ ਸਮਿਆਂ ਵਿੱਚ ਪੜ੍ਹ ਸਕਦੇ ਹਾਂ।

ਹਜ਼ਰਤ ਅਮ੍ਰ ਬਿਨ ਅਬਸਾ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਰਸੂਲੱਲਾਹ (ਸ.) ਨੂੰ ਅਰਜ਼ ਕੀਤਾ ਕਿ ਮੈਨੂੰ ਨਮਾਜ਼ ਦੇ ਸੰਬੰਧ ਵਿੱਚ ਜਾਣਕਾਰੀ ਦਿਓ ਤਾਂ ਆਪ ਨੇ ਫ਼ਰਮਾਇਆ: "ਸਵੇਰ ਦੀ ਨਮਾਜ਼ ਪੜ੍ਹ, ਫੇਰ ਸੂਰਜ ਦੇ ਚੜ੍ਹਣ ਅਤੇ ਉੱਚਾ ਹੋਣ ਤੱਕ ਨਮਾਜ਼ ਤੋਂ ਰੁਕ ਜਾ ਇਸ ਲਈ ਕਿ ਇਹ ਸ਼ੈਤਾਨ ਦੇ ਸਿੰਗਾਂ ਦੇ ਵਿਚਕਾਰ ਚੜ੍ਹਦਾ ਹੁੰਦਾ ਹੈ ਅਤੇ ਉਸ ਸਮੇਂ ਕਾਫ਼ਰ ਇਸ ਨੂੰ ਸਿਜਦਾ ਕਰਦੇ ਹੁੰਦੇ ਹਨ, ਫਿਰ ਨਮਾਜ਼ ਪੜ੍ਹ ਨਿਰਸੰਦੇਹ ਨਮਾਜ਼ ਵਿੱਚ ਫ਼ਰਿਸ਼ਤੇ ਹਾਜ਼ਰ ਹੁੰਦੇ ਹਨ ਅਤੇ ਸੂਰਜ ਦੇ ਸਿਰ ਉੱਪਰ ਸਿੱਧਾ ਹੋਣ ਸਮੇਂ ਨਮਾਜ਼ ਤੋਂ ਰੁਕ ਜਾ ਇਸ ਲਈ ਕਿ ਉਸ ਸਮੇਂ ਨਰਕ ਦੀ ਅੱਗ ਭੜਕਾਈ ਜਾਂਦੀ ਹੈ। ਫਿਰ ਸੂਰਜ ਢਲਣ ਤੋਂ ਬਾਦ ਪੜ੍ਹ ਇਸ ਲਈ ਕਿ ਨਮਾਜ਼ ਲਈ ਫ਼ਰਿਸ਼ਤੇ ਹਾਜ਼ਰ ਹੁੰਦੇ ਹਨ, ਫਿਰ ਅਸਰ ਦੀ ਨਮਾਜ਼ ਪੜ੍ਹ, ਫਿਰ ਉਸ ਤੋਂ ਬਾਦ ਸੂਰਜ ਦੇ ਛਿਪਣ ਤੱਕ ਠਹਿਰ ਜਾ ਇਸ ਲਈ ਕਿ ਇਹ ਸ਼ੈਤਾਨ ਦੇ ਸਿੰਗਾਂ ਦੇ ਵਿਚਕਾਰ ਛਿੱਪਦਾ ਹੈ ਅਤੇ ਉਸ ਸਮੇਂ ਕਾਫ਼ਰ ਉਸ ਨੂੰ ਸਿਜਦਾ ਕਰਦੇ ਹਨ।"

(ਮੁਸਲਿਮ-832)

***

# ਤਹੱਜੁਦ ਅਤੇ ਵਿਤਰ

**ਮਹੱਤਤਾ:**

ਹਜ਼ਰਤ ਅਬੂ ਉਮਾਮਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਤਹੱਜੁਦ ਜ਼ਰੂਰ ਪੜ੍ਹਿਆ ਕਰੋ, ਕਿਉਂਕਿ ਉਹ ਤੁਹਾਡੇ ਤੋਂ ਪਹਿਲੇ ਭਲੇ ਲੋਕਾਂ ਦਾ ਤਰੀਕਾ ਹੈ ਅਤੇ ਤੁਹਾਡੇ ਲਈ ਆਪਣੇ ਰੱਬ ਦੇ ਨਜ਼ਦੀਕ ਕਰਨ ਦਾ ਵਸੀਲਾ,ਗੁਨਾਹਾਂ ਨੂੰ ਮਿਟਾਉਣ ਦਾ ਸਾਧਨ ਅਤੇ (ਹੋਰ) ਗੁਨਾਹਾਂ ਤੋਂ ਬਚਣ ਦਾ ਕਾਰਨ ਬਣਦਾ ਹੈ।"

(ਇਬਨੇ ਖ਼ੁਜ਼ੈਮਾ ਹਦੀਸ-1135,ਇਸਨੂੰ ਹਾਫ਼ਿਜ਼ ਇਰਾਕੀ ਨੇ ਹਸਨ ਅਤੇ ਇਮਾਮ ਹਾਕਿਮ 'ਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਉਸ ਵਿਅਕਤੀ 'ਤੇ ਅੱਲਾਹ ਦੀ ਰਹਿਮਤ ਹੁੰਦੀ ਹੈ ਜੋ ਰਾਤ ਨੂੰ ਉੱਠਿਆ,ਫਿਰ ਨਮਾਜ਼ (ਤਹੱਜੁਦ) ਪੜ੍ਹੀ ਅਤੇ ਆਪਣੀ ਪਤਨੀ ਨੂੰ ਜਗਾਇਆ,ਫਿਰ ਉਸਨੇ (ਵੀ) ਨਮਾਜ਼ ਪੜ੍ਹੀ। ਫੇਰ ਜੇਕਰ ਪਤਨੀ (ਨੀਂਦ ਦੀ ਅਧਿਕਤਾ ਦੇ ਕਾਰਨ) ਨਾ ਜਾਗੀ,ਉਸਦੇ ਮੂੰਹ 'ਤੇ ਪਾਣੀ ਦੇ ਛਿੱਟੇ ਮਾਰੇ। ਉਸ ਔਰਤ 'ਤੇ ਅੱਲਾਹ ਦੀ ਰਹਿਮਤ ਹੁੰਦੀ ਹੈ ਜਿਹੜੀ ਰਾਤ ਨੂੰ ਉੱਠੀ ਫਿਰ ਨਮਾਜ਼ (ਤਹੱਜੁਦ) ਪੜ੍ਹੀ ਅਤੇ ਆਪਣੇ ਪਤੀ ਨੂੰ ਜਗਾਇਆ,ਫਿਰ ਉਸਨੇ (ਵੀ) ਨਮਾਜ਼ ਪੜ੍ਹੀ। ਜੇਕਰ ਪਤੀ (ਗੂੜ੍ਹੀ ਨੀਂਦ ਦੇ ਕਾਰਨ ਨਾ ਜਾਗਿਆ) ਤਾਂ ਉਸਦੇ ਮੂੰਹ 'ਤੇ ਪਾਣੀ ਦੇ ਛਿੱਟੇ ਮਾਰੇ।"

(ਅਬੂ ਦਾਊਦ-1308,ਇਸਨੂੰ ਇਮਾਮ ਹਾਕਿਮ-1/409,ਇਮਾਮ ਇਬਨੇ ਖ਼ੁਜ਼ੈਮਾ-1148, ਇਮਾਮ ਜ਼ਹਬੀ ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਕਹਿੰਦੇ ਹਨ ਰਸੂਲੱਲਾਹ (ਸ.) ਨੇ ਫ਼ਰਮਾਇਆ:"ਫ਼ਰਜ਼ ਨਮਾਜ਼ ਤੋਂ ਬਾਦ ਸਭ ਨਮਾਜ਼ਾਂ ਤੋਂ ਉੱਤਮ ਤਹੱਜੁਦ ਦੀ ਨਮਾਜ਼ ਹੈ ਅਤੇ ਰਮਜ਼ਾਨ ਦੇ ਰੋਜ਼ਿਆਂ ਤੋਂ ਬਾਦ ਉੱਤਮ ਰੋਜ਼ੇ ਅੱਲਾਹ ਦੇ ਮਹੀਨੇ ਮੁਹੱਰਮ ਦੇ ਹਨ।"

(ਮੁਸਲਿਮ-1163)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਇਨਸਾਨ ਸੌਂਦਾ ਹੈ ਤਾਂ ਸ਼ੈਤਾਨ ਉਸਦੀ ਗਰਦਨ ਨੂੰ ਤਿੰਨ ਗੱਠਾਂ ਬੰਨ੍ਹਦਾ ਹੈ ਅਤੇ ਕਹਿੰਦਾ ਹੈ ਕਿ ਰਾਤ ਬਹੁਤ ਲੰਬੀ ਹੈ। ਜੇਕਰ ਉਹ ਜਾਗ ਕੇ ਅੱਲਾਹ ਦਾ ਜ਼ਿਕਰ ਕਰੇ ਤਾਂ ਇੱਕ ਗੱਠ ਖੁੱਲ੍ਹ ਜਾਂਦੀ ਹੈ ਅਤੇ ਜੇ ਵਜ਼ੂ ਕਰੇ ਤਾਂ ਦੂਸਰੀ ਗੱਠ ਖੁੱਲ੍ਹ ਜਾਂਦੀ ਹੈ ਅਤੇ ਜੇ ਨਮਾਜ਼ ਪੜ੍ਹੇ ਤਾਂ ਤੀਸਰੀ ਗੱਠ ਖੁੱਲ੍ਹ

ਜਾਂਦੀ ਹੈ ਅਤੇ ਉਹ ਸ਼ਾਦਮਾਂ (ਪ੍ਰਸੰਨਚਿਤ) ਅਤੇ ਪਾਕ ਨਫ਼ਸ (ਪਵਿੱਤਰ ਆਤਮਾ) ਹੋਕੇ ਸਵੇਰ ਕਰਦਾ ਹੈ,ਨਹੀਂ ਤਾਂ ਉਸਦੀ ਸਵੇਰ ਖ਼ਬੀਸ ਅਤੇ ਸੁਸਤ ਨਫ਼ਸ ਦੇ ਨਾਲ ਹੁੰਦੀ ਹੈ।"

(ਬੁਖ਼ਾਰੀ-1142 ਅਤੇ ਮੁਸਲਿਮ-776)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਅੱਲਾਹ ਤਆਲਾ ਹਰ ਰਾਤ ਨੂੰ ਜਦੋਂ ਇੱਕ ਤਿਹਾਈ ਰਾਤ ਬਾਕੀ ਰਹਿ ਜਾਂਦੀ ਹੈ ਤਾਂ ਦੁਨੀਆ ਦੇ ਆਸਮਾਨ ਤੇ ਉਤਰਦਾ ਹੈ ਅਤੇ ਫ਼ਰਮਾਉਂਦਾ ਹੈ:"ਕੋਈ ਹੈ ਜੋ ਮੈਨੂੰ ਪੁਕਾਰੇ,ਮੈਂ ਉਸਦੀ ਦੁਆ ਕਬੂਲ ਕਰਾਂ।ਕੋਈ ਹੈ ਜਿਹੜਾ ਮੈਥੋਂ ਮੰਗੇ,ਮੈਂ ਉਸ ਨੂੰ ਦੇਵਾਂ।ਕੋਈ ਹੈ ਜਿਹੜਾ ਮੈਥੋਂ ਬਖ਼ਸ਼ਿਸ਼ ਦੀ ਮੰਗ ਕਰੇ ਮੈਂ ਉਸ ਨੂੰ ਬਖ਼ਸ਼ ਦੇਵਾਂ।"

(ਬੁਖ਼ਾਰੀ-1145 ਅਤੇ ਮੁਸਲਿਮ-758)

**ਨਬੀ (ਸ.) ਦਾ ਤਹੱਜੁਦ ਲਈ ਸ਼ੌਕ:**

ਹਜ਼ਰਤ ਮੁਗ਼ੈਰਾ (ਰਜ਼ੀ.) ਫ਼ਰਮਾਉਂਦੇ ਹਨ:"ਰਸੂਲੱਲਾਹ (ਸ.) ਨੇ (ਰਾਤ ਨੂੰ ਤਹੱਜੁਦ ਵਿੱਚ) ਇੰਨਾ ਲੰਬਾ ਕਿਆਮ ਕੀਤਾ ਕਿ ਆਪ ਦੇ ਪੈਰ ਸੁੱਜ ਗਏ।ਆਪ ਨੂੰ ਪੁੱਛਿਆ ਗਿਆ:ਤੁਸੀਂ ਇੰਨੀ ਮਿਹਨਤ ਕਿਉਂ ਕਰਦੇ ਹੋ ਜਦੋਂ ਕਿ ਤੁਸੀਂ ਮੁਆਫ਼ ਕੀਤੇ ਹੋਏ ਹੋ? ਆਪ ਨੇ ਫ਼ਰਮਾਇਆ:"ਕੀ ਫਿਰ (ਜਦੋਂ ਅੱਲਾਹ ਤਆਲਾ ਨੇ ਮੈਨੂੰ ਨਬੂਵਤ ਦੇ ਇਨਾਮ,ਬਖ਼ਸ਼ਿਸ਼ ਦੀ ਦੌਲਤ ਅਤੇ ਬਹੁਤ ਸਾਰੀਆਂ ਨਿਆਮਤਾਂ ਨਾਲ ਨਵਾਜ਼ਿਆ ਹੈ) ਮੈਂ ਅੱਲਾਹ ਦਾ ਸ਼ੁਕਰ ਗੁਜ਼ਾਰ ਬੰਦਾ ਨਾ ਬਣਾਂ?"

(ਬੁਖ਼ਾਰੀ-4836 ਅਤੇ ਮੁਸਲਿਮ-2819)

**ਨੀਂਦ ਤੋਂ ਜਾਗਣ ਸਮੇਂ ਦੀ ਦੁਆ:**

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ ਰਸੂਲੱਲਾਹ (ਸ.) ਜਦ ਰਾਤ ਨੂੰ (ਬਿਸਤਰ ਤੋਂ ਤਹੱਜੁਦ ਦੇ ਲਈ) ਉੱਠਦੇ ਤਾਂ (ਇਹ) ਪੜ੍ਹਦੇ: (اَللّٰهُ اَكْبَرُ) 10 ਵਾਰ, (اَلْحَمْدُ لِلّٰهِ) 10 ਵਾਰ, (سُبْحَانَ اللّٰهِ وَبِحَمْدِهِ)10ਵਾਰ, (سُبْحَانَ الْمَلِكِ الْقُدُّوسِ) 10 ਵਾਰ, (أَسْتَغْفِرُ اللّٰهَ) 10ਵਾਰ (لَا إِلٰهَ إِلَّا اللّٰهُ) 10 ਵਾਰ ਅਤੇ ਫਿਰ (اَللّٰهُمَّ إِنِّىْ أَعُوْذُ بِكَ مِنْ ضِيْقِ الدُّنْيَا وَضِيْقِ يَوْمِ الْقِيَامَةِ) (ਅੱਲਾ ਹੁੰਮਾ ਇੰਨੀ ਅਊਜ਼ੁ ਬਿਕਾ ਮਿਨ ਜ਼ੀਕਿੱਦੁਨੀਆ ਵਾ ਜ਼ੀਕਿ ਯੌਮਲ ਕਯਾਮਾਤਿ) ਦਸ ਵਾਰ।

(ਅਬੂ ਦਾਊਦ-5085)

ਫਿਰ ਕਹਿੰਦੇ (اَللّٰهُمَّ اغْفِرْ لِىْ وَاهْدِنِىْ وَارْزُقْنِىْ وَعَافِنِىْ)

(ਅਬੂ ਦਾਊਦ-766,ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

"ਅੱਲਾਹ ਸਭ ਤੋਂ ਬੜਾ ਹੈ, ਸਾਰੀ ਪ੍ਰਸੰਸਾ ਅੱਲਾਹ ਦੇ ਲਈ ਹੈ, ਅੱਲਾਹ ਆਪਣੀ ਪ੍ਰਸੰਸਾ ਸਮੇਤ (ਹਰ ਬੁਰਾਈ ਤੋਂ) ਪਾਕ ਹੈ, ਮੈਂ ਬਹੁਤ ਹੀ ਜ਼ਿਆਦਾ ਪਾਕੀਜ਼ਾ (ਪਵਿੱਤਰ) ਬਾਦਸ਼ਾਹ ਦੀ ਪਾਕੀ ਬਿਆਨ ਕਰਦਾ ਹਾਂ, ਮੈਂ ਅੱਲਾਹ ਤੋਂ ਬਖ਼ਸ਼ਿਸ਼

ਚਾਹੁੰਦਾ ਹਾਂ, ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ। ਹੇ ਅੱਲਾਹ !ਮੈਂ ਦੁਨੀਆ ਅਤੇ ਆਖ਼ਰਤ ਦੀਆਂ ਤੰਗੀਆਂ ਤੋਂ ਤੇਰੀ ਪਨਾਹ (ਸ਼ਰਨ) ਮੰਗਦਾ ਹਾਂ। ਹੇ ਅੱਲਾਹ! ਮੈਨੂੰ ਮੁਆਫ਼ ਕਰਦੇ,ਮੈਨੂੰ ਹਦਾਇਤ ਪ੍ਰਦਾਨ ਕਰ ਮੈਨੂੰ ਰਿਜ਼ਕ ਦੇ ਅਤੇ ਸੁੱਖ ਸ਼ਾਂਤੀ ਨਾਲ ਨਵਾਜ਼। " ਫਿਰ (ਵਜ਼ੂ ਆਦਿ ਕਰਕੇ ) ਤਹੱਜੁਦ ਸ਼ੁਰੂ ਕਰਦੇ।

ਰਸੂਲੱਲਾਹ (ਸ:) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਰਾਤ ਨੂੰ ਨੀਂਦ ਤੋਂ ਜਾਗੇ ਤਾਂ ਕਹੇ:

(لَا اِلٰهَ اِلَّا اللّٰهُ وَحْدَهُ لَا شَرِيْكَ لَهُ لَهُ الْمُلْكُ وَلَهُ الْحَمْدُ وَهُوَ عَلٰى كُلِّ شَيْءٍ قَدِيْرٌ
اَلْحَمْدُ لِلّٰهِ وَسُبْحَانَ اللّٰهِ وَلَا اِلٰهَ اِلَّا اللّٰهُ وَاللّٰهُ اَكْبَرُ وَلَا حَوْلَ وَلَا قُوَّةَ اِلَّا بِاللّٰهِ)

"ਅੱਲਾਹ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ,ਉਹ ਇਕੱਲਾ ਹੈ ਉਸਦਾ ਕੋਈ ਸਾਂਝੀ ਨਹੀਂ,ਉਸ ਦੇ ਹੀ ਲਈ ਸਾਰੀ ਬਾਦਸ਼ਾਹਤ ਅਤੇ ਉਸ ਦੇ ਹੀ ਲਈ ਸਾਰੀ ਪ੍ਰਸੰਸਾ ਹੈ ਅਤੇ ਉਹ ਹਰ ਚੀਜ਼ 'ਤੇ ਸੰਪੂਰਨ ਅਧਿਕਾਰ ਰੱਖਣ ਵਾਲਾ ਹੈ। ਸਾਰੀ ਪ੍ਰਸੰਸਾ ਅੱਲਾਹ ਦੇ ਲਈ ਹੈ,ਅੱਲਾਹ (ਹਰ ਬੁਰਾਈ ਤੋਂ) ਪਾਕ ਹੈ,ਅੱਲਾਹ ਤੋਂ ਛੁੱਟ ਕੋਈ ਇਸ਼ਟ ਨਹੀਂ ਅੱਲਾਹ ਸਭ ਤੋਂ ਬੜਾ ਹੈ, ਬੁਰਾਈ ਤੋਂ ਬਚਣ ਅਤੇ ਨੇਕੀ ਕਰਨ ਦੀ ਕਿਸੇ ਵਿੱਚ ਤਾਕਤ ਨਹੀਂ ਹੈ ਪ੍ਰੰਤੂ ਅੱਲਾਹ ਦੀ ਕ੍ਰਿਪਾਲਤਾ ਨਾਲ। "
ਫਿਰ ਕਹੇ : (اَللّٰهُمَّ اغْفِرْ لِيْ)

"ਹੇ ਅੱਲਾਹ !ਮੈਨੂੰ ਬਖ਼ਸ਼ ਦੇ"(ਜਾਂ ਕੋਈ ਹੋਰ ਦੁਆ ਕਰੇ) ਤਾਂ ਕਬੂਲ ਹੋਵੇਗੀ ਅਤੇ ਜੇਕਰ ਵਜ਼ੂ ਕਰਕੇ ਨਮਾਜ਼ ਪੜ੍ਹੇ ਤਾਂ (ਉਹ ਵੀ) ਕਬੂਲ ਕੀਤੀ ਜਾਵੇਗੀ।

(ਬੁਖ਼ਾਰੀ-1154)

ਰਸੂਲੱਲਾਹ (ਸ.) ਤਹੱਜੁਦ ਦੇ ਲਈ ਉੱਠੇ, ਤਦ ਆਪ (ਸ.) ਬੈਠਣ ਤੋਂ ਬਾਦ ਸੂਰਤ ਆਲੇ ਇਮਰਾਨ ਦੀਆਂ ਆਖ਼ਰੀ ਗਿਆਰਾਂ ਆਇਤਾਂ (190-200) ਪੜ੍ਹੀਆਂ।

(ਬੁਖ਼ਾਰੀ-1198 ਅਤੇ ਮੁਸਲਿਮ-763)

﴿إِنَّ فِي خَلْقِ السَّمٰوٰتِ وَالْأَرْضِ وَاخْتِلَافِ اللَّيْلِ وَالنَّهَارِ لَآيَاتٍ اُولِي
الْأَلْبَابِ☆ الَّذِينَ يَذْكُرُونَ اللّٰهَ قِيَامًا وَقُعُودًا وَعَلٰى جُنُوبِهِمْ وَيَتَفَكَّرُونَ
فِي خَلْقِ السَّمٰوٰتِ وَالْأَرْضِ رَبَّنَا مَا هٰذَا بَاطِلًا سُبْحَانَكَ فَقِنَا عَذَابَ
النَّارِ☆ رَبَّنَا إِنَّكَ مَنْ تُدْخِلِ النَّارَ فَقَدْ أَخْزَيْتَهُ وَمَا لِلظَّالِمِينَ مِنْ
أَنْصَارٍ☆ رَبَّنَا إِنَّنَا سَمِعْنَا مُنَادِيًا يُنَادِي لِلْإِيمَانِ أَنْ آمِنُوا بِرَبِّكُمْ فَآمَنَّا
رَبَّنَا فَاغْفِرْ لَنَا ذُنُوبَنَا وَكَفِّرْ عَنَّا سَيِّئَاتِنَا وَتَوَفَّنَا مَعَ الْأَبْرَارِ☆ رَبَّنَا وَآتِنَا مَا
وَعَدْتَنَا عَلٰى رُسُلِكَ وَلَا تُخْزِنَا يَوْمَ الْقِيٰمَةِ إِنَّكَ لَا تُخْلِفُ الْمِيعَادَ☆
فَاسْتَجَابَ لَهُمْ رَبُّهُمْ أَنِّي لَا أُضِيعُ عَمَلَ عَامِلٍ مِنْكُمْ مِنْ ذَكَرٍ أَوْ أُنْثٰى
بَعْضُكُمْ مِنْ بَعْضٍ فَالَّذِينَ هَاجَرُوا وَأُخْرِجُوا مِنْ دِيَارِهِمْ وَأُوذُوا فِي
سَبِيلِي وَقَاتَلُوا وَقُتِلُوا لَأُكَفِّرَنَّ عَنْهُمْ سَيِّئَاتِهِمْ وَلَأُدْخِلَنَّهُمْ جَنَّاتٍ
تَجْرِي مِنْ تَحْتِهَا الْأَنْهَارُ ثَوَابًا مِنْ عِنْدِ اللّٰهِ وَاللّٰهُ عِنْدَهُ حُسْنُ الثَّوَابِ☆
لَا يَغُرَّنَّكَ تَقَلُّبُ الَّذِينَ كَفَرُوا فِي الْبِلَادِ☆ مَتَاعٌ قَلِيلٌ ثُمَّ مَأْوَاهُمْ جَهَنَّمُ
وَبِئْسَ الْمِهَادُ☆ لٰكِنِ الَّذِينَ اتَّقَوْا رَبَّهُمْ لَهُمْ جَنَّاتٌ تَجْرِي مِنْ تَحْتِهَا
الْأَنْهَارُ خَالِدِينَ فِيهَا نُزُلًا مِنْ عِنْدِ اللّٰهِ خَيْرٌ لِلْأَبْرَارِ☆ وَإِنَّ مِنْ أَهْلِ
الْكِتَابِ لَمَنْ يُؤْمِنُ بِاللّٰهِ وَمَا أُنْزِلَ إِلَيْكُمْ وَمَا أُنْزِلَ إِلَيْهِمْ خَاشِعِينَ لِلّٰهِ لَا
يَشْتَرُونَ بِآيَاتِ اللّٰهِ ثَمَنًا قَلِيلًا أُولٰئِكَ لَهُمْ أَجْرُهُمْ عِنْدَ رَبِّهِمْ إِنَّ اللّٰهَ
سَرِيعُ الْحِسَابِ☆ يَا أَيُّهَا الَّذِينَ آمَنُوا اصْبِرُوا وَصَابِرُوا وَرَابِطُوا
وَاتَّقُوا اللّٰهَ لَعَلَّكُمْ تُفْلِحُونَ☆﴾

"ਜ਼ਮੀਨ ਅਤੇ ਅਸਮਾਨਾਂ ਦੀ ਪੈਦਾਇਸ਼ ਵਿੱਚ,ਰਾਤ ਅਤੇ ਦਿਨ ਦੇ ਵਾਰੀ-ਵਾਰੀ
ਆਉਣ ਵਿੱਚ,ਨਿਸ਼ਚਿਤ ਹੀ ਉਹਨਾਂ ਅਕਲਮੰਦ ਲੋਕਾਂ ਲਈ ਬਹੁਤ ਸਾਰੀਆਂ
ਨਿਸ਼ਾਨੀਆਂ ਹਨ (190) ਜਿਹੜੇ ਉੱਠਦੇ-ਬੈਠਦੇ ਅਤੇ ਲੇਟਦੇ ਹਰ ਹਾਲ ਵਿੱਚ ਅੱਲਾਹ
ਨੂੰ ਯਾਦ ਕਰਦੇ ਹਨ,ਅਤੇ ਜ਼ਮੀਨ 'ਤੇ ਅਸਮਾਨਾਂ ਦੀ ਬਣਾਵਟ ਵਿੱਚ ਸੋਚ ਵਿਚਾਰ
ਕਰਦੇ ਹਨ (ਫਿਰ ਆਪਣੇ ਆਪ ਪੁਕਾਰ ਉੱਠਦੇ ਹਨ) "ਹੇ ਅੱਲਾਹ ਸਾਡੇ
ਪਾਲਨਹਾਰ!ਇਹ ਸਾਰਾ ਕੁੱਝ ਤੂੰ ਵਿਅਰਥ ਅਤੇ ਬਿਨਾਂ ਉਦੇਸ਼ ਤੋਂ ਨਹੀਂ ਬਣਾਇਆ,
ਤੂੰ (ਇਸ ਬੁਰਾਈ ਤੋਂ) ਪਾਕ ਹੈਂ,ਇਸ ਲਈ ਹੇ ਸਾਡੇ ਰੱਬ ਸਾਨੂੰ ਅੱਗ ਦੇ ਅਜ਼ਾਬ ਤੋਂ

ਬਚਾ (191) ਤੂੰ ਜਿਸ ਨੂੰ ਅੱਗ ਵਿੱਚ ਪਾਇਆ ਉਸ ਨੂੰ ਅਸਲ ਵਿੱਚ ਬਹੁਤ ਵੱਡੀ ਜ਼ਿੱਲਤ ਅਤੇ ਰੁਸਵਾਈ ਵਿੱਚ ਪਾ ਦਿੱਤਾ ਇਹੋ ਜਿਹੇ ਜ਼ਾਲਮਾਂ ਦਾ ਕੋਈ ਮਦਦਗਾਰ ਨਹੀਂ ਹੋਵੇਗਾ (192) ਹੇ ਸਾਡੇ ਮਾਲਿਕ!ਅਸੀਂ ਇੱਕ ਪੁਕਾਰਨ ਵਾਲੇ ਨੂੰ ਸੁਣਿਆ ਜਿਹੜਾ ਈਮਾਨ ਦੇ ਵੱਲ ਬੁਲਾਉਂਦਾ ਸੀ (ਅਤੇ ਕਹਿੰਦਾ ਸੀ) "ਆਪਣੇ ਰੱਬ ਉੱਤੇ ਈਮਾਨ ਲਿਆਓ" ਤਾਂ ਅਸੀਂ ਈਮਾਨ ਲੈ ਆਏ,ਇਸ ਕਰਕੇ ਹੇ ਸਾਡੇ ਰਚਨਹਾਰ! ਸਾਡੇ ਗੁਨਾਹ ਮੁਆਫ਼ ਕਰਦੇ ਅਤੇ ਸਾਡੀਆਂ ਬੁਰਾਈਆਂ ਨੂੰ ਸਾਡੇ ਤੋਂ ਦੂਰ ਕਰਦੇ ਅਤੇ ਸਾਡਾ ਖ਼ਾਤਮਾ ਨੇਕ ਲੋਕਾਂ ਦੇ ਨਾਲ ਕਰ (193) ਹੇ ਸਾਡੇ ਰਾਜ਼ਿਕ !ਜਿਹੜੇ ਵਾਅਦੇ ਤੂੰ ਆਪਣੇ ਰਸੂਲਾਂ ਦੇ ਰਾਹੀਂ ਸਾਡੇ ਨਾਲ ਕੀਤੇ ਹਨ ਉਹਨਾਂ ਨੂੰ ਸਾਡੇ ਨਾਲ ਪੂਰੇ ਕਰਦੇ ਅਤੇ ਕਿਆਮਤ ਦੇ ਦਿਹਾੜੇ ਸਾਨੂੰ ਰੁਸਵਾਈ ਵਿੱਚ ਨਾ ਪਾਣਾ ਨਿਰਸੰਦੇਹ ਤੂੰ ਵਾਅਦਾ-ਖ਼ਿਲਾਫ਼ੀ ਕਰਨ ਵਾਲਾ ਨਹੀਂ ਹੈਂ। "(194) ਫਿਰ ਉਹਨਾਂ ਦੇ ਰੱਬ ਨੇ ਉਹਨਾਂ ਦੀ ਦੁਆ ਕਬੂਲ ਕਰ ਲਈ (ਅਤੇ ਫ਼ਰਮਾਇਆ) ਮੈਂ ਤੁਹਾਡੇ ਵਿੱਚੋਂ ਕਿਸੇ ਦਾ ਵੀ ਅਮਲ ਨਸ਼ਟ ਨਹੀਂ ਕਰਾਂਗਾ ਭਾਵੇ ਮਰਦ ਹੋਵੇ ਜਾਂ ਔਰਤ,ਤੁਸੀਂ ਸਾਰੇ ਇੱਕ ਦੂਸਰੇ ਦੇ ਹਮ-ਜਿਨਸ ਹੋ ਇਸ ਕਰਕੇ ਜਿਹੜੇ ਲੋਕਾਂ ਨੇ (ਮੇਰੀ ਖ਼ਾਤਿਰ) ਹਿਜਰਤ ਕੀਤੀ,ਆਪਣੇ ਘਰਾਂ ਵਿੱਚੋਂ ਕੱਢੇ ਗਏ,ਮੇਰੀ ਰਾਹ ਵਿੱਚ ਸਤਾਏ ਗਏ ਅਤੇ (ਮੇਰੇ ਲਈ) ਲੜੇ ਅਤੇ ਮਾਰੇ ਗਏ, ਮੈਂ ਉਹਨਾਂ ਦੇ ਸਾਰੇ ਕਸੂਰ ਮੁਆਫ਼ ਕਰ ਦੇਵਾਂਗਾ ਅਤੇ ਅਜਿਹੇ ਬਾਗ਼ਾਂ ਵਿੱਚ ਦਾਖ਼ਲ ਕਰਾਂਗਾ ਜਿਹਨਾਂ ਹੇਠਾਂ ਨਹਿਰਾਂ ਚੱਲਦੀਆਂ ਹਨ ਇਹ ਅੱਲਾਹ ਦੇ ਕੋਲ ਉਹਨਾਂ ਦਾ ਬਦਲਾ ਹੈ ਅਤੇ ਬਿਹਤਰੀਨ ਬਦਲਾ ਅੱਲਾਹ ਦੇ ਕੋਲ ਹੀ ਹੈ (195),ਹੇ ਨਬੀ! (ਦੁਨੀਆ ਦੇ) ਦੇਸ਼ਾਂ ਵਿੱਚ ਕਾਫ਼ਰ ਲੋਕਾਂ ਦਾ (ਐਸ਼ ਅਤੇ ਇਸ਼ਰਤ ਨਾਲ) ਚੱਲਣਾ ਫਿਰਨਾ ਤੁਹਾਨੂੰ ਕਿਸੇ ਧੋਖੇ ਵਿੱਚ ਨਾ ਪਾ ਦੇਵੇ (196),ਇਹ ਥੋੜ੍ਹਾ ਜਿਹਾ ਫ਼ਾਇਦਾ ਹੈ ਫਿਰ ਉਹਨਾਂ ਦਾ ਠਿਕਾਣਾ ਨਰਕ ਹੈ ਅਤੇ ਉਹ ਬੁਰੀ ਥਾਂ ਹੈ (197) ਪ੍ਰੰਤੂ ਜਿਹੜੇ ਲੋਕ ਆਪਣੇ ਰੱਬ ਤੋਂ ਡਰਦੇ ਹਨ ਉਹਨਾਂ ਦੇ ਲਈ ਬਾਗ਼ ਹਨ ਜਿਹਨਾਂ ਹੇਠਾਂ ਨਹਿਰਾਂ ਚੱਲਦੀਆਂ ਹਨ ਉਹਨਾਂ ਵਿੱਚ ਉਹ ਹਮੇਸ਼ਾ ਰਹਿਣਗੇ,ਇਹ ਅੱਲਾਹ ਦੇ ਵੱਲੋਂ ਮਹਿਮਾਨੀ ਹੈ ਅਤੇ ਜਿਹੜਾ ਕੁੱਝ ਅੱਲਾਹ ਕੋਲ ਹੈ ਨੇਕ ਲੋਕਾਂ ਲਈ ਉਹੀ ਸਭ ਤੋਂ ਬਿਹਤਰ ਹੈ (198) ਅਤੇ ਅਹਿਲੇ ਕਿਤਾਬ ਵਿੱਚੋਂ ਕੁੱਝ ਲੋਕ ਅਜਿਹੇ ਵੀ ਹਨ ਜਿਹੜੇ ਅੱਲਾਹ ਤੇ ਈਮਾਨ ਰੱਖਦੇ ਹਨ ਅਤੇ ਉਸ ਕਿਤਾਬ ਨੂੰ ਵੀ ਮੰਨਦੇ ਜਿਹੜੀ ਤੁਹਾਡੇ ਲਈ ਉਤਾਰੀ ਗਈ ਹੈ ਅਤੇ ਉਸ ਕਿਤਾਬ ਨੂੰ ਵੀ ਜਿਹੜੀ (ਉਸ ਤੋਂ ਪਹਿਲਾਂ ਖ਼ੁਦ) ਉਹਨਾਂ ਦੇ ਵੱਲ ਉਤਾਰੀ ਗਈ ਸੀ,ਉਹ ਅੱਲਾਹ ਤੋਂ ਡਰਨ ਵਾਲੇ ਹਨ ਅਤੇ ਅੱਲਾਹ ਦੀਆਂ ਆਇਤਾਂ ਨੂੰ ਥੋੜ੍ਹੇ ਜਿਹੇ ਮੁੱਲ 'ਤੇ ਵੇਚਦੇ ਨਹੀਂ,ਇਹੋ ਹਨ ਉਹ ਲੋਕ ਜਿਹਨਾਂ ਦਾ ਅਜਰ ਉਹਨਾਂ ਦੇ ਰੱਬ ਦੇ ਕੋਲ (ਮਹਿਫ਼ੂਜ਼) ਹੈ, ਨਿਸ਼ਚਿਤ ਹੀ ਅੱਲਾਹ ਜਲਦੀ ਹੀ ਹਿਸਾਬ ਲੈਣ ਵਾਲਾ ਹੈ। (199) ਹੇ ਈਮਾਨ ਵਾਲਿਓ !ਸਬਰ ਤੋਂ ਕੰਮ ਲਵੋ,ਆਪਸ ਵਿੱਚ ਸਬਰ ਦੀ ਨਸੀਹਤ ਕਰੋ ਅਤੇ ਜਿਹਾਦ ਦੇ ਲਈ ਤਿਆਰ ਰਹੋ ਅਤੇ ਅੱਲਾਹ ਤੋਂ ਡਰੋ ਤਾਂ ਕਿ ਤੁਸੀਂ ਸਫ਼ਲ ਹੋ ਜਾਓ। " (200)

**ਤਹੱਜੁਦ ਦੀ ਆਰੰਭਿਕ ਦੁਆ:**

ਹਜ਼ਰਤ ਇਬਨੇ ਅੱਬਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਜਦ ਰਸੂਲੱਲਾਹ (ਸ.) ਰਾਤ ਨੂੰ ਤਹੱਜੁਦ ਦੇ ਲਈ ਖੜ੍ਹੇ ਹੁੰਦੇ ਤਾਂ (ਤਕਬੀਰ-ਏ-ਤਹਿਰੀਮਾ ਤੋਂ ਬਾਦ) ਇਹ ਪੜ੍ਹਦੇ:

اَللّٰهُمَّ لَكَ الْحَمْدُ اَنْتَ قَيِّمُ السَّمٰوٰتِ الْاَرْضِ وَمَنْ فِيْهِنَّ وَلَكَ الْحَمْدُ لَكَ
مُلْكُ السَّمٰوٰتِ الْاَرْضِ وَمَنْ فِيْهِنَّ وَلَكَ الْحَمْدُ اَنْتَ نُوْرُ السَّمٰوٰتِ
وَالْاَرْضِ وَمَنْ فِيْهِنَّ وَلَكَ الْحَمْدُ اَنْتَ مَلِكُ السَّمٰوٰتِ وَالْاَرْضِ وَلَكَ
الْحَمْدُ اَنْتَ الْحَقُّ وَوَعْدُكَ الْحَقُّ وَلِقَاءُكَ حَقٌّ وَقَوْلُكَ حَقٌّ وَالْجَنَّةُ حَقٌّ
وَالنَّارُ حَقٌّ وَالنَّبِيُّوْنَ حَقٌّ وَمُحَمَّدٌ حَقٌّ وَالسَّاعَةُ حَقٌّ اَللّٰهُمَّ لَكَ اَسْلَمْتُ
وَبِكَ اٰمَنْتُ تَوَكَّلْتُ وَاِلَيْكَ اَنَبْتُ وَبِكَ آمَنْتُ وَعَلَيْكَ تَوَكَّلْتُ وَاِلَيْكَ اَنَبْتُ
وَبِكَ خَاصَمْتُ وَاِلَيْكَ حَاكَمْتُ فَاغْفِرْلِىْ مَا قَدَّمْتُ وَمَا اَخَّرْتُ وَمَا
اَسْرَرْتُ وَمَا اَعْلَنْتُ اَنْتَ الْمُقَدِّمُ وَاَنْتَ الْمُؤَخِّرُ لَا اِلٰهَ اِلَّا اَنْتَ"

"ਹੇ ਅੱਲਾਹ! ਤੇਰੇ ਹੀ ਲਈ ਸਾਰੀ ਪ੍ਰਸੰਸਾ ਹੈ। ਜ਼ਮੀਨ 'ਤੇ ਅਸਮਾਨ ਅਤੇ ਜਿਹੜਾ ਕੁੱਝ ਉਹਨਾਂ ਵਿੱਚ ਹੈ,(ਸਾਰਿਆਂ ਨੂੰ) ਤੂੰ ਹੀ ਕਾਇਮ ਰੱਖਣ ਵਾਲਾ ਹੈਂ। ਤੇਰੇ ਹੀ ਲਈ ਸਾਰੀ ਪ੍ਰਸੰਸਾ ਹੈ। ਜ਼ਮੀਨ 'ਤੇ ਅਸਮਾਨ ਅਤੇ ਜਿਹੜਾ ਕੁੱਝ ਉਹਨਾਂ ਵਿੱਚ ਹੈ,(ਉਸ ਸਭ) ਦੀ ਬਾਦਸ਼ਾਹਤ ਤੇਰੇ ਲਈ ਹੈ। ਤੇਰੇ ਹੀ ਲਈ ਸਾਰੀ ਪ੍ਰਸੰਸਾ ਹੈ। ਤੂੰ ਹੀ ਰੋਸ਼ਨ ਕਰਨ ਵਾਲਾ ਹੈਂ ਜ਼ਮੀਨ 'ਤੇ ਅਸਮਾਨ ਨੂੰ। ਤੇਰੇ ਹੀ ਲਈ ਸਾਰੀ ਪ੍ਰਸੰਸਾ ਹੈ। ਤੂੰ ਹੀ ਬਾਦਸ਼ਾਹ ਹੈਂ ਜ਼ਮੀਨ 'ਤੇ ਅਸਮਾਨ ਦਾ। ਤੇਰੇ ਹੀ ਲਈ ਸਾਰੀ ਪ੍ਰਸੰਸਾ ਹੈ। ਤੂੰ ਹੱਕ ਹੈ,ਅਤੇ (ਦੁਨੀਆ 'ਤੇ ਆਖ਼ਰਤ ਦੇ ਸੰਬੰਧੀ) ਤੇਰਾ ਵਾਅਦਾ ਹੱਕ ਹੈ। (ਆਖ਼ਰਤ ਵਿੱਚ) ਤੇਰੀ ਮੁਲਾਕਾਤ ਹੱਕ ਹੈ। ਤੇਰਾ ਕਲਾਮ ਹੱਕ ਹੈ। ਜੰਨਤ ਹੱਕ ਹੈ। ਨਰਕ ਹੱਕ ਹੈ। ਸਾਰੇ ਨਬੀ ਹੱਕ ਹਨ ਅਤੇ ਮੁਹੰਮਦ (ਸ.) ਹੱਕ ਹਨ,ਕਿਆਮਤ ਹੱਕ ਹੈ। ਹੇ ਅੱਲਾਹ ਮੈਂ ਤੇਰੇ ਸਾਹਮਣੇ ਝੁੱਕ ਗਿਆ,ਮੈਂ ਤੇਰੇ ਨਾਲ ਈਮਾਨ ਲੈ ਆਇਆ,ਮੈਂ ਤੇਰੇ ਉੱਤੇ ਹੀ ਭਰੋਸਾ ਕੀਤਾ,ਮੈਂ ਕੇਵਲ ਤੇਰੇ ਵੱਲ ਸਮਰਪਣ ਕੀਤਾ। ਸਿਰਫ਼ ਤੇਰੀ ਹੀ ਮਦਦ ਨਾਲ (ਦੁਸਮਣਾਂ ਨਾਲ) ਝਗੜਦਾ ਹਾਂ। ਮੈਂ ਸਿਰਫ਼ ਤੈਨੂੰ ਹੀ ਆਪਣਾ ਸ਼ਾਸਕ ਮੰਨਿਆ,ਸੋ ਤੂੰ ਮੇਰੇ ਅਗਲੇ-ਪਿਛਲੇ ਅਤੇ ਖੁੱਲ੍ਹੇ ਅਤੇ ਛੁਪੇ ਹੋਏ (ਸਾਰੇ ਦੇ ਸਾਰੇ) ਗੁਨਾਹ ਮੁਆਫ਼ ਕਰਦੇ। ਤੂੰ ਹੀ ਅੱਗੇ ਕਰਨ ਵਾਲਾ ਅਤੇ ਪਿੱਛੇ ਕਰਨ ਵਾਲਾ ਹੈਂ। ਤੇਰੇ ਤੋਂ ਛੁੱਟ ਕੋਈ (ਸੱਚਾ) ਇਸ਼ਟ ਨਹੀਂ ਹੈ।"

(ਬੁਖ਼ਾਰੀ-1120 ਅਤੇ ਮੁਸਲਿਮ-769)

**ਰਸੂਲੱਲਾਹ (ਸ.) ਦੀ ਤਹੱਜੁਦ ਦੀ ਹਾਲਤ:**

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ ਰਸੂਲੱਲਾਹ (ਸ.) ਦੀ ਤਹੱਜੁਦ ਦੇ ਨਮਾਜ਼ ਦਾ ਹੁਸਨ ਅਤੇ ਵਿਸਥਾਰ ਬਿਆਨ ਨਹੀਂ ਹੋ ਸਕਦਾ।

(ਬੁਖ਼ਾਰੀ-1147)

ਹਜ਼ਰਤ ਅਬੂ ਜ਼ਰ (ਰਜ਼ੀ.) ਕਹਿੰਦੇ ਹਨ ਰਸੂਲੱਲਾਹ (ਸ.) ਨੇ ਤਹੱਜੁਦ ਵਿੱਚ (ਇੰਨਾ) ਲੰਬਾ ਕਿਆਮ ਕੀਤਾ ਕਿ ਇਸ ਇੱਕ ਆਇਤ ਨੂੰ (ਰੋਂਦੇ ਗਿੜ-ਗਿੜਾਉਂਦੇ ਹੋਏ ਵਾਰ-ਵਾਰ) ਪੜ੍ਹਦੇ ਹੋਏ ਸਵੇਰ ਕਰ ਦਿੱਤੀ:

﴿اِنْ تُعَذِّبْهُمْ فَاِنَّهُمْ عِبَادُكَ وَاِنْ تَغْفِرْ لَهُمْ فَاِنَّكَ اَنْتَ الْعَزِيْزُ الْحَكِيْمُ﴾

(ਅਲਮਾਇਦਾਹ-118)

"ਜੇਕਰ ਤੂੰ ਇਹਨਾਂ ਨੂੰ ਅਜ਼ਾਬ ਦੇ ਤਾਂ ਉਹ ਤੇਰੇ ਬੰਦੇ ਹਨ ਅਤੇ ਜੇਕਰ ਤੂੰ ਉਹਨਾਂ ਨੂੰ ਮੁਆਫ਼ ਕਰ ਦੇ ਤਾਂ ਨਿਸ਼ਚਿਤ ਤੂੰ ਗ਼ਾਲਿਬ (ਭਾਰੂ) (ਅਤੇ) ਹਿਕਮਤ ਵਾਲਾ ਹੈਂ।"

(ਨਿਸਾਈ-2/177,1010,ਇਸਨੂੰ ਹਾਕਿਮ-1/241 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਹੁਜ਼ੈਫ਼ਾ (ਰਜ਼ੀ.) ਨੇ ਨਬੀ (ਸ.) ਨੂੰ ਤਹੱਜੁਦ ਪੜ੍ਹਦੇ ਹੋਏ ਦੇਖਿਆ। ਉਹ ਕਹਿੰਦੇ ਹਨ ਸੂਰਤ ਫ਼ਾਤਿਹਾ ਦੇ ਬਾਦ ਆਪ (ਸ.) ਨੇ ਸੂਰਤ ਬਕਰਹ ਪੜ੍ਹੀ। ਫਿਰ ਰੁਕੂਅ ਕੀਤਾ। ਆਪ ਦਾ ਰੁਕੂਅ ਆਪਦੇ ਕਿਆਮ ਦੀ ਤਰ੍ਹਾਂ ਸੀ। (ਭਾਵ ਕਿਆਮ ਦੀ ਤਰ੍ਹਾਂ ਰੁਕੂਅ ਵੀ ਕਾਫ਼ੀ ਲੰਬਾ ਕੀਤਾ) ਫਿਰ ਆਪ ਨੇ ਰੁਕੂਅ 'ਚੋਂ ਸਿਰ ਚੁੱਕਿਆ। ਆਪ ਦਾ ਕੌਮਾ ਆਪ ਦੇ ਰੁਕੂਅ ਦੀ ਤਰ੍ਹਾਂ ਸੀ। ਆਪ ਦਾ ਸਿਜਦਾ ਆਪ ਦੇ ਕੌਮਾ ਦੀ ਤਰ੍ਹਾਂ ਸੀ। ਆਪ ਦੋਵੇਂ ਸਿਜਦਿਆਂ ਦੇ ਵਿਚਕਾਰ (ਜਲਸਾ ਵਿੱਚ) ਆਪਣੇ ਸਿਜਦੇ ਦੀ ਤਰ੍ਹਾਂ ਬੈਠਦੇ ਸਨ। (ਯਾਨੀ ਸਿਜਦਿਆਂ ਦੀ ਤਰ੍ਹਾਂ ਜਲਸੇ ਵਿੱਚ ਵੀ ਦੇਰ ਲਗਾਈ ਅਤੇ ਖ਼ੂਬ ਇਤਮਿਨਾਨ ਕੀਤਾ) ਇਸ ਤਰ੍ਹਾਂ ਆਪ ਨੇ ਚਾਰ ਰਕਾਅਤਾਂ ਵਿੱਚ ਸੂਰਤ ਬਕਰਹ,ਸੂਰਤ ਆਲੇ ਇਮਰਾਨ,ਸੂਰਤ ਨਿਸਾ ਅਤੇ ਸੂਰਤ ਮਾਇਦਾ ਪੜ੍ਹੀਆਂ।

(ਅਬੂ ਦਾਊਦ-874,ਇਸਨੂੰ ਇਮਾਮ ਹਾਕਿਮ ਨੇ ਸਹੀ ਕਿਹਾ ਹੈ)

ਸੁਬਹਾਨ ਅੱਲਾਹ!ਇਹ ਸੀ ਨਬੀ (ਸ.) ਦੀ ਤਹੱਜੁਦ। ਸਿਰਫ਼ ਚਾਰ ਰਕਾਅਤਾਂ ਵਿੱਚ ਸਵਾ ਸੱਤ ਪਾਰੇ ਪੜ੍ਹੇ। ਫਿਰ ਰੁਕੂਅ,ਸਿਜਦੇ ਅਤੇ ਜਲਸਿਆਂ ਦੀ ਲੰਬਾਈ ਅਤੇ ਉਹਨਾਂ ਵਿੱਚ ਤਸਬੀਹਾਂ ਅਤੇ ਦੁਆਵਾਂ ਨੂੰ ਅਧਿਕਤਾ ਨਾਲ ਪੜ੍ਹਨਾ ਆਪ (ਸ.) 'ਤੇ ਖ਼ਤਮ ਸੀ।

ਹਜ਼ਰਤ ਹੁਜ਼ੈਫ਼ਾ (ਰਜ਼ੀ.) ਬਿਆਨ ਕਰਦੇ ਹਨ ਕਿ ਮੈਂ ਇੱਕ ਰਾਤ ਨਬੀ ਅਕਰਮ (ਸ.) ਦੇ ਨਾਲ ਨਫ਼ਲੀ ਨਮਾਜ਼ ਵਿੱਚ ਸ਼ਾਮਿਲ ਹੋਇਆ। ਆਪ ਨੇ (ਸੂਰਤ ਫ਼ਾਤਿਹਾ ਦੇ ਬਾਦ) ਸੂਰਤ-ਅਲ-ਬਕਰਹ ਸ਼ੁਰੂ ਕੀਤੀ। ਮੈਂ ਸੋਚਿਆ ਕਿ ਆਪ 100 ਆਇਤਾਂ ਪੜ੍ਹਕੇ ਰੁਕੂਅ ਵਿੱਚ ਜਾਣਗੇ ਪਰ ਆਪ ਪੜ੍ਹਦੇ ਚਲੇ ਗਏ। ਮੈਂ ਸੋਚਿਆ ਕਿ

ਸੂਰਤ ਬਕਰਹ ਨੂੰ ਦੋ ਰਕਾਅਤਾਂ ਵਿੱਚ ਵੰਡਣਗੇ ਪ੍ਰੰਤੂ ਆਪ ਪੜ੍ਹਦੇ ਰਹੇ। ਆਪ ਨੇ ਸੂਰਤ ਬਕਰਹ ਖ਼ਤਮ ਕਰਕੇ ਸੂਰਤ ਨਿਸਾ ਸ਼ੁਰੂ ਕਰ ਦਿੱਤੀ, ਫਿਰ ਉਸਨੂੰ ਖ਼ਤਮ ਕਰਕੇ ਸੂਰਤ ਆਲੇ ਇਮਰਾਨ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ ਅਤੇ ਉਸਨੂੰ ਵੀ ਖ਼ਤਮ ਕਰ ਦਿੱਤਾ। ਆਪ ਬਹੁਤ ਹੀ ਹੌਲੀ ਪੜ੍ਹ ਰਹੇ ਸੀ। ਜਦ ਇਹੋ ਜਿਹੀ ਆਇਤ ਦੀ ਆਪ ਤਿਲਾਵਤ ਕਰਦੇ ਜਿਸ ਵਿੱਚ ਸੁਬਹਾਨ ਅੱਲਾਹ ਕਹਿਣ ਦਾ ਹੁਕਮ ਹੁੰਦਾ, ਤਾਂ ਸੁਬਹਾਨ ਅੱਲਾਹ ਕਹਿੰਦੇ। ਜੇਕਰ ਕੁੱਝ ਮੰਗਣ ਦਾ ਜ਼ਿਕਰ ਹੁੰਦਾ ਤਾਂ ਸਵਾਲ ਕਰਦੇ, ਜੇਕਰ ਪਨਾਹ (ਸ਼ਰਨ) ਮੰਗਣ ਦਾ ਜ਼ਿਕਰ ਹੁੰਦਾ ਤਾਂ (اعوذ بالله) ਪੜ੍ਹਦੇ। ਸੂਰਤ ਆਲੇ ਇਮਰਾਨ ਖ਼ਤਮ ਕਰਕੇ ਆਪ (ਸ.) ਨੇ ਰੁਕੂਅ ਕੀਤਾ।

(ਮੁਸਲਿਮ-772)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਕੁਰਆਨ ਦੀ ਤਿਲਾਵਤ ਵਿੱਚ ਤਰਤੀਬ ਦਾ ਧਿਆਨ ਰੱਖਣਾ ਜ਼ਰੂਰੀ ਨਹੀਂ ਕਿਉਂਕਿ ਆਪ (ਸ.) "ਆਲੇ ਇਮਰਾਨ" ਦੀ ਤਿਲਾਵਤ "ਨਿਸਾ" ਤੋਂ ਬਾਦ ਕੀਤੀ ਜਦੋਂ ਕਿ "ਆਲੇ ਇਮਰਾਨ" ਤਰਤੀਬ ਵਿੱਚ "ਨਿਸਾ" ਤੋਂ ਪਹਿਲਾਂ ਹੈ।

### ਤਾਕਤ ਤੋਂ ਵੱਧ ਕੇ ਮਿਹਨਤ ਕਰਨ ਦੀ ਮਨਾਹੀ:

ਰਸੂਲੱਲਾਹ (ਸ.) ਨੇ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ (ਰਸੂਲ ਦੇ ਤੌਰ ਤੇ) ਪੁੱਛਿਆ: ਮੈਨੂੰ ਦੱਸਿਆ ਗਿਆ ਹੈ ਕਿ ਤੁਸੀਂ ਸਾਰੀ ਰਾਤ ਨਫ਼ਲ ਪੜ੍ਹਦੇ ਹੋ ਅਤੇ ਦਿਨ ਨੂੰ ਰੋਜ਼ਾ ਰੱਖਦੇ ਹੋ। ਜੇਕਰ ਤੁਸੀਂ ਇੰਝ ਕਰੋਗੇ ਤਾਂ ਤੁਹਾਡੀਆਂ ਅੱਖਾਂ ਕਮਜ਼ੋਰ ਅਤੇ ਤਬੀਅਤ ਸੁਸਤ ਹੋ ਜਾਵੇਗੀ। ਇਸ ਕਰਕੇ ਰੋਜ਼ਾ ਰੱਖੋ ਅਤੇ ਇਫ਼ਤਾਰ ਵੀ ਕਰੋ। ਰਾਤ ਨੂੰ ਕਿਆਮ ਵੀ ਕਰੋ ਅਤੇ ਨੀਂਦ ਵੀ, ਇੱਕ ਮਹੀਨੇ ਵਿੱਚ ਇੱਕ ਵਾਰ ਕੁਰਆਨ ਪਾਕ ਖ਼ਤਮ ਕਰ ਲਿਆ ਕਰੋ। ਉਹਨਾਂ ਨੇ ਕਿਹਾ ਕਿ ਮੈਂ ਇਸ ਤੋਂ ਵੀ ਵੱਧ ਤਾਕਤ ਰੱਖਦਾ ਹਾਂ। ਆਪ ਨੇ ਫ਼ਰਮਾਇਆ: "ਤੁਸੀਂ ਵੀਹ ਦਿਨ ਵਿੱਚ ਖ਼ਤਮ ਕਰ ਲਿਆ ਕਰੋ" ਉਹਨਾਂ ਨੇ ਕਿਹਾ ਮੈਂ ਇਸ ਤੋਂ ਵੀ ਵੱਧ ਤਾਕਤ ਰੱਖਦਾ ਹਾਂ। ਆਪ (ਸ.) ਨੇ ਫ਼ਰਮਾਇਆ: "ਸੱਤ ਦਿਨ ਵਿੱਚ ਖ਼ਤਮ ਕਰ ਲਿਆ ਕਰੋ। ਇਸ ਤੋਂ ਵੱਧ ਦੀ ਆਗਿਆ ਨਹੀਂ ਹੈ ਕਿਉਂਕਿ ਤੁਹਾਡੀ ਪਤਨੀ ਦਾ ਵੀ ਤੁਹਾਡੇ 'ਤੇ ਹੱਕ ਹੈ। ਤੁਹਾਡੇ ਮੁਲਾਕਾਤੀਆਂ ਦਾ ਤੁਹਾਡੇ 'ਤੇ ਹੱਕ ਹੈ। ਤੁਹਾਡੇ ਸਰੀਰ ਦਾ ਤੁਹਾਡੇ 'ਤੇ ਹੱਕ ਹੈ ਅਤੇ ਸ਼ਾਇਦ ਤੁਹਾਡੀ ਉਮਰ ਜ਼ਿਆਦਾ ਹੋ ਜਾਵੇ (ਅਤੇ ਤੁਸੀਂ ਇਹ ਕੰਮ ਬੁਢਾਪੇ ਵਿੱਚ ਨਾ ਕਰ ਸਕੋ)। ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਬੁੱਢੇ ਹੋਏ ਤਾਂ ਇਹ ਇੱਛਾ ਕਰਦੇ ਸਨ ਕਿ ਕਾਸ਼ ਮੈਂ ਰਸੂਲੱਲਾਹ (ਸ.) ਦੀ ਦਿੱਤੀ ਹੋਈ ਛੋਟ ਨੂੰ ਕਬੂਲ ਕਰ ਲੈਂਦਾ।"

(ਬੁਖ਼ਾਰੀ-5054 ਅਤੇ ਮੁਸਲਿਮ-1159)

ਫਿਰ ਆਪ (ਸ.) ਨੇ ਉਹਨਾਂ ਨੂੰ ਕੁਰਆਨ ਪਾਕ ਤਿੰਨ ਦਿਨਾਂ ਵਿੱਚ ਖ਼ਤਮ ਕਰਨ ਦੀ ਆਗਿਆ ਦੇ ਦਿੱਤੀ ਅਤੇ ਫ਼ਰਮਾਇਆ: "ਕੁਰਆਨ ਪਾਕ ਤੋਂ ਉਸ

ਵਿਅਕਤੀ ਨੂੰ ਕੁੱਝ ਸਮਝ ਪ੍ਰਾਪਤ ਨਹੀਂ ਹੋ ਸਕਦੀ ਜਿਹੜਾ ਤਿੰਨ ਦਿਨਾਂ ਤੋਂ ਘੱਟ ਦਿਨਾਂ ਵਿੱਚ ਕੁਰਆਨ ਪਾਕ ਖ਼ਤਮ ਕਰਦਾ ਹੈ।"

(ਤਿਰਮਿਜ਼ੀ-294911 ਅਤੇ ਸੁਨਨ ਅਬੀ ਦਾਊਦ-1390,ਇਸਨੂੰ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਮਸਜਿਦ ਦੇ ਅੰਦਰ ਦੋ ਸਤੰਭਾਂ ਦੇ ਵਿਚਕਾਰ ਰੱਸੀ ਲਟਕਦੀ ਹੋਈ ਦੇਖੀ ਤਾਂ ਪੁੱਛਿਆ ਇਹ ਕੀ ਹੈ? ਲੋਕਾਂ ਨੇ ਕਿਹਾ:"ਇਹ ਹਜ਼ਰਤ ਜ਼ੈਨਬ (ਰਜ਼ੀ.) ਦੀ ਰੱਸੀ ਹੈ ਉਹ (ਰਾਤ ਨੂੰ ਨਫ਼ਲ) ਨਮਾਜ਼ ਪੜ੍ਹਦੀ ਰਹਿੰਦੀ ਹਨ ਜਦੋਂ ਉਹ ਸੁਸਤ ਹੋ ਜਾਂਦੀ ਹਨ ਜਾਂ ਥੱਕ ਜਾਂਦੀ ਹਨ ਤਾਂ ਇਸ ਰੱਸੀ ਨੂੰ ਫੜ ਲੈਂਦੀ ਹਨ।" ਆਪ (ਸ.) ਨੇ ਫ਼ਰਮਾਇਆ: "ਇਸ ਨੂੰ ਖੋਲ੍ਹ ਦਿਓ,ਹਰ ਵਿਅਕਤੀ ਆਪਣੀ ਖ਼ੁਸ਼ੀ ਦੇ ਅਨੁਸਾਰ ਨਮਾਜ਼ ਪੜ੍ਹੇ ਫਿਰ ਜਦੋਂ ਸੁਸਤ ਹੋ ਜਾਵੇ ਜਾਂ ਥੱਕ ਜਾਵੇ ਤਾਂ ਆਰਾਮ ਕਰੇ।"

(ਮੁਸਲਿਮ-784)

ਇਸ ਤੋਂ ਪਤਾ ਲੱਗਦਾ ਹੈ ਕਿ ਜਾਇਜ਼ ਲੱਜ਼ਤਾਂ ਤੋਂ ਪਾਸਾ ਵੱਟਣਾ ਅਤੇ ਸਰੀਰਿਕ ਤਕਲੀਫ਼ਾਂ ਉੱਤੇ ਅਧਾਰਿਤ ਸੂਫ਼ਿਆਨਾ ਰਿਆਜ਼ਤਾਂ ਅਤੇ ਸਰੀਰ ਨੂੰ ਤਕਲੀਫ਼ ਦੇਣ ਦੀ ਇਸਲਾਮ ਵਿੱਚ ਕੋਈ ਕਲਪਨਾ ਨਹੀਂ ਹੈ।

ਨਬੀ (ਸ.) ਨੇ ਫ਼ਰਮਾਇਆ:"ਇੰਨਾ ਅਮਲ ਇਖ਼ਤਿਆਰ ਕਰੋ ਜਿੰਨੀ ਤੁਹਾਡੇ ਵਿੱਚ ਕਰਨ ਦੀ ਹਿੰਮਤ ਹੋਵੇ।ਅੱਲਾਹ ਦੀ ਕਸਮ!ਅੱਲਾਹ ਸਵਾਬ ਦੇਣ ਤੋਂ ਨਹੀਂ ਥੱਕਦਾ ਪਰ ਤੁਸੀਂ ਅਮਲ ਕਰਨ ਨਾਲ ਥੱਕ ਜਾਓਗੇ।"

(ਮੁਸਲਿਮ-785)

ਨਬੀ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਰਾਤ ਦੇ ਨਫ਼ਲਾਂ ਵਿੱਚ ਦੋ ਸੌ ਆਇਤਾਂ ਤਿਲਾਵਤ ਕਰਦਾ ਹੈ ਉਹ ਆਗਿਆਕਾਰ ਨਿਸ਼ਠਾਵਾਨ ਲੋਕਾਂ ਵਿੱਚ ਸ਼ਾਮਲ ਹੁੰਦਾ ਹੈ।"

(ਸੁਨਨ ਦਾਰਮੀ-3451,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

### ਆਪ (ਸ.) ਦੀਆਂ ਤਿੰਨ ਦੁਆਵਾਂ:

ਹਜ਼ਰਤ ਖ਼ੱਬਾਬ ਬਿਨ ਅਰਤ (ਰਜ਼ੀ.) ਜੋ ਬਦਰੀ ਸਹਾਬੀ ਹਨ ਇੱਕ ਰਾਤ ਨਬੀ ਅਕਰਮ (ਸ.) ਦੇ ਨਾਲ ਸੀ।ਫ਼ਰਮਾਉਂਦੇ ਹਨ ਕਿ ਆਪ ਸਾਰੀ ਰਾਤ ਜਾਗਦੇ ਰਹੇ ਅਤੇ ਨਫ਼ਲ ਪੜ੍ਹਦੇ ਰਹੇ ਇੱਥੋਂ ਤੱਕ ਕਿ ਸਵੇਰ ਸਾਦਿਕ (ਫ਼ਜਰ ਦਾ ਸਮਾਂ) ਹੋ ਗਈ।ਜਦੋਂ ਆਪ ਨੇ ਨਮਾਜ਼ ਤੋਂ ਸਲਾਮ ਫੇਰਿਆ ਤਦ ਹਜ਼ਰਤ ਖ਼ੱਬਾਬ (ਰਜ਼ੀ.) ਨੇ ਅਰਜ਼ ਕੀਤਾ ਹੇ ਰਸੂਲੱਲਾਹ! ਮੇਰੇ ਮਾਂ-ਬਾਪ ਆਪ ਤੇ ਕੁਰਬਾਨ ਹੋਣ,ਅੱਜ ਰਾਤ ਜਿਵੇਂ ਤੁਸੀਂ ਨਫ਼ਲ ਪੜ੍ਹੀ ਮੈਂ ਕਦੇ ਵੀ ਆਪ ਨੂੰ ਇੰਝ ਪਹਿਲਾਂ ਨਮਾਜ਼ ਪੜ੍ਹਦੇ ਨਹੀਂ ਦੇਖਿਆ।ਆਪ ਨੇ ਫ਼ਰਮਾਇਆ:"ਤੁਸੀਂ ਸਹੀ ਕਿਹਾ ਹੈ।ਨਮਾਜ਼ ਇਹੋ ਜਿਹੀ ਇਬਾਦਤ ਹੈ ਜਿਸ ਵਿੱਚ ਅੱਲਾਹ ਦੇ ਨਾਲ ਸੰਬੰਧ ਵਧਾਇਆ ਜਾਂਦਾ ਹੈ ਅਤੇ ਉਸਦੇ

ਅਜ਼ਾਬ ਤੋਂ ਪਨਾਹ (ਸ਼ਰਨ) ਮੰਗੀ ਜਾਂਦੀ ਹੈ,ਇਸ ਕਰਕੇ ਮੈਂ ਅੱਲਾਹ ਤਆਲਾ ਤੋਂ ਤਿੰਨ ਸਵਾਲ ਪੁੱਛੇ ਜਿਹਨਾਂ ਵਿੱਚੋਂ ਦੋ ਕਬੂਲ ਹੋ ਗਏ। ਇੱਕ ਸਵਾਲ ਇਹ ਕਿ ਅੱਲਾਹ ਮੇਰੀ ਉੱਮਤ ਨੂੰ ਪਹਿਲਾਂ ਦੀਆਂ ਉੱਮਤਾਂ ਵਾਂਗ ਬਰਬਾਦ ਨਾ ਕਰੇ ਉਸ ਨੂੰ ਅੱਲਾਹ ਨੇ ਕਬੂਲ ਕਰ ਲਿਆ। ਦੂਸਰਾ ਸਵਾਲ ਇਹ ਕਿ ਮੇਰੀ (ਸਾਰੀ) ਉੱਮਤ 'ਤੇ (ਇੱਕੋ ਵਾਰ) ਦੁਸ਼ਮਣਾਂ ਨੂੰ ਗ਼ਲਬਾ ਪ੍ਰਾਪਤ ਨਾ ਹੋਵੇ,ਇਹ ਵੀ ਕਬੂਲ ਕਰ ਲਿਆ ਗਿਆ। ਫਿਰ ਮੈਂ ਸਵਾਲ ਕੀਤਾ ਕਿ ਉੱਮਤ-ਏ-ਮੁਹੰਮਦੀਆ ਵਿੱਚ ਮੱਤ ਭੇਦ ਨਾ ਹੋਵੇ, ਪ੍ਰੰਤੂ ਇਸ ਨੂੰ ਕਬੂਲ ਨਹੀਂ ਕੀਤਾ ਗਿਆ। "

(ਤਿਰਮਿਜ਼ੀ-2175,ਇਬਨੇ ਹੱਬਾਨ-1830,ਇਸਨੂੰ ਇਮਾਮ ਤਿਰਮਿਜ਼ੀ ਨੇ ਹਸਨ ਗ਼ਰੀਬ ਸਹੀ ਕਿਹਾ ਹੈ)

**ਤਹੱਜੁਦ ਵਿੱਚ ਕਿਰਅਤ:**

ਰਸੂਲੱਲਾਹ (ਸ.) ਰਾਤ ਦੇ ਨਫ਼ਲਾਂ ਵਿੱਚ ਕਦੇ ਸਿੱਰੀ (ਹੌਲੀ) ਅਤੇ ਕਦੇ ਜਹਿਰੀ (ਉੱਚੀ ਅਵਾਜ਼ ਨਾਲ) ਕਿਰਅਤ ਕਰਦੇ ਸਨ।

(ਤਿਰਮਿਜ਼ੀ-449 ਅਤੇ ਇਬਨੇ ਮਾਜਾ-1354)

ਜਦੋਂ ਆਪ ਘਰ ਵਿੱਚ ਨਫ਼ਲ ਪੜ੍ਹਦੇ ਤਾਂ ਹੁਜਰੇ ਵਿੱਚ ਆਪ ਦੀ ਕਿਰਅਤ ਸੁਣਾਈ ਦਿੰਦੀ ਸੀ।

(ਅਬੂ ਦਾਊਦ-1327)

ਆਪ (ਸ.) ਇੱਕ ਰਾਤ ਬਾਹਰ ਨਿਕਲੇ ਤਾਂ ਆਪ ਨੇ ਦੇਖਿਆ ਕਿ ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਹੌਲੀ ਕਿਰਅਤ ਨਾਲ ਨਫ਼ਲ ਪੜ੍ਹ ਰਹੇ ਹਨ ਅਤੇ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨਫ਼ਲਾਂ ਵਿੱਚ ਉੱਚੀ ਅਵਾਜ਼ ਨਾਲ ਕਿਰਅਤ ਕਰ ਰਹੇ ਹਨ। ਜਦੋਂ ਉਹ ਦੋਵੇਂ ਰਸੂਲੱਲਾਹ (ਸ.) ਦੀ ਖ਼ਿਦਮਤ ਵਿੱਚ ਹਾਜ਼ਰ ਹੋਏ ਤਾਂ ਆਪ (ਸ.) ਨੇ ਅਬੂ ਬਕਰ (ਰਜ਼ੀ.) ਨੂੰ ਫ਼ਰਮਾਇਆ:"ਹੇ ਅਬੂ ਬਕਰ ਰਾਤ ਨੂੰ ਜਦੋਂ ਮੈਂ ਤੇਰੇ ਕੋਲੋਂ ਲੰਘਿਆ ਤਾਂ ਤੂੰ ਹੌਲੀ ਅਵਾਜ਼ ਨਾਲ ਨਫ਼ਲ ਪੜ੍ਹ ਰਿਹਾ ਸੀ?" ਉਹਨਾਂ ਨੇ ਅਰਜ਼ ਕੀਤਾ ਹੇ ਰਸੂਲੱਲਾਹ! ਜਿਸ (ਅੱਲਾਹ) ਨਾਲ ਮੈਂ ਚੁੱਪਕੇ-ਚੁੱਪਕੇ ਗੱਲਾਂ ਕਰ ਰਿਹਾ ਸੀ ਉਸ ਤੱਕ ਮੇਰੀ ਅਵਾਜ਼ ਪਹੁੰਚ ਰਹੀ ਸੀ। ਫਿਰ ਆਪ ਨੇ ਉਮਰ (ਰਜ਼ੀ.) ਨੂੰ ਕਿਹਾ:"ਰਾਤ ਮੇਰਾ ਤੇਰੇ ਕੋਲੋਂ ਲੰਘਣਾ ਹੋਇਆ,ਤੂੰ ਉੱਚੀ ਅਵਾਜ਼ ਵਿੱਚ ਨਫ਼ਲ ਪੜ੍ਹ ਰਿਹਾ ਸੀ" ਤਾਂ ਉਹਨਾਂ ਨੇ ਅਰਜ਼ ਕੀਤਾ ਹੇ ਰਸੂਲੱਲਾਹ! ਮੈਂ ਸੁੱਤੇ ਹੋਇਆਂ ਨੂੰ ਜਗਾਉਣਾ ਚਾਹੁੰਦਾ ਸੀ (ਕਿ ਉਹ ਵੀ ਤਹੱਜੁਦ ਪੜ੍ਹਨ) ਅਤੇ ਸ਼ੈਤਾਨ ਨੂੰ ਭਜਾਉਣ ਦਾ ਇਰਾਦਾ ਰੱਖਦਾ ਸੀ। ਇਸ ਤੇ ਆਪ ਨੇ ਅਬੂ ਬਕਰ (ਰਜ਼ੀ.) ਨੂੰ ਥੋੜ੍ਹਾ ਉੱਚੀ ਅਵਾਜ਼ ਨਾਲ ਅਤੇ ਉਮਰ (ਰਜ਼ੀ.) ਨੂੰ ਜ਼ਰਾ ਹੌਲੀ ਅਵਾਜ਼ ਨਾਲ ਪੜ੍ਹਨ ਦਾ ਆਦੇਸ਼ ਦਿੱਤਾ।

(ਅਬੂ ਦਾਊਦ-1329,ਇਸਨੂੰ ਇਮਾਮ ਇਬਨੇ ਖ਼ੁਜ਼ੈਮਾ,ਇਮਾਮ ਇਬਨੇ ਹੱਬਾਨ, ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

**ਕਿਆਮ-ਉਲ-ਲੈਲ ਦਾ ਤਰੀਕਾ:**

ਰਸੂਲੱਲਾਹ (ਸ.) ਦਾ ਆਮ ਤੌਰ ਤੇ ਵਿਤਰ ਪੜ੍ਹਨ ਦਾ ਤਰੀਕਾ,ਹਜ਼ਰਤ ਆਇਸ਼ਾ (ਰਜ਼ੀ.) ਇਸ ਤਰ੍ਹਾਂ ਬਿਆਨ ਕਰਦੀ ਹਨ ਕਿ:"ਨਬੀ (ਸ.) ਇਸ਼ਾ ਦੀ ਨਮਾਜ਼ ਤੋਂ ਫ਼ਜਰ ਦੀ ਨਮਾਜ਼ ਤੱਕ ਗਿਆਰਾਂ ਰਕਾਅਤਾਂ ਪੜ੍ਹਦੇ ਸਨ।ਹਰ ਦੋ ਰਕਾਅਤਾਂ ਉਪਰੰਤ ਸਲਾਮ ਫੇਰਦੇ ਅਤੇ ਇੱਕ ਰਕਾਅਤ ਵਿਤਰ ਪੜ੍ਹਦੇ।"

(ਮੁਸਲਿਮ-736)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਰਾਤ ਦੀ ਨਮਾਜ਼ ਦੋ-ਦੋ ਰਕਾਅਤਾਂ ਹਨ।ਜਦੋਂ ਫ਼ਜਰ ਦਾ ਸਮਾਂ ਹੋਣ ਦਾ ਖ਼ਤਰਾ ਹੋਵੇ ਤਾਂ ਇੱਕ ਰਕਾਅਤ ਪੜ੍ਹ ਲਵੋ, ਇਹ (ਇੱਕ ਰਕਾਅਤ,ਪਹਿਲੀ ਸਾਰੀ) ਨਮਾਜ਼ ਨੂੰ ਟਾਂਕ ਬਣਾ ਦੇਵੇਗੀ।

(ਬੁਖ਼ਾਰੀ-990 ਅਤੇ ਮੁਸਲਿਮ-749)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਰਾਤ ਨੂੰ ਨਫ਼ਲ ਪੜ੍ਹਨਾ ਸ਼ੁਰੂ ਕਰੋ ਤਾਂ ਪਹਿਲਾਂ ਦੋ ਹਲਕੀਆਂ ਰਕਾਅਤਾਂ ਪੜ੍ਹਿਆ ਕਰੋ।"

(ਮੁਸਲਿਮ-768)

ਆਪ ਨੇ ਰਾਤ ਦਾ ਕਿਆਮ ਕੀਤਾ ਪਹਿਲਾਂ ਦੋ ਹਲਕੀਆਂ ਰਕਾਅਤਾਂ ਪੜ੍ਹੀਆਂ,ਫਿਰ ਦੋ ਲੰਬੀਆਂ ਰਕਾਅਤਾਂ ਪੜ੍ਹੀਆਂ ਫਿਰ ਉਹਨਾਂ ਤੋਂ ਹਲਕੀਆਂ ਦੋ ਲੰਬੀਆਂ ਰਕਾਅਤਾਂ ਪੜ੍ਹੀਆਂ,ਫੇਰ ਉਹਨਾਂ ਤੋਂ ਹਲਕੀਆਂ ਦੋ ਲੰਬੀਆਂ ਰਕਾਅਤਾਂ, ਫਿਰ ਉਹਨਾਂ ਤੋਂ ਹਲਕੀਆਂ ਦੋ ਲੰਬੀਆਂ ਰਕਾਅਤਾਂ,ਫਿਰ ਉਹਨਾਂ ਤੋਂ ਹਲਕੀਆਂ ਦੋ ਰਕਾਅਤਾਂ ਅਤੇ ਫਿਰ ਇੱਕ ਰਕਾਅਤ ਵਿਤਰ ਪੜ੍ਹਿਆ।ਇਸ ਤਰ੍ਹਾਂ ਇਹ ਤੇਰ੍ਹਾਂ ਰਕਾਅਤਾਂ ਹੋਈਆਂ।ਆਪ ਦੀਆਂ ਹਰ ਦੋ ਰਕਾਅਤਾਂ ਪਹਿਲਾਂ ਵਾਲੀਆਂ ਦੋ ਰਕਾਅਤਾਂ ਤੋਂ ਹਲਕੀਆਂ ਹੁੰਦੀਆਂ ਸਨ।

(ਮੁਸਲਿਮ-765)

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ ਰਸੂਲੱਲਾਹ (ਸ.) ਰਾਤ ਨੂੰ ਕਦੇ ਸੱਤ,ਕਦੇ ਨੌਂ ਅਤੇ ਕਦੇ ਗਿਆਰਾਂ ਰਕਾਅਤਾਂ ਪੜ੍ਹਦੇ ਸਨ।

(ਬੁਖ਼ਾਰੀ-1139)

**ਵਿਤਰ ਦੀ ਨਮਾਜ਼ ਦਾ ਸਮਾਂ:**

ਹਜ਼ਰਤ ਆਇਸ਼ਾ (ਰਜ਼ੀ.) ਨੇ ਫ਼ਰਮਾਇਆ ਕਿ ਰਸੂਲੱਲਾਹ (ਸ.) ਨੇ ਵਿਤਰ ਰਾਤ ਦੇ ਪਹਿਲੇ ਹਿੱਸੇ,ਅੱਧੀ ਰਾਤ ਅਤੇ ਆਖ਼ਰੀ ਹਿੱਸੇ ਵਿੱਚ ਸਾਰੇ ਸਮਿਆਂ ਤੇ ਪੜ੍ਹੇ ਹਨ।

(ਮੁਸਲਿਮ-745)

ਰਸੂਲੱਲਾਹ (ਸ.) ਨੇ ਫ਼ਰਮਾਇਆ ਜਿਸ ਨੂੰ ਖ਼ਤਰਾ ਹੋਵੇ ਕਿ ਉਹ ਰਾਤ ਦੇ ਆਖ਼ਰੀ ਹਿੱਸੇ ਵਿੱਚ ਉੱਠ ਨਹੀਂ ਸਕੇਗਾ,ਉਹ ਰਾਤ ਦੇ ਪਹਿਲੇ ਭਾਗ ਵਿੱਚ ਹੀ ਵਿਤਰ

ਪੜ੍ਹ ਲਵੇ ਅਤੇ ਫਿਰ ਸੋ ਜਾਵੇ। ਜਿਸ ਨੂੰ ਭਰੋਸਾ ਹੋਵੇ ਕਿ ਉਹ ਰਾਤ ਨੂੰ ਉੱਠ ਜਾਵੇਗਾ, ਉਹ ਆਖ਼ਰ ਵਿੱਚ ਵਿਤਰ ਪੜ੍ਹੇ ਕਿਉਂਕਿ ਰਾਤ ਦੇ ਆਖ਼ਰੀ ਹਿੱਸੇ ਵਿੱਚ ਫ਼ਰਿਸ਼ਤੇ ਹਾਜ਼ਰ ਹੁੰਦੇ ਹਨ ਅਤੇ ਇਹ ਉੱਤਮ ਹੈ।

(ਮੁਸਲਿਮ-755)

ਹਜ਼ਰਤ ਇਬਨੇ ਉਮਰ (ਰਜ਼ੀ.) ਨੇ ਕਿਹਾ ਕਿ ਜੋ ਰਾਤ ਨੂੰ ਨਮਾਜ਼ ਪੜ੍ਹੇ ਤਾਂ ਵਿਤਰ ਨੂੰ ਸਭ ਤੋਂ ਆਖ਼ਰ ਵਿੱਚ ਪੜ੍ਹੇ ਇਸ ਲਈ ਕਿ ਰਸੂਲੱਲਾਹ (ਸ.) ਇਹੋ ਆਦੇਸ਼ ਦਿੰਦੇ ਸਨ।

(ਮੁਸਲਿਮ-751)

### ਪੰਜ, ਤਿੰਨ ਅਤੇ ਇੱਕ ਵਿਤਰ:

ਹਜ਼ਰਤ ਅਬੂ ਅੱਯੂਬ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਵਿਤਰ ਹਰ ਮੁਸਲਮਾਨ ਉੱਤੇ ਹੱਕ ਹੈ। ਇਸ ਲਈ ਜੋ ਵਿਅਕਤੀ ਪੰਜ ਰਕਾਅਤਾਂ ਵਿਤਰ ਪੜ੍ਹਨਾ ਚਾਹੇ ਤਾਂ ਉਹ (ਪੰਜ) ਰਕਾਅਤਾਂ ਵਿਤਰ ਪੜ੍ਹੇ ਅਤੇ ਜੋ ਕੋਈ ਤਿੰਨ ਰਕਾਅਤਾਂ ਵਿਤਰ ਪੜ੍ਹਨਾ ਚਾਹੇ ਤਾਂ ਉਹ (ਤਿੰਨ ਰਕਾਅਤਾਂ) ਪੜ੍ਹੇ ਅਤੇ ਜੋ ਕੋਈ ਇੱਕ ਰਕਾਅਤ ਵਿਤਰ ਪੜ੍ਹਨਾ ਚਾਹੇ ਤਾਂ ਉਹ (ਇੱਕ) ਰਕਾਅਤ (ਵਿਤਰ) ਪੜ੍ਹੇ।"

(ਅਬੂ ਦਾਊਦ-1422, ਇਬਨੇ ਮਾਜਾ-1190, ਇਸ ਨੂੰ ਇਮਾਮ ਹਾਕਿਮ-1/302,303, ਇਮਾਮ ਜ਼ਹਬੀ ਅਤੇ ਇਬਨੇ ਹੱਬਾਨ-670 ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਰਾਤ ਨੂੰ (ਕੁੱਲ) ਤੇਰ੍ਹਾਂ ਰਕਾਅਤਾਂ ਪੜ੍ਹਦੇ ਅਤੇ ਉਹਨਾਂ ਵਿੱਚ ਪੰਜ ਰਕਾਅਤਾਂ ਵਿਤਰ ਪੜ੍ਹਦੇ ਸਨ (ਅਤੇ ਉਹਨਾਂ ਪੰਜ ਵਿਤਰਾਂ ਵਿੱਚ) ਕਿਸੇ ਰਕਾਅਤ ਵਿੱਚ (ਤਸ਼ਾਹੁਦ ਦੇ ਲਈ) ਨਾ ਬੈਠਦੇ ਪ੍ਰੰਤੂ ਆਖ਼ਰ ਵਿੱਚ।

(ਮੁਸਲਿਮ-737)

ਇੱਥੋਂ ਇਹ ਪਤਾ ਲੱਗਦਾ ਹੈ ਕਿ ਵਿਤਰਾਂ ਦੀਆਂ ਪੰਜ ਰਕਾਅਤਾਂ ਦੇ ਵਿਚਕਾਰ ਤਸ਼ਾਹੁਦ ਦੇ ਲਈ ਕਿਤੇ ਵੀ ਬੈਠਣਾ ਨਹੀਂ ਚਾਹੀਦਾ। ਸਗੋਂ ਪੰਜੇ ਰਕਾਅਤਾਂ ਪੜ੍ਹਕੇ ਕਾਅਦਾ ਵਿੱਚ ਅਤ-ਤਹਿ-ਯਾਤ, ਦਰੂਦ ਅਤੇ ਦੁਆ ਪੜ੍ਹਕੇ ਸਲਾਮ ਫੇਰ ਲੈਣਾ ਚਾਹੀਦਾ ਹੈ।

### ਤਿੰਨ ਵਿਤਰਾਂ ਦੀ ਕਿਰਅਤ:

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਪਹਿਲੀ ਰਕਾਅਤ ਵਿੱਚ ﴿سَبِّحِ اسْمَ رَبِّكَ الْأَعْلَىٰ﴾ (ਸੂਰਤ ਆਲਾ) ਅਤੇ ਦੂਸਰੀ ਰਕਾਅਤ ਵਿੱਚ ﴿قُلْ يَا أَيُّهَا الْكَافِرُونَ﴾ (ਸੂਰਤ ਕਾਫ਼ਿਰੂਨ) ਅਤੇ ਤੀਸਰੀ ਰਕਾਅਤ ਵਿੱਚ ﴿قُلْ هُوَ اللَّهُ أَحَدٌ﴾ ﴿الْفَلَقِ﴾ (ਸੂਰਤ ਫ਼ਲਕ) ਅਤੇ ﴿النَّاسِ﴾ (ਸੂਰਤ ਅੱਨਨਾਸ) ਪੜ੍ਹਦੇ ਸਨ।"

(ਤਿਰਮਿਜ਼ੀ-463, ਇਸ ਨੂੰ ਇਮਾਮ ਜ਼ਹਬੀ ਅਤੇ ਇਬਨੇ ਹੱਬਾਨ-675 ਨੇ ਸਹੀ ਕਿਹਾ ਹੈ)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਤਿੰਨ ਵਿਤਰ ਨਾ ਪੜ੍ਹੋ ਪੰਜ ਜਾਂ ਸੱਤ ਵਿਤਰ ਪੜ੍ਹੋ ਅਤੇ ਮਗ਼ਰਿਬ ਦੀ ਸਮਾਨਤਾ ਨਾ ਕਰੋ।"

(ਦਾਰ ਕੁਤਨੀ-2/25,27,ਇਸ ਨੂੰ ਹਾਕਿਮ ਜ਼ਹਬੀ ਅਤੇ ਇਬਨੇ ਹੱਬਾਨ-680 ਨੇ ਸਹੀ ਕਿਹਾ ਹੈ)

ਜੇਕਰ ਦੋ ਰਕਾਅਤਾਂ ਪੜ੍ਹਕੇ ਸਲਾਮ ਫੇਰਿਆ ਜਾਵੇ ਅਤੇ ਇੱਕ ਰਕਾਅਤ ਪੜ੍ਹੀ ਜਾਵੇ ਤਾਂ ਮਗ਼ਰਿਬ ਦੀ ਸਮਾਨਤਾ ਨਹੀਂ ਹੋਵੇਗੀ।

**ਵਿਤਰ ਦੀ ਇੱਕ ਰਕਾਅਤ:**

ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਹਰ ਦੋ ਰਕਾਅਤਾਂ ਤੋਂ ਬਾਦ ਸਲਾਮ ਫੇਰਦੇ ਅਤੇ ਇੱਕ ਰਕਾਅਤ ਵਿਤਰ ਪੜ੍ਹਦੇ।

(ਇਬਨੇ ਮਾਜਾ-1177,ਇਮਾਮ ਬੁਸੀਰੀ ਨੇ ਇਸ ਨੂੰ ਸਹੀ ਕਿਹਾ ਹੈ)

ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਵਿਤਰ ਦੇ ਦੋ ਅਤੇ ਇੱਕ ਰਕਾਅਤ ਵਿੱਚ ਸਲਾਮ ਜੋੜਦੇ।

{ਇਬਨੇ ਮਾਜਾ-678,ਹਾਫ਼ਿਜ਼ ਇਬਨੇ ਹਜਰ ਨੇ ਇਸ ਨੂੰ ਕਵੀ (ਸਸ਼ਕਤ) ਕਿਹਾ ਹੈ}

ਭਾਵ ਤਿੰਨ ਵਿਤਰ ਵੀ ਇਸ ਤਰ੍ਹਾਂ ਪੜ੍ਹਦੇ ਕਿ ਦੋ ਰਕਾਅਤਾਂ ਪੜ੍ਹਕੇ ਸਲਾਮ ਫੇਰਦੇ ਅਤੇ ਫਿਰ ਉੱਠ ਕੇ ਤੀਸਰੀ ਰਕਾਅਤ ਅਲੱਗ ਪੜ੍ਹਦੇ।

ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੂੰ ਕਿਹਾ ਗਿਆ ਕਿ ਅਮੀਰ ਉਲ ਮੋਮੀਨਿਨ ਮੁਆਵੀਆ (ਰਜ਼ੀ.) ਨੇ ਇੱਕ ਹੀ ਵਿਤਰ ਪੜ੍ਹਿਆ ਹੈ। ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੇ ਫ਼ਰਮਾਇਆ ਕਿ (ਉਹਨਾਂ ਨੇ) ਸਹੀ ਕੰਮ ਕੀਤਾ ਹੈ ਉਹ ਫ਼ਕੀਹ (ਦੀਨ ਨੂੰ ਚੰਗੀ ਤਰ੍ਹਾਂ ਸਮਝਣ ਵਾਲੇ) ਅਤੇ ਸਹਾਬੀ ਹਨ।

(ਬੁਖ਼ਾਰੀ-3765)

ਇਮਾਮ ਮਰੂਜ਼ੀ (ਰਹਿ.) ਫ਼ਰਮਾਉਂਦੇ ਹਨ ਕਿ ਫ਼ਸਲ (ਵਿਤਰਾਂ ਦੀਆਂ ਦੋ ਰਕਾਅਤਾਂ ਤੋਂ ਬਾਦ ਸਲਾਮ ਫੇਰਕੇ ਇੱਕ ਰਕਾਅਤ ਅਲੱਗ ਪੜ੍ਹਨ) ਵਾਲੀਆਂ ਹਦੀਸਾਂ ਜ਼ਿਆਦਾ ਸਾਬਤ ਹਨ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਵਿਤਰ,ਰਾਤ ਦੇ ਆਖ਼ਰ ਵਿੱਚ ਇੱਕ ਰਕਾਅਤ ਹੈ।"

(ਮੁਸਲਿਮ-752)

**ਵਿਤਰ ਦੀਆਂ ਨੌਂ ਰਕਾਅਤਾਂ:**

ਸਾਅਦ ਬਿਨ ਹਿਸ਼ਾਮ ਨੇ ਹਜ਼ਰਤ ਆਇਸ਼ਾ (ਰਜ਼ੀ.) ਦੀ ਖ਼ਿਦਮਤ ਵਿੱਚ ਹਾਜ਼ਰ ਹੋਕੇ ਕਿਹਾ:ਮੈਨੂੰ ਰਸੂਲੱਲਾਹ (ਸ.) ਦੇ ਵਿਤਰਾਂ ਦੇ ਸੰਬੰਧ ਵਿੱਚ ਦੱਸੋ, ਤਾਂ ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਨੇ ਫ਼ਰਮਾਇਆ:"ਮੈਂ ਆਪ (ਸ.) ਲਈ ਮਿਸਵਾਕ ਅਤੇ ਵਜ਼ੂ ਦਾ ਪਾਣੀ ਤਿਆਰ ਰੱਖਦੀ ਸੀ। ਜਦੋਂ ਅੱਲਾਹ ਚਾਹੁੰਦਾ ਆਪ ਨੂੰ ਰਾਤ ਨੂੰ ਉਠਾਉਂਦਾ। ਫਿਰ ਆਪ ਮਿਸਵਾਕ ਕਰਦੇ ਅਤੇ ਵਜ਼ੂ ਕਰਦੇ ਅਤੇ ਨੌਂ

ਰਕਾਅਤਾਂ ਨਮਾਜ਼ (ਵਿਤਰ) ਪੜ੍ਹਦੇ,ਅੱਠਵੀਂ ਰਕਾਅਤ ਤੋਂ ਬਾਦ ਤਸ਼ਾਹੁਦ ਵਿੱਚ ਬੈਠਦੇ (ਅਤੇ ਇਸ ਤੋਂ ਪਹਿਲਾਂ 2,4,6 ਰਕਾਅਤਾਂ ਤੋਂ ਬਾਦ ਅਤ-ਤਹਿ-ਯਾਤ ਨਹੀਂ ਪੜ੍ਹਦੇ ਸਨ) ਫਿਰ ਸਲਾਮ ਫੇਰਨ ਤੋਂ ਬਿਨਾਂ (ਅਤ-ਤਹਿ-ਯਾਤ ਪੜ੍ਹਕੇ) ਖੜ੍ਹੇ ਹੋ ਜਾਂਦੇ,ਤਦ ਨੌਵੀਂ ਰਕਾਅਤ ਪੜ੍ਹਦੇ (ਇਸ ਤੋਂ ਬਾਦ ਆਖ਼ਰੀ ਕਾਅਦੇ ਵਿੱਚ) ਬੈਠ ਜਾਂਦੇ। ਤਦ ਅੱਲਾਹ ਨੂੰ ਯਾਦ ਕਰਦੇ ਅਤੇ ਉਸ ਦੀ ਪ੍ਰਸੰਸਾ ਕਰਦੇ ਅਤੇ ਉਸ ਤੋਂ ਦੁਆ ਮੰਗਦੇ (ਭਾਵ ਆਖ਼ਰੀ ਕਾਅਦੇ ਦੀ ਮਾਰੂਫ਼ ਦੁਆ ਪੜ੍ਹਦੇ) ਫੇਰ ਸਲਾਮ ਫੇਰਦੇ" ਜਦੋਂ ਰਸੂਲੱਲਾਹ (ਸ.) ਦੀ ਉਮਰ ਵੱਧ ਹੋ ਗਈ (ਤਾਂ) ਆਪ ਸੱਤ ਰਕਾਅਤਾਂ ਵਿਤਰ ਪੜ੍ਹਦੇ। ਆਪ ਇਸ ਗੱਲ ਨੂੰ ਪਸੰਦ ਨਹੀਂ ਕਰਦੇ ਸੀ ਕਿ ਆਪਣੀ ਨਮਾਜ਼ 'ਤੇ ਹਮੇਸ਼ਗੀ ਕਰਨ। ਜਦੋਂ ਨੀਂਦ ਜਾਂ ਬਿਮਾਰੀ ਦਾ ਗ਼ਲਬਾ ਹੁੰਦਾ ਅਤੇ ਰਾਤ ਨੂੰ ਕਿਆਮ ਨਾ ਕਰ ਸਕਦੇ ਤਾਂ ਦਿਨ ਵਿੱਚ ਬਾਰਾਂ ਰਕਾਅਤਾਂ ਨਫ਼ਲ ਪੜ੍ਹਦੇ ਅਤੇ ਮੈਂ ਨਹੀਂ ਜਾਣਦੀ ਕਿ ਆਪ ਨੇ ਇੱਕ ਰਾਤ ਵਿੱਚ ਪੂਰਾ ਕੁਰਆਨ ਪੜ੍ਹਿਆ ਹੋਵੇ ਜਾਂ ਸਾਰੀ ਰਾਤ ਨਮਾਜ਼ ਪੜ੍ਹੀ ਹੋਵੇ ਜਾਂ ਰਮਜ਼ਾਨ ਮਹੀਨੇ ਦੇ ਇਲਾਵਾ ਕਿਸੇ ਹੋਰ ਮਹੀਨੇ ਵਿੱਚ ਪੂਰਾ ਮਹੀਨਾ ਰੋਜ਼ੇ ਰੱਖੇ ਹੋਣ।

(ਮੁਸਲਿਮ-746)

ਇਸ ਹਦੀਸ ਸ਼ਰੀਫ਼ ਤੋਂ ਪਤਾ ਲੱਗਿਆ ਕਿ ਨਬੀ (ਸ.) ਨੇ (ਇੱਕ ਸਲਾਮ ਦੇ ਨਾਲ) ਨੌਂ ਵਿਤਰ ਪੜ੍ਹੇ ਅਤੇ ਆਪ ਹਰ ਦੋ ਰਕਾਅਤਾਂ ਤੋਂ ਬਾਦ ਅਤ-ਤਹਿ-ਯਾਤ ਵਿੱਚ ਨਹੀਂ ਬੈਠਦੇ ਸੀ ਸਗੋਂ ਸਿਰਫ਼ ਅੱਠਵੀਂ ਰਕਾਅਤ ਵਿੱਚ ਤਸ਼ਾਹੁਦ ਪੜ੍ਹਦੇ ਅਤੇ ਸਲਾਮ ਫੇਰੇ ਬਿਨਾਂ ਖੜ੍ਹੇ ਹੋ ਜਾਂਦੇ। ਆਖ਼ਰੀ ਟਾਂਕ ਰਕਾਅਤ ਦੇ ਅੰਤ ਵਿੱਚ ਹਸਬੇ ਮਾਮੂਲ (ਆਦਤ ਦੇ ਅਨੁਸਾਰ) ਤਸ਼ਾਹੁਦ ਪੜ੍ਹਕੇ ਸਲਾਮ ਫੇਰ ਦਿੰਦੇ ਸਨ। ਜੇਕਰ ਆਪ ਰਾਤ ਦਾ ਕਿਆਮ ਨਾ ਕਰਦੇ ਤਾਂ ਦਿਨ ਵਿੱਚ ਬਾਰਾਂ ਰਕਾਅਤਾਂ ਪੜ੍ਹਦੇ ਸਨ।

### ਇੱਕ ਰਾਤ ਵਿੱਚ ਕਈ ਵਾਰ ਵਿਤਰ ਪੜ੍ਹਨ ਦੀ ਮਨਾਹੀ:

ਨਬੀ (ਸ.) ਨੇ ਫ਼ਰਮਾਇਆ:"ਇੱਕ ਰਾਤ ਵਿੱਚ ਦੋ ਵਾਰ ਵਿਤਰ (ਪੜ੍ਹਨਾ ਜਾਇਜ਼) ਨਹੀਂ।"

(ਅਬੂ ਦਾਊਦ-1439,ਇਬਨੇ ਖ਼ੁਜ਼ੈਮਾ-1101ਅਤੇ ਇਮਾਮ ਇਬਨੇ ਹੱਬਾਨ-671 ਨੇ ਸਹੀ ਅਤੇ ਹਾਫ਼ਿਜ਼ ਇਬਨੇ ਹਜਰ ਨੇ ਹਸਨ ਕਿਹਾ ਹੈ)

### ਵਿਤਰਾਂ ਦੇ ਸਲਾਮ ਤੋਂ ਬਾਦ ਜ਼ਿਕਰ:

ਹਜ਼ਰਤ ਉਬੈ ਬਿਨ ਕਾਅਬ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਵਿਤਰਾਂ ਦਾ ਸਲਾਮ ਫੇਰ ਕੇ ਤਿੰਨ ਵਾਰ ਇਹ ਪੜ੍ਹਦੇ:

(سُبْحَانَ الْمَلِكِ الْقُدُّوسِ) **(ਸੁਬਹਾਨਲ ਮਲਿਕਿਲ ਕੁੱਦੂਸਿ)**

"ਪਾਕ ਹੈ ਬਾਦਸ਼ਾਹ, ਬਹੁਤ ਪਾਕ।"

(ਅਬੂ ਦਾਊਦ-1430,ਨਿਸਾਈ-1730,ਇਸਨੂੰ ਇਮਾਮ ਇਬਨੇ ਹੱਬਾਨ-677 ਨੇ ਸਹੀ ਕਿਹਾ ਹੈ)

**ਵਿਤਰ ਦੀ ਕਜ਼ਾ:**

ਨਬੀ (ਸ.) ਨੇ ਫ਼ਰਮਾਇਆ:"ਜੇਕਰ ਕੋਈ ਵਿਅਕਤੀ ਵਿਤਰ ਪੜ੍ਹੇ ਬਿਨਾਂ ਸੋ ਜਾਵੇ ਜਾਂ ਵਿਤਰ ਪੜ੍ਹਨਾ ਭੁੱਲ ਜਾਵੇ,ਉਸ ਨੂੰ ਜਦੋਂ ਯਾਦ ਆਵੇ ਜਾਂ ਜਾਗ ਆ ਜਾਵੇ ਤਾਂ ਉਹ ਵਿਤਰ ਪੜ੍ਹ ਲਵੇ।"

(ਅਬੂ ਦਾਊਦ-1431,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਨਬੀ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਰਾਤ ਦਾ ਵਜ਼ੀਫ਼ਾ (ਉਹ ਦੁਆ ਜੋ ਹਰ ਰੋਜ਼ ਪੜ੍ਹੀ ਜਾਵੇ) ਜਾਂ ਕੋਈ ਦੂਸਰਾ ਅਮਲ ਜੋ ਰੋਜ਼ ਕਰਦਾ ਸੀ ਛੱਡ ਕੇ ਸੋ ਜਾਵੇ ਅਤੇ ਫੇਰ ਉਸ ਨੂੰ ਫ਼ਜਰ ਦੀ ਨਮਾਜ਼ ਤੋਂ ਲੈਕੇ ਜ਼ੁਹਰ ਦੇ ਵਿਚਕਾਰ ਪੜ੍ਹ ਲਿਆ ਤਾਂ ਉਸ ਨੂੰ ਰਾਤ ਹੀ ਦੇ ਸਮੇਂ ਪੜ੍ਹਨ ਦਾ ਸਵਾਬ ਮਿਲ ਜਾਵੇਗਾ।"

(ਮੁਸਲਿਮ-747)

ਸਾਨੂੰ ਆਪਣਾ ਵਜ਼ੀਫ਼ਾ ਪੂਰਾ ਕਰਨਾ ਚਾਹੀਦਾ ਹੈ ਕਿਉਂਕਿ ਨਬੀ (ਸ.) ਨੇ ਫ਼ਰਮਾਇਆ:"ਅੱਲਾਹ ਤਆਲਾ ਦੇ ਸਾਹਮਣੇ ਮਹਿਬੂਬ ਤਰੀਨ (ਸਭ ਤੋਂ ਵੱਧ ਪਿਆਰਾ) ਅਮਲ ਉਹ ਹੈ ਜੋ ਹਮੇਸ਼ਾ ਕੀਤਾ ਜਾਵੇ ਭਾਵੇਂ ਥੋੜ੍ਹਾ ਹੀ ਕਿਉਂ ਨਾ ਹੋਵੇ।"

(ਬੁਖ਼ਾਰੀ-6464 ਅਤੇ ਮੁਸਲਿਮ-786)

ਨਬੀ (ਸ.) ਨੇ ਅਬਦੁੱਲਾਹ ਬਿਨ ਅਮ੍ਰ ਬਿਨ ਲਆਸ (ਰਜ਼ੀ.) ਨੂੰ ਫ਼ਰਮਾਇਆ:"ਹੇ ਅਬਦੁੱਲਾਹ!ਤੂੰ ਫ਼ਲਾਂ ਵਿਅਕਤੀ ਦੇ ਵਾਂਗ ਨਾ ਹੋ ਜਾਣਾ ਜਿਹੜਾ ਰਾਤ ਦਾ ਕਿਆਮ ਕਰਦਾ ਸੀ ਫਿਰ ਉਸ ਨੇ ਰਾਤ ਦਾ ਕਿਆਮ ਛੱਡ ਦਿੱਤਾ।"

(ਬੁਖ਼ਾਰੀ-1152 ਅਤੇ ਮੁਸਲਿਮ-1159)

**ਦੁਆ-ਏ-ਕੁਨੂਤ:**

ਹਜ਼ਰਤ ਉਬੈ ਬਿਨ ਕਾਅਬ (ਰਜ਼ੀ.) ਫ਼ਰਮਾਉਂਦੇ:"ਰਸੂਲੱਲਾਹ (ਸ.) ਤਿੰਨ ਵਿਤਰ ਪੜ੍ਹਦੇ ਅਤੇ ਦੁਆ-ਏ-ਕੁਨੂਤ ਰੁਕੂਅ ਤੋਂ ਪਹਿਲਾਂ ਪੜ੍ਹਦੇ ਸਨ।"

(ਨਿਸਾਈ-3/235,1699,ਇਬਨੇ ਮਾਜਾ-1182,ਇਸਨੂੰ ਇਬਨੇ ਤੁਰਕਮਾਨੀ ਅਤੇ ਇਬਨੁਸੱਕਨ ਨੇ ਸਹੀ ਕਿਹਾ ਹੈ)

ਅਬਦੁੱਲਾਹ ਬਿਨ ਮਸਊਦ ਅਤੇ ਸਹਾਬਾ ਕਰਾਮ (ਰਜ਼ੀ.) ਕੁਨੂਤ ਵਿਤਰ ਦੇ ਰੁਕੂਅ ਤੋਂ ਪਹਿਲਾਂ ਪੜ੍ਹਦੇ ਸਨ।(ਮੁਸੱਨਫ਼ ਇਬਨੇ ਅਬੀ ਸ਼ੈਬਾ,ਇਸਨੂੰ ਇਬਨੇ ਤੁਰਕਮਾਨੀ ਅਤੇ ਹਾਫ਼ਿਜ਼ ਇਬਨੇ ਹਜਰ ਨੇ ਹਸਨ ਕਿਹਾ ਹੈ)

ਵਿਤਰ ਵਿੱਚ ਰੁਕੂਅ ਤੋਂ ਬਾਦ ਕੁਨੂਤ ਪੜ੍ਹਨ ਦੀਆਂ ਸਾਰੀਆਂ ਰਵਾਇਤਾਂ ਜ਼ਈਫ਼ ਹਨ ਅਤੇ ਜਿਹੜੀਆਂ ਰਵਾਇਤਾਂ ਸਹੀ ਹਨ ਉਹਨਾਂ ਵਿੱਚ ਸਪੱਸ਼ਟਤਾ ਨਹੀਂ ਹੈ ਕਿ ਆਪ (ਸ.) ਦਾ ਰੁਕੂਅ ਤੋਂ ਬਾਦ ਵਾਲਾ ਕੁਨੂਤ,ਕੁਨੂਤ ਵਿਤਰ ਸੀ ਜਾਂ ਕੁਨੂਤ ਨਾਜ਼ਿਲਾ।ਇਸ ਕਰਕੇ ਸਹੀ ਤਰੀਕਾ ਇਹ ਹੈ ਕਿ ਵਿਤਰ ਵਿੱਚ ਕੁਨੂਤ ਰੁਕੂਅ ਤੋਂ ਪਹਿਲਾਂ ਪੜ੍ਹੀ ਜਾਵੇ।

ਹਜ਼ਰਤ ਹਸਨ ਬਿਨ ਅਲੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਮੈਨੂੰ ਕੁੱਝ ਵਾਕ ਸਿਖਾਏ ਤਾਂ ਜੋ ਮੈਂ ਉਹਨਾਂ ਨੂੰ ਵਿਤਰਾਂ ਦੇ ਕੁਨੂਤ ਵਿੱਚ ਕਹਾਂ:

﴿اَللّٰهُمَّ اهْدِنِىْ فِيْمَنْ هَدَيْتَ وَعَافِنِىْ فِيْمَنْ عَافَيْتَ وَتَوَلَّنِىْ فِيْمَنْ تَوَلَّيْتَ وَبَارِكْ لِىْ فِيْمَآ اَعْطَيْتَ وَقِنِىْ شَرَّ مَا قَضَيْتَ فَاِنَّكَ تَقْضِىْ وَلَا يُقْضٰى عَلَيْكَ اِنَّهٗ لَا يَذِلُّ مَنْ وَّالَيْتَ (وَلَا يَعِزُّ مَنْ عَادَيْتَ) تَبَارَكْتَ رَبَّنَا وَتَعَالَيْتَ﴾

ਹੇ ਅੱਲਾਹ !ਮੈਨੂੰ ਹਦਾਇਤ ਦੇਕੇ ਉਹਨਾਂ ਲੋਕਾਂ ਵਿੱਚ ਸ਼ਾਮਲ ਕਰਦੇ ਜਿਹਨਾਂ ਤੂੰ ਸੱਚੀ ਹਦਾਇਤ ਨਾਲ ਨਵਾਜ਼ਿਆ ਹੈ ਅਤੇ ਮੈਨੂੰ ਸੁੱਖ-ਸ਼ਾਂਤੀ ਦੇ ਕੇ ਉਹਨਾਂ ਲੋਕਾਂ ਵਿੱਚ ਸ਼ਾਮਲ ਕਰਦੇ ਜਿਹਨਾਂ ਨੂੰ ਤੂੰ ਸੁੱਖ-ਸ਼ਾਂਤੀ ਦਿੱਤੀ ਹੈ ਅਤੇ ਜਿਹਨਾਂ ਲੋਕਾਂ ਨੂੰ ਤੂੰ ਆਪਣਾ ਦੋਸਤ ਬਣਾਇਆ ਹੈ ਉਹਨਾਂ ਵਿੱਚ ਮੈਨੂੰ ਸ਼ਾਮਲ ਕਰਕੇ ਆਪਣਾ ਦੋਸਤ ਬਣਾ ਲੈ। ਤੂੰ ਮੈਨੂੰ ਜੋ ਕੁੱਝ ਪ੍ਰਦਾਨ ਕੀਤਾ ਹੈ ਉਹਨਾਂ ਵਿੱਚ ਮੇਰੇ ਲਈ ਬਰਕਤ ਪਾ ਦੇ ਅਤੇ ਮੈਨੂੰ ਆਪਣੇ ਫ਼ੈਸਲਿਆਂ ਦੇ ਭੈੜੇ ਸਿੱਟਿਆਂ ਤੋਂ ਬਚਾ,ਨਿਸ਼ਚਿਤ ਤੂੰ ਹੀ ਫ਼ੈਸਲੇ ਕਰਦਾ ਹੈਂ ਅਤੇ ਤੇਰੇ ਵਿਰੁੱਧ ਕੋਈ ਵੀ ਫ਼ੈਸਲਾ ਨਹੀਂ ਕੀਤਾ ਜਾ ਸਕਦਾ। ਜਿਸ ਦਾ ਤੂੰ ਦੋਸਤ ਬਣ ਜਾਵੇ ਉਹ ਕਦੇ ਜ਼ਲੀਲ 'ਤੇ ਖ਼ੁਆਰ ਅਤੇ ਰੁਸਵਾ ਨਹੀਂ ਹੋ ਸਕਦਾ ਅਤੇ ਜਿਸ ਨੂੰ ਤੂੰ ਦੁਸ਼ਮਣ ਕਹੇਂ ਉਸ ਨੂੰ ਕਦੇ ਇੱਜ਼ਤ ਨਹੀਂ ਮਿਲ ਸਕਦੀ,ਹੇ ਸਾਡੇ ਪਾਲਨਹਾਰ !ਤੂੰ (ਬਹੁਤ) ਹੀ ਬਰਕਤਾਂ ਵਾਲਾ,ਅਤਿ-ਉੱਤਮ ਅਤੇ ਵਡਿਆਈ ਵਾਲਾ ਹੈਂ। ”

(ਅਬੂ ਦਾਊਦ-1425,ਤਿਰਮਿਜ਼ੀ-463,ਇਮਾਮ ਤਿਰਮਿਜ਼ੀ ਨੇ ਇਸਨੂੰ ਹਸਨ ਅਤੇ ਇਮਾਮ ਇਬਨੇ ਖ਼ੁਜ਼ੈਮਾ-2/151,152 ਹਦੀਸ-1095 ਨੇ ਸਹੀ ਕਿਹਾ ਹੈ)

**ਚਿਤਾਵਨੀ:**

ਵਿਤਰ ਦੇ ਦੁਆ-ਏ-ਕੁਨੂਤ ਦੇ ਸੰਬੰਧ ਵਿੱਚ ਕੋਈ ਮਰਫ਼ੂ ਰਵਾਇਤ ਨਹੀਂ ਹੈ ਇਸ ਕਰਕੇ ਮੁਸੱਨਫ ਇਬਨੇ ਅਬੀ ਸ਼ੈਬਾ ਵਿੱਚ ਕੁੱਝ ਸਹਾਬਾ ਕਿਰਾਮ (ਰਜ਼ੀ.) ਦੀਆਂ ਹਦੀਸਾਂ ਮਿਲਦੀਆਂ ਹਨ।(ਇਸ ਲਈ ਹੱਥ ਚੁੱਕ ਕੇ ਜਾਂ ਬਿਨਾਂ ਚੁੱਕੇ, ਦੋਵਾਂ ਤਰੀਕਿਆਂ ਨਾਲ ਵਿਤਰਾਂ ਦਾ ਕੁਨੂਤ ਪੜ੍ਹਨਾ ਸਹੀ ਹੈ)

(رَبَّنَا وَتَعَالَيْتَ) ਤੋਂ ਬਾਦ ਦੇ (نَسْتَغْفِرُكَ وَنَتُوْبُ اِلَيْكَ) ਸ਼ਬਦ ਰਸੂਲੱਲਾਹ (ਸ:) ਦੀਆਂ ਹਦੀਸਾਂ ਵਿੱਚ ਮੌਜੂਦ ਨਹੀਂ ਹਨ,ਸਗੋਂ ਇਹ ਦੁਆ ਵਿੱਚ ਵਾਧਾ ਹੈ।

(صَلَّى اللّٰهُ عَلَى النَّبِيِّ):ਹਜ਼ਰਤ ਉਬੈ ਬਿਨ ਕਾਅਬ (ਰਜ਼ੀ.) ਤੋਂ ਸਾਬਤ ਹੈ ਕਿ ਉਹ ਹਜ਼ਰਤ ਉਮਰ (ਰਜ਼ੀ.) ਦੇ ਦੌਰ ਵਿੱਚ ਰਮਜ਼ਾਨ ਵਿੱਚ ਕਿਆਮ-ਉਲ-ਲੈਲ (ਤਰਾਵੀਹ) ਕਰਦੇ ਅਤੇ ਨਬੀ (ਸ.) 'ਤੇ ਦਰੂਦ ਭੇਜਦੇ ਸੀ। ਇਸ ਤਰ੍ਹਾਂ ਹਜ਼ਰਤ ਮੁਆਜ਼ ਅਨਸਾਰੀ (ਰਜ਼ੀ.) ਤੋਂ ਵੀ ਸਾਬਤ ਹੈ।(ਸਹੀ ਇਬਨੇ ਖ਼ੁਜ਼ੈਮਾ-1100) ਇਸ ਕਰਕੇ ਅੰਤ ਵਿੱਚ (صَلَّى اللّٰهُ عَلَى النَّبِيِّ) ਪੜ੍ਹਨਾ ਜਾਇਜ਼ ਹੈ।

***

# ਕੁਨੂਤ-ਏ-ਨਾਜ਼ਿਲਾ

ਜੰਗ, ਮੁਸੀਬਤ ਅਤੇ ਦੁਸ਼ਮਣ ਦੇ ਹਮਲੇ ਦੇ ਸਮੇਂ ਦੁਆ-ਏ-ਕੁਨੂਤ ਪੜ੍ਹਨੀ ਚਾਹੀਦੀ ਹੈ। ਇਸ ਨੂੰ ਕੁਨੂਤ-ਏ-ਨਾਜ਼ਿਲਾ ਕਹਿੰਦੇ ਹਨ। ਅਮੀਰ ਉਲ ਮੋਮਿਨੀਨ ਹਜ਼ਰਤ ਉਮਰ ਬਿਨ ਖ਼ੱਤਾਬ (ਰਜ਼ੀ.) ਫ਼ਜਰ ਦੀ ਨਮਾਜ਼ ਵਿੱਚ (ਰੁਕੂਅ ਤੋਂ ਬਾਦ) ਕੁਨੂਤ ਕਰਦੇ ਅਤੇ ਇਹ ਦੁਆ ਪੜ੍ਹਦੇ ਸਨ:

(اَللّٰهُمَّ اغْفِرْلَنَا وَالِلْمُؤْمِنِيْنَ وَالْمُؤْمِنَاتِ وَالْمُسْلِمِيْنَ وَالْمُسْلِمَاتِ وَاَلِّفْ
بَيْنَ قُلُوْبِهِمْ وَاَصْلِحْ ذَاتَ بَيْنِهِمْ وَانْصُرْهُمْ عَلٰى عَدُوِّكَ وَعَدُوِّهِمْ
اَللّٰهُمَّ الْعَنْ كَفَرَةَ اَهْلِ الْكِتَابِ الَّذِيْنَ يَصُدُّوْنَ عَنْ سَبِيْلِكَ وَيُكَذِّبُوْنَ
رُسُلَكَ وَيُقَاتِلُوْنَ اَوْلِيَائَكَ اَللّٰهُمَّ خَالِفْ بَيْنَ كَلِمَتِهِمْ وَزَلْزِلْ
اَقْدَامَهُمْ وَاَنْزِلْ بِهِمْ بَاْسَكَ الَّذِىْ لَا تَرُدُّهُ عَنِ الْقَوْمِ الْمُجْرِمِيْنَ)

"ਹੇ ਅੱਲਾਹ !ਸਾਨੂੰ ਅਤੇ ਸਾਰੇ ਮੋਮਿਨ ਮਰਦਾਂ,ਮੋਮਿਨ ਔਰਤਾਂ,ਮੁਸਲਮਾਨ ਮਰਦ ਅਤੇ ਮੁਸਲਮਾਨ ਔਰਤਾਂ ਨੂੰ ਬਖ਼ਸ਼ ਦੇ ਅਤੇ ਉਹਨਾਂ ਦੇ ਦਿਲਾਂ ਵਿੱਚ ਉਲਫ਼ਤ ਪਾ ਦੇ। ਉਹਨਾਂ ਦੀ (ਆਪਸ ਵਿੱਚ) ਇਸਲਾਹ ਫ਼ਰਮਾ ਦੇ। ਆਪਣੇ ਅਤੇ ਉਹਨਾਂ ਦੇ ਦੁਸ਼ਮਣਾਂ ਦੇ ਵਿਰੁੱਧ ਉਹਨਾਂ ਦੀ ਮਦਦ ਕਰ। ਹੇ ਅੱਲਾਹ !ਕਾਫ਼ਰਾਂ ਨੂੰ ਆਪਣੀ ਰਹਿਮਤ ਤੋਂ ਦੂਰ ਕਰਦੇ ਜੋ ਤੇਰੀ ਰਾਹ ਤੋਂ ਰੋਕਦੇ ਹਨ,ਤੇਰੇ ਰਸੂਲਾਂ ਨੂੰ ਝੁਠਲਾਉਂਦੇ ਹਨ ਅਤੇ ਤੇਰੇ ਦੋਸਤਾਂ ਨਾਲ ਲੜ੍ਹਦੇ ਹਨ। ਹੇ ਅੱਲਾਹ !ਉਹਨਾਂ ਦੇ ਵਿਚਕਾਰ ਫੁੱਟ ਪਾ ਦੇ ਅਤੇ ਉਹਨਾਂ ਦੇ ਪੈਰ ਡਗਮਗਾਉਣ ਅਤੇ ਉਹਨਾਂ ਉੱਤੇ ਆਪਣਾ ਉਹ ਅਜ਼ਾਬ ਉਤਾਰ ਜਿਸ ਨੂੰ ਅਪਰਾਧੀ ਕੌਮਾਂ 'ਤੇ ਨਹੀਂ ਟਾਲਿਆ ਕਰਦਾ। "

(ਬੈਹਕੀ-2/210,211 ਅਤੇ ਉਹਨਾਂ ਨੇ ਇਸ ਨੂੰ ਸਹੀ ਕਿਹਾ ਹੈ)

ਰਸੂਲੱਲਾਹ (ਸ.) ਜਦੋਂ ਕਿਸੇ ਲਈ ਬਦ-ਦੁਆ ਜਾਂ ਕਿਸੇ ਦੇ ਲਈ ਨੇਕ ਦੁਆ ਦਾ ਇਰਾਦਾ ਕਰਦੇ ਤਾਂ ਆਖ਼ਰੀ ਰਕਾਅਤ ਦੇ ਰੁਕੂਅ ਤੋਂ ਬਾਦ

(سَمِعَ اللّٰهُ لِمَنْ حَمِدَهُ رَبَّنَا لَكَ الْحَمْدُ)

ਕਹਿਣ ਤੋਂ ਬਾਦ ਉੱਚੀ ਅਵਾਜ਼ ਨਾਲ ਉਹ ਦੁਆ ਕਰਦੇ।

(ਬੁਖ਼ਾਰੀ-4560 ਅਤੇ ਮੁਸਲਿਮ-675)

ਰਸੂਲੱਲਾਹ (ਸ.) ਨੇ ਇੱਕ ਮਹੀਨਾ ਪੰਜਾਂ ਨਮਾਜ਼ਾਂ ਦੇ ਰੁਕੂਅ ਤੋਂ ਬਾਦ ਕੁਨੂਤ-ਏ-ਨਾਜ਼ਿਲਾ ਪੜ੍ਹੀ ਅਤੇ ਸਹਾਬਾ (ਰਜ਼ੀ.) ਆਪ ਦੇ ਪਿੱਛੇ ਆਮੀਨ ਕਹਿੰਦੇ ਸਨ।

(ਅਬੂ ਦਾਊਦ-1443,ਇਸ ਨੂੰ ਹਾਕਿਮ,ਹਾਫ਼ਿਜ਼ ਜ਼ਹਬੀ ਅਤੇ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

# ਰਮਜ਼ਾਨ ਵਿੱਚ ਕਿਆਮ (ਤਰਾਵੀਹ)

"ਜਿਸ ਨੇ ਈਮਾਨ ਦੇ ਨਾਲ ਅਤੇ ਸਵਾਬ ਦੀ ਨੀਅਤ ਨਾਲ ਰਮਜ਼ਾਨ ਦਾ ਕਿਆਮ (ਤਰਾਵੀਹ) ਕੀਤਾ ਅੱਲਾਹ ਤਆਲਾ ਉਸਦੇ ਪਿਛਲੇ ਸਾਰੇ ਗੁਨਾਹ ਮੁਆਫ਼ ਕਰ ਦਿੰਦੇ ਹਨ।"

(ਬੁਖ਼ਾਰੀ-2008 ਅਤੇ ਮੁਸਲਿਮ-759)

**ਰਸੂਲੱਲਾਹ (ਸ.) ਨੇ ਤਿੰਨ ਰਾਤ ਰਮਜ਼ਾਨ ਦਾ ਕਿਆਮ ਕੀਤਾ (ਤਰਾਵੀਹ ਪੜ੍ਹੀ):**

ਹਜ਼ਰਤ ਅਬੂ ਜ਼ਰ (ਰਜ਼ੀ.) ਕਹਿੰਦੇ ਹਨ ਕਿ ਅਸੀਂ ਰਸੂਲੱਲਾਹ (ਸ.) ਦੇ ਨਾਲ (ਰਮਜ਼ਾਨ-ਉਲ-ਮੁਬਾਰਕ ਦੇ) ਰੋਜ਼ੇ ਰੱਖੇ,(ਸ਼ੁਰੂ ਵਿੱਚ) ਆਪ ਨੇ ਸਾਡੇ ਨਾਲ ਮਹੀਨੇ ਵਿੱਚੋਂ ਕੁੱਝ ਵੀ ਕਿਆਮ ਨਹੀਂ ਕੀਤਾ ਇੱਥੋਂ ਤੱਕ ਕਿ 23ਵੀਂ ਰਾਤ ਨੂੰ ਆਪ ਨੇ ਤਿਹਾਈ ਰਾਤ ਤੱਕ ਰਮਜ਼ਾਨ ਦਾ ਕਿਆਮ ਕੀਤਾ। ਫਿਰ ਆਪ ਨੇ 24ਵੀਂ ਰਾਤ ਛੱਡ ਕੇ 25ਵੀਂ ਰਾਤ ਨੂੰ ਅੱਧੀ ਰਾਤ ਤੱਕ ਕਿਆਮ ਕੀਤਾ। ਫਿਰ ਮੈਂ ਕਿਹਾ ਕਿ ਕਿੰਨਾ ਚੰਗਾ ਹੋਵੇ ਜੇ ਤੁਸੀਂ ਸਾਨੂੰ ਬਾਕੀ ਰਾਤ ਵੀ ਨਫ਼ਲ ਪੜ੍ਹਾਉਂਦੇ ਆਪ ਨੇ ਫ਼ਰਮਾਇਆ: "ਜਿਹੜਾ ਵਿਅਕਤੀ ਇਮਾਮ ਦੇ ਨਾਲ ਤਰਾਵੀਹ (ਰਮਜ਼ਾਨ ਵਿੱਚ) ਪੜ੍ਹਦਾ ਹੈ ਉਸਦੇ ਲਈ ਪੂਰੀ ਰਾਤ ਦਾ ਕਿਆਮ ਲਿਖਿਆ ਜਾਂਦਾ ਹੈ।" ਫਿਰ 26ਵੀਂ ਰਾਤ ਨੂੰ ਛੱਡ ਕੇ 27ਵੀਂ ਰਾਤ ਨੂੰ ਆਪ ਨੇ ਘਰ ਦੇ ਲੋਕਾਂ,ਆਪਣੀਆਂ ਪਤਨੀਆਂ ਅਤੇ ਸਾਰੇ ਲੋਕਾਂ ਨੂੰ ਇੱਕਠੇ ਕਰਕੇ ਕਿਆਮ ਕੀਤਾ ਇੱਥੋਂ ਤੱਕ ਕਿ ਸਾਨੂੰ ਫ਼ਲਾਹ ਖ਼ਤਮ ਹੋਣ ਦਾ ਡਰ ਹੋਇਆ,ਹਜ਼ਰਤ ਅਬੂ ਜ਼ਰ (ਰਜ਼ੀ.) ਨੂੰ ਪੁੱਛਿਆ ਗਿਆ ਕਿ ਫ਼ਲਾਹ ਕੀ ਹੈ? ਤਦ ਆਪ ਨੇ ਜਵਾਬ ਦਿੱਤਾ ਸਹਿਰੀ।

(ਅਬੂ ਦਾਊਦ-1375,ਤਿਰਮਿਜ਼ੀ-806,ਨਿਸਾਈ-3/83,1364,ਇਸਨੂੰ ਇਮਾਮ ਇਬਨੇ ਹੱਬਾਨ-919 ਅਤੇ ਇਮਾਮ ਇਬਨੇ ਖ਼ੁਜ਼ੈਮਾ-2206 ਨੇ ਸਹੀ ਕਿਹਾ ਹੈ)

ਆਪ (ਸ.) ਨੇ {ਤਿੰਨ ਰਾਤਾਂ ਦੇ ਕਿਆਮ (ਤਰਾਵੀਹ ਪੜ੍ਹਨ) ਤੋਂ ਬਾਦ} ਫ਼ਰਮਾਇਆ:"ਮੈਂ ਦੇਖਿਆ ਕਿ ਤੁਹਾਡੀ ਆਦਤ ਬਰਾਬਰ ਕਾਇਮ ਹੈ। ਤਾਂ ਮੈਨੂੰ ਖ਼ਤਰਾ ਹੋਇਆ ਕਿ ਕਿਤੇ ਤੁਹਾਡੇ 'ਤੇ (ਇਹ ਨਮਾਜ਼) ਫ਼ਰਜ਼ ਨਾ ਕਰ ਦਿੱਤੀ ਜਾਵੇ (ਇਸ ਲਈ ਮੈਂ ਘਰੋਂ ਨਹੀਂ ਨਿਕਲਿਆ) ਇਸ ਲਈ ਤੁਸੀਂ ਆਪਣੇ-ਆਪਣੇ ਘਰਾਂ ਵਿੱਚ (ਰਮਜ਼ਾਨ ਦੀਆਂ ਰਾਤਾਂ ਦਾ) ਕਿਆਮ ਕਰੋ। ਆਦਮੀ ਦੀ ਨਫ਼ਲ ਨਮਾਜ਼ ਘਰ ਵਿੱਚ ਉੱਤਮ ਹੁੰਦੀ ਹੈ।"

(ਬੁਖ਼ਾਰੀ-6113 ਅਤੇ ਮੁਸਲਿਮ-781)

ਰਸੂਲੱਲਾਹ (ਸ.) ਨੇ {ਰਮਜ਼ਾਨ ਦੀਆਂ ਤਿੰਨ ਰਾਤਾਂ ਨੂੰ ਕਿਆਮ (ਤਰਾਵੀਹ ਪੜ੍ਹਵਾਕੇ) ਕਰਵਾਕੇ} ਲੋਕਾਂ ਨੂੰ ਫ਼ਰਮਾਇਆ:"ਤੁਸੀਂ ਆਪਣੇ ਘਰਾਂ ਵਿੱਚ ਰਮਜ਼ਾਨ ਦੀਆਂ ਰਾਤਾਂ ਦਾ ਕਿਆਮ ਕਰੋ।" ਘਰਾਂ ਵਿੱਚ ਇੱਕ-ਇੱਕ ਕਰਕੇ ਪੜ੍ਹਨ ਦੇ ਸੰਬੰਧ ਵਿੱਚ ਇਮਾਮ ਜ਼ੋਹਰੀ ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਦੀ ਮੌਤ ਤੋਂ ਬਾਦ ਵੀ ਇਹੋ ਤਰੀਕਾ ਜਾਰੀ ਰਿਹਾ। ਹਜ਼ਰਤ ਅਬੂ ਬਕਰ ਸਿੱਦੀਕ (ਰਜ਼ੀ.) ਦੀ ਖ਼ਿਲਾਫ਼ਤ (ਸਾਸ਼ਨ ਕਾਲ) ਅਤੇ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਦੇ ਆਰੰਭਿਕ ਦੌਰ ਵਿੱਚ ਵੀ ਇਸੇ ਤੇ ਅਮਲ ਹੁੰਦਾ ਰਿਹਾ ਹੈ।

ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨੇ ਜਮਾਅਤ ਦੇ ਨਾਲ ਰਮਜ਼ਾਨ ਦੇ ਕਿਆਮ ਨੂੰ (ਦੁਬਾਰਾ) ਸ਼ੁਰੂ ਕਰਵਾਇਆ ਪਰ ਇਹ ਵੀ ਕਿਹਾ ਕਿ:ਰਾਤ ਦਾ ਆਖ਼ਰੀ ਹਿੱਸਾ (ਜਿਸ ਵਿੱਚ ਲੋਕ ਸੋ ਜਾਂਦੇ ਹਨ) ਰਾਤ ਦੇ ਆਰੰਭਿਕ ਹਿੱਸੇ ਤੋਂ {ਜਿਸ ਵਿੱਚ ਲੋਕ ਕਿਆਮ (ਤਰਾਵੀਹ ਪੜ੍ਹਦੇ) ਕਰਦੇ ਹਨ} ਬਿਹਤਰ ਹੈ।

(ਬੁਖ਼ਾਰੀ-2009,2010 ਅਤੇ ਮੁਸਲਿਮ-759)

ਇਸ ਤਰੀਕੇ 'ਤੇ ਸਹਾਬਾ ਕਿਰਾਮ (ਰਜ਼ੀ.) ਅਤੇ ਉਹਨਾਂ ਤੋਂ ਬਾਦ ਸਾਰੀ ਉੱਮਤ ਦਾ ਇਹੋ ਅਮਲ ਰਿਹਾ ਅਤੇ ਜਿਸ ਚੀਜ਼ ਨੂੰ ਸਹਾਬਾ ਕਿਰਾਮ (ਰਜ਼ੀ.) ਦੀ ਸਮੂਹਿਕ ਪੁਸ਼ਟੀ ਹਾਸਿਲ ਹੋ ਜਾਵੇ ਉਹ ਬਿਦਅਤ ਨਹੀਂ ਹੋਇਆ ਕਰਦੀ ਅਤੇ ਇਹ ਵੀ ਕਿ ਉੱਮਤ ਦੀ ਸਮੂਹਿਕ ਸਹਿਮਤੀ (ਇਜਮਾਅ) ਹੋਣ ਦੇ ਕਾਰਨ ਵੀ ਇਹ ਬਿਦਅਤ ਨਹੀਂ ਹੈ। ਉਂਝ ਵੀ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਖ਼ੁਲਫ਼ਾ-ਏ-ਰਾਸ਼ਦੀਨ (ਰਜ਼ੀ.) ਵਿੱਚੋਂ ਹਨ ਜਿਹਨਾਂ ਦੀ ਸੁੰਨਤ ਨੂੰ ਮੰਨਣ ਦਾ ਆਦੇਸ਼ ਖ਼ੁਦ ਨਬੀ ਅਕਰਮ (ਸ.) ਦੇ ਗਏ ਹਨ।

(ਅਬੂ ਦਾਊਦ-4604 ਅਤੇ ਤਿਰਮਿਜ਼ੀ-2686)

ਇਸ ਕਰਕੇ ਜਦੋਂ ਖ਼ਲੀਫ਼ਾ-ਏ-ਰਾਸ਼ਿਦ ਦੀ ਸੁੰਨਤ ਨੂੰ ਹੋਰ ਸਹਾਬਾ ਕਿਰਾਮ (ਰਜ਼ੀ.) ਕਬੂਲ ਕਰ ਲੈਣ ਤਾਂ ਉਹ ਬਾਕੀ ਉੱਮਤ ਦੇ ਲਈ ਹੁੱਜਤ (ਤਰਕ) ਬਣ ਜਾਂਦੀ ਹੈ। ਇਸ ਹਿਸਾਬ ਤੋਂ ਵੀ ਪੂਰੇ ਰਮਜ਼ਾਨ ਵਿੱਚ ਕਿਆਮ-ਉਲ-ਲੈਲ (ਤਰਾਵੀਹ) ਦਾ ਜਮਾਅਤ ਦੇ ਨਾਲ ਆਯੋਜਨ ਬਿਦਅਤ ਨਹੀਂ ਹੈ। ਵਾਸਤਵ ਵਿੱਚ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨੇ ਇਸਨੂੰ ਜੋ ਬਿਦਅਤ ਕਿਹਾ ਹੈ ਤਾਂ ਇਸ ਤੋਂ ਭਾਵ ਬਿਦਅਤ ਦਾ ਸ਼ਾਬਦਿਕ ਅਰਥ ਹੈ। ਪ੍ਰੰਤੂ ਅਫ਼ਸੋਸ ਕਿ ਕੁੱਝ ਲੋਕ ਆਪਣੀਆਂ ਬਿਦਅਤਾਂ ਨੂੰ ਜਾਇਜ਼ ਸਾਬਤ ਕਰਨ ਦੇ ਲਈ ਸਹਾਬਾ ਕਿਰਾਮ (ਰਜ਼ੀ.) ਨੂੰ ਵੀ ਬਿਦਅਤੀ ਸਾਬਤ ਕਰਨ ਤੇ ਡਟੇ ਹੋਏ ਹਨ। (نعوذ بالله من تلك الخرافات) -ਅੱਲਾਹ ਸਾਨੂੰ ਸਾਰਿਆਂ ਨੂੰ ਹਦਾਇਤ ਦੇਵੇ। ਆੱਮੀਨ

***

# ਕਿਆਮ-ਏ-ਰਮਜ਼ਾਨ (ਤਰਾਵੀਹ):ਗਿਆਰਾਂ ਰਕਾਅਤਾਂ

ਅਬੂ ਸਲਮਾ ਨੇ ਆਇਸ਼ਾ (ਰਜ਼ੀ.) ਤੋਂ ਪੁੱਛਿਆ ਕਿ ਰਮਜ਼ਾਨ ਉਲ ਮੁਬਾਰਕ ਵਿੱਚ ਰਸੂਲੱਲਾਹ (ਸ.) ਦੀ ਰਾਤ ਵਾਲੀ ਨਮਾਜ਼ ਕਿਵੇਂ ਸੀ? ਹਜ਼ਰਤ ਸਿੱਦੀਕਾ ਕੁਬਰਾ (ਰਜ਼ੀ.) ਨੇ ਫ਼ਰਮਾਇਆ:"ਰਮਜ਼ਾਨ ਜਾਂ ਬਿਨਾਂ ਰਮਜ਼ਾਨ ਰਸੂਲੱਲਾਹ (ਸ.) ਰਾਤ ਦੀ ਨਮਾਜ਼ (ਆਮ ਤੌਰ ਤੇ) ਗਿਆਰਾਂ ਰਕਾਅਤਾਂ ਤੋਂ ਵੱਧ ਨਹੀਂ ਪੜ੍ਹਦੇ ਸਨ।"

(ਬੁਖ਼ਾਰੀ-2013 ਅਤੇ ਮੁਸਲਿਮ-738)

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਸਾਨੂੰ ਅੱਠ ਰਕਾਅਤਾਂ ਤਰਾਵੀਹ ਪੜ੍ਹਾਈਆਂ ਫਿਰ ਵਿਤਰ ਪੜ੍ਹਾਈ।

(ਇਬਨੇ ਖ਼ੁਜ਼ੈਮਾ-1070,ਇਬਨੇ ਹੱਬਾਨ-920,ਅਬੂ ਯਾਲਾ ਅਲ ਮੂਸਲੀ-1802,ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਸਾਇਬ ਬਿਨ ਯਜ਼ੀਦ ਤੋਂ ਰਵਾਇਤ ਹੈ ਕਿ ਉਮਰ ਫ਼ਾਰੂਕ (ਰਜ਼ੀ.) ਨੇ ਉਬੈ ਬਿਨ ਕਾਅਬ ਅਤੇ ਤਮੀਮ ਦਾਰੀ (ਰਜ਼ੀ.) ਨੂੰ ਆਦੇਸ਼ ਦਿੱਤਾ ਕਿ ਰਮਜ਼ਾਨ ਦੇ ਕਿਆਮ ਵਿੱਚ ਲੋਕਾਂ ਨੂੰ ਗਿਆਰਾਂ ਰਕਾਅਤਾਂ ਪੜ੍ਹਾਉਣ।

(ਮੁਅੱਤਾ ਇਮਾਮ ਮਾਲਿਕ-1/115,ਇਸਨੂੰ ਜ਼ਿਆ ਅਲ ਮੁਕੱਦਸੀ ਅਤੇ ਸ਼ੈਖ਼ ਅਲਬਾਨੀ ਨੇ ਸਹੀ ਕਿਹਾ ਹੈ)

ਇੱਥੋਂ ਇਹ ਸਾਬਤ ਹੁੰਦਾ ਹੈ ਕਿ ਉਮਰ ਫ਼ਾਰੂਕ (ਰਜ਼ੀ.) ਨੇ ਮਦੀਨੇ ਦੇ ਕਾਰੀਆਂ ਨੂੰ ਗਿਆਰਾਂ ਰਕਾਅਤਾਂ ਪੜ੍ਹਾਉਣ ਦਾ ਆਦੇਸ਼ ਦਿੱਤਾ ਸੀ।

ਅਮੀਰ-ਉਲ-ਮੋਮੀਨੀਨ ਹਜ਼ਰਤ ਉਮਰ ਬਿਨ ਖ਼ੱਤਾਬ,ਅਲੀ ਬਿਨ ਅਬੀ ਤਾਲਿਬ,ਉਬੈ ਬਿਨ ਕਾਅਬ ਅਤੇ ਅਬਦੁੱਲਾਹ ਬਿਨ ਮਸਊਦ (ਰਜ਼ੀ.) ਤੋਂ 20 ਰਕਾਅਤਾਂ ਦਾ ਕਿਆਮ-ਉਲ-ਲੈਲ (ਤਰਾਵੀਹ) ਦੀਆਂ ਸਾਰੀਆਂ ਰਵਾਇਤਾਂ ਪ੍ਰਮਾਣ ਅਨੁਸਾਰ ਜ਼ਈਫ਼ ਹਨ।

**ਸਹਿਰੀ ਅਤੇ ਫ਼ਜਰ ਦੀ ਨਮਾਜ਼ ਦੇ ਵਿਚਕਾਰ ਦਾ ਸਮਾਂ:**

ਜ਼ੈਦ ਬਿਨ ਸਾਬਿਤ (ਰਜ਼ੀ.) ਤੋਂ ਰਵਾਇਤ ਹੈ ਕਿ:"ਉਹਨਾਂ ਨੇ ਰਸੂਲੱਲਾਹ (ਸ.) ਦੇ ਨਾਲ ਸਹਿਰੀ ਖਾਧੀ ਫਿਰ ਫ਼ਜਰ ਦੀ ਨਮਾਜ਼ ਦੇ ਲਈ ਖੜ੍ਹੇ ਹੋ ਗਏ (ਅਤੇ ਨਮਾਜ਼ ਪੜ੍ਹੀ)। ਸਹਿਰੀ ਤੋਂ ਵਿਹਲੇ ਹੋਣ ਤੋਂ ਲੈਕੇ ਨਮਾਜ਼ ਵਿੱਚ ਦਾਖ਼ਲ ਹੋਣ ਦਾ ਸਮਾਂ ਇੰਨਾ ਸੀ ਕਿ ਜਿੰਨੀ ਦੇਰ ਵਿੱਚ ਕੋਈ ਵਿਅਕਤੀ ਕੁਰਆਨ ਹਕੀਮ ਦੀਆਂ ਪੰਜਾਹ ਜਾਂ ਸੱਠ ਆਇਤਾਂ ਪੜ੍ਹ ਲੈਂਦਾ ਹੈ।"

(ਬੁਖ਼ਾਰੀ-575 ਅਤੇ ਮੁਸਲਿਮ-1097)

# ਨਮਾਜ਼-ਏ-ਜੁਮਾ

**ਜੁਮਾ, ਬਿਹਤਰੀਨ ਦਿਨ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਬਿਹਤਰੀਨ ਦਿਨ,ਜਿਸ ਦਿਨ ਸੂਰਜ ਨਿਕਲ ਕੇ ਚਮਕੇ,ਜੁਮਾ ਦਾ ਦਿਨ ਹੈ। ਇਸੇ ਦਿਨ ਆਦਮ (ਅਲੈ.) ਪੈਦਾ ਹੋਏ,ਇਸੇ ਦਿਨ ਜੰਨਤ ਵਿੱਚ ਦਾਖ਼ਲ ਕੀਤੇ ਗਏ,ਇਸੇ ਦਿਨ ਜੰਨਤ ਤੋਂ (ਜ਼ਮੀਨ ਉੱਪਰ) ਉਤਾਰੇ ਗਏ ਅਤੇ ਕਿਆਮਤ ਵੀ ਜੁਮੇ ਦੇ ਦਿਨ ਹੀ ਕਾਇਮ ਹੋਵੇਗੀ।"

(ਮੁਸਲਿਮ-854)

ਹਜ਼ਰਤ ਅਬੂ ਲਬਾਬਾ (ਰਜ਼ੀ.) ਤੋਂ ਰਵਾਇਤ ਹੈ ਨਬੀ ਅਕਰਮ (ਸ.) ਨੇ ਫ਼ਰਮਾਇਆ:"ਜੁਮੇ ਦਾ ਦਿਨ,ਦਿਨਾਂ ਦਾ ਸਰਦਾਰ ਹੈ,ਅੱਲਾਹ ਦੇ ਨੇੜੇ ਵੱਡਾ ਦਿਨ ਹੈ ਅਤੇ ਇਹ ਅੱਲਾਹ ਦੇ ਨੇੜੇ ਈਦ-ਉਲ-ਅਜ਼ਹਾ ਅਤੇ ਈਦ-ਉਲ-ਫ਼ਿਤਰ ਤੋਂ ਵੀ ਵੱਡਾ ਹੈ,ਇਸ ਵਿੱਚ ਪੰਜ ਗੱਲਾਂ ਹਨ:

1- ਇਸ ਵਿੱਚ ਅੱਲਾਹ ਤਆਲਾ ਨੇ ਆਦਮ (ਅਲੈ.) ਨੂੰ ਪੈਦਾ ਕੀਤਾ।
2- ਇਸ ਵਿੱਚ ਅੱਲਾਹ ਤਆਲਾ ਨੇ ਆਦਮ (ਅਲੈ.) ਨੂੰ ਜ਼ਮੀਨ 'ਤੇ ਉਤਾਰਿਆ।
3- ਇਸ ਦਿਨ ਆਦਮ (ਅਲੈ.) ਦੀ ਮੌਤ ਹੋਈ।
4- ਇਸ ਵਿੱਚ ਇੱਕ ਘੜੀ (ਸਮਾਂ) ਹੈ ਜਿਹੜਾ ਬੰਦਾ ਉਸ ਘੜੀ ਵਿੱਚ ਅੱਲਾਹ ਤਆਲਾ ਤੋਂ ਮੰਗਦਾ ਹੈ ਉਹ ਉਸ ਨੂੰ ਦੇ ਦਿੰਦਾ ਹੈ,ਇੱਥੋਂ ਤੱਕ ਕਿ ਉਹ ਹਰਾਮ ਚੀਜ਼ ਨਾ ਮੰਗੇ।
5- ਇਸ ਦਿਨ ਕਿਆਮਤ ਕਾਇਮ ਹੋਵੇਗੀ, ਕੋਈ ਵੀ ਮੁਕੱਰਬ (ਰੱਬ ਦੇ ਨੇੜੇ) ਫ਼ਰਿਸ਼ਤਾ ਨਾ ਆਸਮਾਨ ਵਿੱਚ,ਨਾ ਜ਼ਮੀਨ ਵਿੱਚ,ਨਾ ਹਵਾ ਵਿੱਚ,ਨਾ ਪਹਾੜ ਵਿੱਚ ਅਤੇ ਨਾ ਦਰਿਆ ਵਿੱਚ ਪ੍ਰੰਤੂ ਉਹ ਜੁਮੇ ਤੋਂ ਡਰਦੇ ਹਨ।"

(ਇਬਨੇ ਮਾਜਾ-1084,ਇਸਨੂੰ ਬੂਸੀਰੀ ਨੇ ਹਸਨ ਕਿਹਾ ਹੈ)

**ਜੁਮਾ ਦੀ ਫ਼ਰਜ਼ੀਅਤ:**

**ਅੱਲਾਹ ਤਆਲਾ ਫ਼ਰਮਾਉਂਦਾ ਹੈ:**

(يَاَيُّهَا الَّذِيْنَ اٰمَنُوْٓا اِذَا نُوْدِيَ لِلصَّلٰوةِ مِنْ يَّوْمِ الْجُمُعَةِ فَاسْعَوْا
اِلٰى ذِكْرِ اللّٰهِ وَذَرُوا الْبَيْعَ ذٰلِكُمْ خَيْرٌ لَّكُمْ اِنْ كُنْتُمْ تَعْلَمُوْنَ)

"ਹੇ ਈਮਾਨ ਵਾਲਿਓ ! ਜਦੋਂ ਜੁਮੇ ਦੇ ਦਿਨ ਨਮਾਜ਼ (ਜੁਮਾ) ਦੇ ਲਈ ਅਜ਼ਾਨ ਦਿੱਤੀ ਜਾਵੇ ਤਾਂ ਅੱਲਾਹ ਦੇ ਜ਼ਿਕਰ (ਖ਼ੁਤਬਾ ਅਤੇ ਨਮਾਜ਼) ਦੇ ਵੱਲ ਭੱਜੋ ਅਤੇ (ਉਸ ਸਮੇਂ) ਕਾਰੋਬਾਰ ਛੱਡ ਦਿਓ। ਜੇਕਰ ਤੁਸੀਂ ਸਮਝੋ ਤਾਂ ਇਹ ਤੁਹਾਡੇ ਲਈ ਬਹੁਤ ਚੰਗਾ ਹੈ।"

(الجمعة:٩)

ਹਜ਼ਰਤ ਅਬੁਲ ਜਾਅਦ ਜ਼ਮਰੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਹੜਾ ਵਿਅਕਤੀ ਸੁਸਤੀ ਦੇ ਕਾਰਨ ਤਿੰਨ ਜੁਮੇ ਛੱਡ ਦੇਵੇ ਤਾਂ ਅੱਲਾਹ ਤਆਲਾ ਉਸਦੇ ਦਿਲ 'ਤੇ ਮੋਹਰ ਲਗਾ ਦਿੰਦਾ ਹੈ।"

(ਅਬੂ ਦਾਊਦ-1052,ਤਿਰਮਿਜ਼ੀ-499,ਇਸਨੂੰ ਹਾਕਿਮ-1/280,ਇਬਨੇ ਖ਼ੁਜ਼ੈਮਾ-1858, ਇਬਨੇ ਹੱਬਾਨ-554 ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਆਪ (ਸ.) ਨੇ ਫ਼ਰਮਾਇਆ:"ਲੋਕ ਜੁਮੇ ਨੂੰ ਛੱਡਣ ਤੋਂ ਬਾਜ਼ ਆ ਜਾਣ ਨਹੀਂ ਤਾਂ ਅੱਲਾਹ ਤਆਲਾ ਉਹਨਾਂ ਦੇ ਦਿਲਾਂ ਤੇ ਮੋਹਰ ਲਗਾ ਦੇਵੇਗਾ ਫਿਰ ਉਹ ਗ਼ਾਫ਼ਿਲ ਹੋ ਜਾਣਗੇ।"

(ਮੁਸਲਿਮ-865)

ਹਜ਼ਰਤ ਇਬਨੇ ਮਸਊਦ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ ਮੇਰਾ ਦਿਲ ਚਾਹੁੰਦਾ ਹੈ ਕਿ ਮੈਂ ਕਿਸੇ ਵਿਅਕਤੀ ਨੂੰ ਆਦੇਸ਼ ਦੇਵਾਂ ਕਿ ਉਹ ਲੋਕਾਂ ਨੂੰ ਨਮਾਜ਼ ਪੜ੍ਹਾਉਣ ਤਾਂ ਮੈਂ ਉਹਨਾਂ ਲੋਕਾਂ ਦੇ ਘਰਾਂ ਨੂੰ ਜਲਾ ਦੇਵਾਂ ਜਿਹੜੇ ਬਿਨਾਂ ਕਿਸੇ ਮਜਬੂਰੀ ਦੇ ਜੁਮੇ ਵਿੱਚ ਨਹੀਂ ਆਉਂਦੇ।

(ਮੁਸਲਿਮ-605)

ਇੱਥੋਂ ਇਹ ਪਤਾ ਲੱਗਦਾ ਹੇ ਕਿ ਜੁਮੇ ਦਾ ਛੱਡਣਾ ਬਹੁਤ ਵੱਡਾ ਗੁਨਾਹ ਹੈ,ਇਸ ਤੇ ਕੜੀ ਚਿਤਾਵਨੀ ਹੈ। ਇਸ ਲਈ ਹਰ ਮੁਸਲਮਾਨ 'ਤੇ ਜੁਮਾ ਪੜ੍ਹਨਾ ਫ਼ਰਜ਼ ਹੈ। ਇਸ ਵਿੱਚ ਕਦੇ ਵੀ ਸੁਸਤੀ ਨਹੀਂ ਕਰਨੀ ਚਾਹੀਦੀ। ਜਦੋਂ ਖ਼ੁਤਬਾ ਪੜ੍ਹਨ ਵਾਲਾ ਮਿੰਬਰ ਤੇ ਚੜ੍ਹੇ ਅਤੇ ਅਜ਼ਾਨ ਹੋ ਜਾਵੇ ਤਾਂ ਸਾਰੇ ਕਾਰੋਬਾਰ ਹਰਾਮ ਹੋ ਜਾਂਦੇ ਹਨ।

**ਜੁਮੇ ਦੀ ਮਹੱਤਤਾ:**

ਹਜ਼ਰਤ ਅਬਦੁੱਲਾਹ ਬਿਨ ਅਮ੍ਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਜੁਮੇ ਦੇ ਦਿਨ ਮਸਜਿਦ ਵਿੱਚ ਹਾਜ਼ਰ ਹੋਵੇ ਚੁੱਪ-ਚਾਪ ਅਤੇ ਸ਼ਾਂਤੀ ਨਾਲ ਖ਼ੁਤਬਾ ਸੁਣੇ,ਕਿਸੇ ਮੁਸਲਮਾਨ ਦੀ ਗਰਦਨ ਤੋਂ ਛਾਲ ਮਾਰਕੇ ਨਾ ਟੱਪੇ,ਕਿਸੇ ਨੂੰ ਤਕਲੀਫ਼ ਨਾ ਦੇਵੇ ਤਾਂ ਉਸਦਾ ਇਹ ਅਮਲ ਉਸਦੇ ਪਿਛਲੇ ਜੁਮੇ ਤੋਂ ਲੈਕੇ ਇਸ ਜੁਮੇ ਤੱਕ ਦੇ ਅਤੇ ਹੋਰ ਤਿੰਨ ਦਿਨਾਂ ਦੇ ਸਾਰੇ ਗੁਨਾਹਾਂ ਦਾ ਕੱਫ਼ਾਰਾ ਬਣ ਜਾਂਦਾ ਹੈ,ਕਿਉਂਕਿ ਅੱਲਾਹ ਤਆਲਾ ਨੇ ਫ਼ਰਮਾਇਆ ਕਿ ਹਰ ਨੇਕੀ ਦੇ ਲਈ ਦਸ ਗੁਣਾ ਸਵਾਬ ਹੈ।"

(ਅਬੂ ਦਾਊਦ-1113)

ਨਬੀ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਜੁਮਾ ਦੇ ਦਿਨ ਚੰਗੀ ਤਰ੍ਹਾਂ ਨਹਾਵੇ ਅਤੇ ਪੈਦਲ (ਮਸਜਿਦ ਵਿੱਚ) ਜਾਵੇ ਕਿਸੇ ਸਵਾਰੀ 'ਤੇ ਸਵਾਰ ਨਾ ਹੋਵੇ। ਇਮਾਮ ਦੇ ਨੇੜੇ ਹੋਕੇ ਇਕਾਗਰਤਾ ਨਾਲ ਖ਼ੁਤਬਾ ਸੁਣੇ ਅਤੇ ਕੋਈ ਫਾਲਤੂ ਗੱਲ ਨਾ ਕਰੇ ਤਾਂ ਉਸਦੇ ਹਰ ਕਦਮ ਤੇ ਇੱਕ ਸਾਲ ਦੇ ਰੋਜ਼ਿਆਂ ਦਾ ਅਤੇ ਉਸਦੀਆਂ ਰਾਤਾਂ ਦੇ ਕਿਆਮ ਦਾ ਸਵਾਬ ਹੋਵੇਗਾ। "

(ਤਿਰਮਿਜ਼ੀ-496,ਅਬੂ ਦਾਊਦ-345,ਇਸਨੂੰ ਇਬਨੇ ਹੱਬਾਨ-559, ਇਮਾਮ ਹਾਕਿਮ-1/281,282 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਸਲਮਾਨ ਫ਼ਾਰਸੀ (ਰਜ਼ੀ.) ਤੋਂ ਰਵਾਇਤ ਹੈ ਕਿ,ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਜੁਮਾ ਦੇ ਦਿਨ ਨਹਾਵੇ ਅਤੇ ਜਿੰਨੀ ਪਾਕੀ ਹਾਸਲ ਕਰ ਸਕੇ ਕਰੇ (ਮੁੱਛਾਂ ਕੁਤਰਾਵੇ,ਨਹੁੰ ਕਟਾਵੇ,ਧੁੰਨੀ ਦੇ ਹੇਠਾਂ ਵਾਲੇ ਵਾਲ ਸਾਫ਼ ਕਰੇ,ਬਗ਼ਲਾਂ ਦੇ ਵਾਲ ਦੂਰ ਕਰੇ ਆਦਿ) ਫਿਰ ਤੇਲ ਜਾਂ ਆਪਣੇ ਘਰ ਤੋਂ ਖ਼ੁਸ਼ਬੋ ਲਗਾਵੇ ਅਤੇ (ਜੁਮੇ ਦੇ ਲਈ) ਮਸਜਿਦ ਵਿੱਚ ਜਾਵੇ।(ਉੱਥੇ) ਦੋ ਆਦਮੀਆਂ ਦੇ ਵਿਚਕਾਰ ਰਾਸਤਾ ਨਾ ਬਣਾਵੇ (ਸਗੋਂ ਜਿੱਥੇ ਥਾਂ ਮਿਲੇ ਬੈਠ ਜਾਵੇ) ਫੇਰ ਆਪਣੇ ਮੁਕੱਦਰ ਦੀ ਨਮਾਜ਼ ਪੜ੍ਹੇ। ਫਿਰ ਖ਼ੁਤਬੇ ਦੇ ਦੌਰਾਨ ਚੁੱਪ ਰਹੇ ਤਾਂ ਉਸਦੇ ਪਿਛਲੇ ਜੁਮੇ ਤੋਂ ਲੈਕੇ ਇਸ ਜੁਮੇ ਤੱਕ ਦੇ ਗੁਨਾਹ ਬਖ਼ਸ਼ ਦਿੱਤੇ ਜਾਂਦੇ ਹਨ। "

(ਬੁਖ਼ਾਰੀ-883)

**ਜੁਮੇ ਵਿੱਚ ਪਹਿਲਾਂ ਆਉਣ ਵਾਲਿਆਂ ਦਾ ਸਵਾਬ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਫ਼ਰਿਸ਼ਤੇ ਜੁਮੇ ਦੇ ਦਿਨ ਮਸਜਿਦ ਦੇ ਦਰਵਾਜ਼ਿਆਂ ਤੇ (ਸਵਾਬ ਲਿਖਣ ਲਈ) ਠਹਿਰਦੇ ਹਨ ਅਤੇ ਸਭ ਤੋਂ ਪਹਿਲਾਂ ਆਉਣ ਵਾਲੇ ਦਾ ਨਾਮ ਲਿਖ ਲੈਂਦੇ ਹਨ ਫਿਰ ਉਸ ਤੋਂ ਬਾਦ ਆਉਣ ਵਾਲੇ ਦਾ (ਇਸ ਤਰ੍ਹਾਂ ਲੜੀਵਾਰ ਲਿਖਦੇ ਰਹਿੰਦੇ ਹਨ) ਜੋ ਵਿਅਕਤੀ ਜੁਮੇ ਦੀ ਨਮਾਜ਼ ਲਈ ਪਹਿਲੇ ਸਮੇਂ ਮਸਜਿਦ ਵਿੱਚ ਜਾਂਦਾ ਹੈ ਉਸ ਨੂੰ ਇੰਨਾ ਸਵਾਬ ਮਿਲਦਾ ਹੈ ਜਿੰਨਾ ਕੁਰਬਾਨੀ ਦੇ ਲਈ ਊਠ ਭੇਜਣ ਵਾਲੇ ਨੂੰ ਸਵਾਬ ਮਿਲਦਾ ਹੈ। ਫਿਰ ਜੋ ਬਾਦ ਵਿੱਚ ਆਉਂਦਾ ਹੈ ਉਸ ਨੂੰ ਇੰਨਾ ਸਵਾਬ ਮਿਲਦਾ ਹੈ ਜਿੰਨਾ ਕੁਰਬਾਨੀ ਦੇ ਲਈ ਗਊ ਭੇਜਣ ਵਾਲੇ ਨੂੰ ਮਿਲਦਾ ਹੈ। ਉਸ ਤੋਂ ਬਾਦ ਆਉਣ ਵਾਲੇ ਨੂੰ ਦੁੰਬਾ ਭੇਜਣ ਵਾਲੇ ਦੇ ਬਰਾਬਰ। ਉਸ ਤੋਂ ਬਾਦ ਆਉਣ ਵਾਲੇ ਨੂੰ ਮੁਰਗ਼ੀ ਅਤੇ ਉਸ ਤੋਂ ਬਾਦ ਆਉਣ ਵਾਲੇ ਨੂੰ ਅੰਡਾ ਸਦਕਾ ਕਰਨ ਵਾਲੇ ਦੇ ਵਾਂਗ ਅਜਰ ਮਿਲਦਾ ਹੈ। ਫਿਰ ਜਦੋਂ ਇਮਾਮ,ਖ਼ੁਤਬਾ ਦੇਣ ਲਈ ਨਿਕਲਦਾ ਹੈ ਤਾਂ ਫ਼ਰਿਸ਼ਤੇ ਦਫ਼ਤਰ (ਲਿਖੇ ਹੋਏ ਪੰਨੇ) ਲਪੇਟ ਲੈਂਦੇ ਹਨ ਅਤੇ ਖ਼ੁਤਬਾ ਸੁਣਨ ਲੱਗਦੇ ਹਨ।

(ਬੁਖ਼ਾਰੀ-929 ਅਤੇ ਮੁਸਲਿਮ-850)

**ਜੁਮਾ ਦੇ ਦਿਨ ਕਬੂਲ ਹੋਣ ਵਾਲੀ ਘੜੀ (ਸਮਾਂ):**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੁਮੇ ਦੇ ਦਿਨ ਇੱਕ ਘੜੀ ਅਜਿਹੀ ਹੈ ਕਿ ਜੋ ਮੁਸਲਮਾਨ ਉਸ ਘੜੀ ਵਿੱਚ ਅੱਲਾਹ ਤਆਲਾ ਤੋਂ ਭਲਾਈ ਦਾ ਸਵਾਲ ਕਰਦਾ ਹੈ ਤਾ ਅੱਲਾਹ ਤਆਲਾ ਉਸਨੂੰ ਕਬੂਲ ਕਰਦਾ ਹੈ ਅਤੇ ਆਪ ਨੇ ਹੱਥ ਨਾਲ ਇਸ਼ਾਰਾ ਕੀਤਾ ਕਿ ਇਹ ਸਮਾਂ ਥੋੜ੍ਹਾ ਜਿਹਾ ਹੁੰਦਾ ਹੈ।"

(ਬੁਖ਼ਾਰੀ-935 ਅਤੇ ਮੁਸਲਿਮ-852)

ਹਜ਼ਰਤ ਅਬੂ ਮੂਸਾ ਅਸ਼ਅਰੀ (ਰਜ਼ੀ.) ਤੋਂ ਰਵਾਇਤ ਹੈ ਨਬੀ (ਸ.) ਨੇ ਫ਼ਰਮਾਇਆ:"ਜੁਮੇ ਨੂੰ ਕਬੂਲ ਹੋਣ ਦੀ ਘੜੀ ਇਮਾਮ ਦੇ (ਮਿੰਬਰ ਤੇ) ਬੈਠਣ ਤੋਂ ਲੈਕੇ ਨਮਾਜ਼ ਦੇ ਅੰਤ ਤੱਕ ਹੈ।"

(ਮੁਸਲਿਮ-853)

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ ਨੇ ਫ਼ਰਮਾਇਆ:"ਉਸ ਘੜੀ ਨੂੰ ਅਸਰ ਤੋਂ ਬਾਦ ਤਲਾਸ਼ ਕਰੋ।"

(ਅਬੂ ਦਾਊਦ-1048)

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਉਸ ਘੜੀ ਨੂੰ ਅਸਰ ਤੋਂ ਲੈਕੇ ਸੂਰਜ ਦੇ ਛਿਪਣ ਤੱਕ ਤਲਾਸ਼ ਕਰੋ।"

(ਤਿਰਮਿਜ਼ੀ-489)

**ਜੁਮੇ ਦੇ ਹੋਰ ਦੂਜੇ ਮਸਲੇ:**

(1) ਰਸੂਲੱਲਾਹ (ਸ.) ਨੇ ਫ਼ਰਮਾਇਆ:"ਗ਼ੁਲਾਮ,ਔਰਤ,ਬੱਚੇ ਅਤੇ ਬਿਮਾਰ ਤੋਂ ਬਿਨਾਂ ਜੁਮਾ ਪੜ੍ਹਨਾ ਹਰ ਮੁਸਲਮਾਨ 'ਤੇ ਵਾਜਿਬ ਹੈ।"

(ਅਬੂ ਦਾਊਦ-1067,ਇਸਨੂੰ ਇਮਾਮ ਨੋਵੀ ਨੇ ਸਹੀ ਕਿਹਾ ਹੈ)

(2) ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ:"ਮਸਜਿਦ ਨਬਵੀ ਤੋਂ ਬਾਦ ਜੋ ਸਭ ਤੋਂ ਪਹਿਲਾਂ ਜੁਮਾ ਪੜ੍ਹਿਆ ਗਿਆ ਉਹ ਬਹਿਰੀਨ ਦੇ ਪਿੰਡ ਜਵਾਸੇ ਵਿੱਚ ਅਬਦੁਲ ਕੈਸ ਦੀ ਮਸਜਿਦ ਵਿੱਚ ਸੀ।"

(ਬੁਖ਼ਾਰੀ-892)

ਇਸ ਤੋਂ ਸਾਬਤ ਹੋਇਆ ਕਿ ਪਿੰਡ ਵਿੱਚ ਵੀ ਜੁਮਾ ਪੜ੍ਹਨਾ ਜ਼ਰੂਰੀ ਹੈ ਜੇਕਰ ਲੋਕ ਪਿੰਡ ਵਿੱਚ ਜੁਮਾ ਨਹੀਂ ਪੜ੍ਹਨਗੇ ਤਾਂ ਗੁਨੇਹਗਾਰ ਹੋਣਗੇ।

ਹਜ਼ਰਤ ਅਸਅਦ ਬਿਨ ਜ਼ਰਾਰਾ (ਰਜ਼ੀ.) ਨੇ "ਨਕੀਉਲ ਖ਼ਜ਼ਮਾਤ" ਦੇ ਇਲਾਕੇ ਵਿੱਚ ਬਨੂ ਬਯਾਜ਼ਾ ਦੀ ਬਸਤੀ "ਹਜ਼ਮੁਨ ਨਬੀਤ"(ਜੋ ਮਦੀਨੇ ਤੋਂ ਇੱਕ ਮੀਲ ਦੇ ਫ਼ਾਸਲੇ 'ਤੇ ਸੀ) ਵਿੱਚ ਜੁਮਾ ਕਾਇਮ ਕੀਤਾ,ਉਹਨਾਂ ਦੇ ਨਾਲ ਚਾਲੀ ਨਮਾਜ਼ੀ ਸਨ।

(ਅਬੂ ਦਾਊਦ-1069,ਇਸਨੂੰ ਹਾਕਿਮ-1/281,ਇਮਾਮ ਇਬਨੇ ਖ਼ੁਜ਼ੈਮਾ-1724 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਮੱਕਾ ਅਤੇ ਮਦੀਨੇ ਦੇ ਵਿਚਾਲੇ ਵਸੇ ਹੋਏ ਲੋਕਾਂ ਨੂੰ ਜੁਮਾ ਪੜ੍ਹਦੇ ਦੇਖਦੇ ਤਾਂ ਇਤਰਾਜ਼ ਨਾ ਕਰਦੇ।

(ਅਬਦੁਲ ਰੱਜ਼ਾਕ-3/170,ਇਸ ਨੂੰ ਹਾਫ਼ਿਜ਼ ਇਬਨੇ ਹਜਰ ਨੇ ਸਹੀ ਕਿਹਾ ਹੈ)

(3) ਹੁਨੈਨ ਦੇ ਦਿਨ ਮੀਂਹ ਪੈ ਰਿਹਾ ਸੀ ਤਾਂ ਰਸੂਲੱਲਾਹ (ਸ.) ਨੇ ਅਜ਼ਾਨ ਦੇਣ ਵਾਲੇ ਨੂੰ ਆਦੇਸ਼ ਦਿੱਤਾ:"ਅੱਜ ਆਪਣੇ-ਆਪਣੇ ਘਰਾਂ ਵਿੱਚ ਨਮਾਜ਼ ਪੜ੍ਹਨ ਦਾ ਐਲਾਨ ਕਰ ਦਿਓ,ਅਤੇ ਉਹ ਜੁਮਾ ਦਾ ਦਿਨ ਸੀ।"

(ਅਬੂ ਦਾਊਦ-1057,1059,ਇਸਨੂੰ ਇਮਾਮ ਹਾਕਿਮ-1/293,ਇਮਾਮ ਇਬਨੇ ਖ਼ੁਜ਼ੈਮਾ-1863,ਇਮਾਮ ਇਬਨੇ ਹੱਬਾਨ-439,440 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਇੱਥੋਂ ਪਤਾ ਲੱਗਦਾ ਹੈ ਕਿ ਮੀਂਹ ਵਾਲੇ ਦਿਨ ਜੁਮੇ ਦੀ ਨਮਾਜ਼ ਪੜ੍ਹਨੀ ਵਾਜਿਬ ਨਹੀਂ ਹੈ। ਭਾਵ ਜੇ ਮੀਂਹ ਵਾਲੇ ਦਿਨ ਜੁਮਾ ਪੜ੍ਹ ਲਿਆ ਤਾਂ ਜਾਇਜ਼ ਹੈ ਅਤੇ ਮੀਂਹ ਦੇ ਕਾਰਨ ਜੁਮਾ ਛੱਡ ਕੇ ਜ਼ੁਹਰ ਪੜ੍ਹ ਲਈ ਜਾਵੇ ਤਾਂ ਜੁਮਾ ਛੱਡਣ ਦਾ ਗੁਨਾਹ ਨਹੀਂ ਹੋਵੇਗਾ।

(4) ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ ਅਕਰਮ (ਸ:) ਨੇ ਫ਼ਰਮਾਇਆ:"ਅੱਜ ਦੇ ਦਿਨ ਦੋ ਈਦਾਂ (ਈਦ ਅਤੇ ਜੁਮਾ) ਇੱਕਠੀਆਂ ਹੋ ਗਈਆਂ ਹਨ। ਜਿਹੜਾ ਵਿਅਕਤੀ ਸਿਰਫ਼ ਈਦ ਪੜ੍ਹਨਾ ਚਾਹੇ ਤਾਂ ਉਸ ਦੇ ਲਈ ਇਹ ਕਾਫ਼ੀ ਹੈ,ਪ੍ਰੰਤੂ ਮੈਂ (ਈਦ ਅਤੇ ਜੁਮਾ) ਦੋਵੇਂ ਪੜ੍ਹਾਂਗਾ।"

(ਅਬੂ ਦਾਊਦ-1073,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਅਬਦੁੱਲਾਹ ਬਿਨ ਜ਼ੁਬੈਰ (ਰਜ਼ੀ.) ਦੇ ਜ਼ਮਾਨੇ ਵਿੱਚ ਜੁਮੇ ਦੇ ਦਿਨ ਈਦ ਹੋਈ। ਤਾਂ ਉਹਨਾਂ ਨੇ ਈਦ ਦੀ ਨਮਾਜ਼ ਪੜ੍ਹਾਈ,ਜੁਮਾ ਨਾ ਪੜ੍ਹਾਇਆ। ਇਸ ਘਟਨਾ ਦੀ ਖ਼ਬਰ ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੂੰ ਮਿਲੀ ਤਾਂ ਉਹਨਾਂ ਨੇ ਫ਼ਰਮਾਇਆ:"ਉਹਨਾਂ ਦਾ ਇਹ ਅਮਲ ਸੁੰਨਤ ਦੇ ਅਨੁਸਾਰ ਹੈ।"

(ਨਿਸਾਈ-1592,ਅਬੂ ਦਾਊਦ-1071,ਇਮਾਮ ਇਬਨੇ ਖ਼ੁਜ਼ੈਮਾ ਨੇ ਇਸਨੂੰ ਸਹੀ ਕਿਹਾ ਹੈ)

(5) ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੇਕਰ ਗੁੰਜ਼ਾਇਸ਼ ਹੋਵੇ ਤਾਂ ਜੁਮਾ ਦੇ ਦਿਨ ਰੋਜ਼ਾਨਾ ਇਸਤੇਮਾਲ ਕੀਤੇ ਜਾਣ ਵਾਲੇ ਕੱਪੜਿਆਂ ਤੋਂ ਇਲਾਵਾ ਕੱਪੜੇ ਬਣਾਓ।"

(ਇਬਨੇ ਮਾਜਾ-1096,ਅਬੂ ਦਾਊਦ-178,ਇਸਨੂੰ ਇਬਨੇ ਹੱਬਾਨ ਅਤੇ ਇਮਾਮ ਇਬਨੇ ਖ਼ੁਜ਼ੈਮਾ-1765 ਨੇ ਸਹੀ ਕਿਹਾ ਹੈ)

(6) ਹਜ਼ਰਤ ਅਨਸ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਬਹੁਤ ਜ਼ਿਆਦਾ ਸਰਦੀ ਵਿੱਚ ਜੁਮਾ ਦੀ ਨਮਾਜ਼ ਸਵੇਰੇ ਪੜ੍ਹਦੇ ਅਤੇ ਬਹੁਤ ਜ਼ਿਆਦਾ ਗਰਮੀ ਵਿੱਚ ਦੇਰ ਨਾਲ ਪੜ੍ਹਦੇ ਸਨ।

(ਬੁਖ਼ਾਰੀ-906)

(7) ਨਬੀ (ਸ.) ਨੇ ਫ਼ਰਮਾਇਆ:"(ਇਮਾਮ ਦੇ ਨਾਲ) ਜਿੰਨੀ ਨਮਾਜ਼ ਮਿਲ ਜਾਵੇ ਪੜ੍ਹੋ ਅਤੇ ਜੋ ਰਹਿ ਜਾਵੇ ਉਸ ਨੂੰ ਪੂਰਾ ਕਰੋ।"

(ਮੁਸਲਿਮ-602)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਜੁਮਾ ਦੀ ਨਮਾਜ਼ ਵਿੱਚ ਦੂਸਰੀ ਰਕਾਅਤ ਵਿੱਚ ਸਿਜਦਾ ਜਾਂ ਤਸ਼ਾਹੁਦ ਵਿੱਚ ਸ਼ਾਮਲ ਹੋਣ ਵਾਲਾ (ਸਲਾਮ ਫੇਰਨ ਤੋਂ ਬਾਦ ਉੱਠ ਕੇ) ਦੋ ਰਕਾਅਤਾਂ ਹੀ ਪੜ੍ਹੇਗਾ (ਚਾਰ ਨਹੀਂ) ਕਿਉਂਕਿ ਉਸਦੀ ਰਹਿ ਗਈ ਨਮਾਜ਼ ਦੀਆਂ ਰਕਾਅਤਾਂ ਦੋ ਹਨ ਚਾਰ ਨਹੀਂ।

**ਖ਼ੁਤਬੇ ਦੌਰਾਨ ਦੋ ਰਕਾਅਤਾਂ ਪੜ੍ਹਕੇ ਬੈਠੋ:**

ਰਸੂਲੱਲਾਹ (ਸ.) ਜੁਮਾ ਦਾ ਖ਼ੁਤਬਾ ਦੇ ਰਹੇ ਸਨ ਕਿ ਸਲੀਕ ਗਿਤਫ਼ਾਨੀ (ਰਜ਼ੀ.) ਮਸਜਿਦ ਵਿੱਚ ਆਏ ਅਤੇ ਦੋ ਰਕਾਅਤਾਂ ਪੜ੍ਹੇ ਬਿਨਾਂ ਬੈਠ ਗਏ। ਨਬੀ (ਸ.) ਨੇ ਪੁੱਛਿਆ:"ਕੀ ਤੁਸੀਂ ਦੋ ਰਕਾਅਤਾਂ ਪੜ੍ਹੀਆਂ ਹਨ? ਉਹਨਾਂ ਨੇ ਕਿਹਾ:"ਨਹੀਂ,ਹੇ ਰਸੂਲੱਲਾਹ!ਆਪ (ਸ.) ਨੇ ਆਦੇਸ਼ ਦਿੱਤਾ:"ਖੜ੍ਹੇ ਹੋ ਜਾਵੋ ਅਤੇ ਦੋ ਰਕਾਅਤਾਂ ਪੜ੍ਹਕੇ ਬੈਠੋ।" ਫੇਰ ਆਪ ਨੇ (ਸਾਰੀ ਉੱਮਤ ਦੇ ਲਈ) ਆਦੇਸ਼ ਦਿੱਤਾ:"ਜਦੋਂ ਤੁਹਾਡੇ ਵਿੱਚੋਂ ਕੋਈ ਅਜਿਹੇ ਸਮੇਂ ਮਸਜਿਦ ਵਿੱਚ ਆਏ ਕਿ ਇਮਾਮ ਖ਼ੁਤਬਾ (ਜੁਮਾ) ਦੇ ਰਿਹਾ ਹੋਵੇ ਤਾਂ ਉਸ ਨੂੰ ਦੋ ਛੋਟੀਆਂ ਰਕਾਅਤਾਂ ਪੜ੍ਹ ਲੈਣੀਆਂ ਚਾਹੀਦੀਆਂ ਹਨ।"

(ਬੁਖ਼ਾਰੀ-930,1166 ਅਤੇ ਮੁਸਲਿਮ-875)

ਇੱਥੋਂ ਇਹ ਪਤਾ ਲੱਗਦਾ ਹੈ ਕਿ ਇਮਾਮ ਖ਼ੁਤਬੇ ਵਿੱਚ ਮੁਕਤਦੀ ਨਾਲ ਗੱਲ ਕਰ ਸਕਦਾ ਹੈ ਅਤੇ ਉਸਨੂੰ ਕੋਈ ਆਦੇਸ਼ ਵੀ ਦੇ ਸਕਦਾ ਹੈ।

**ਜੁਮਾ ਤੋਂ ਪਹਿਲਾਂ ਨਫ਼ਲਾਂ ਦੀ ਗਿਣਤੀ ਨਿਸ਼ਚਿਤ ਨਹੀਂ ਹੈ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ ਕਿ "ਜਿਸ ਨੇ ਇਸ਼ਨਾਨ ਕੀਤਾ ਜੁਮੇ ਵਿੱਚ ਆਇਆ ਜਿੰਨੀ ਤਕਦੀਰ ਵਿੱਚ ਸੀ ਨਮਾਜ਼ ਪੜ੍ਹੀ,ਖ਼ੁਤਬੇ ਤੋਂ ਵਿਹਲੇ ਹੋਣ ਤੱਕ ਚੁੱਪ ਰਿਹਾ। ਫਿਰ ਇਮਾਮ ਦੇ ਨਾਲ ਨਮਾਜ਼ ਪੜ੍ਹੀ,ਉਸਦੇ ਪਿਛਲੇ ਜੁਮੇ ਤੋਂ ਲੈਕੇ ਮੌਜੂਦਾ ਜੁਮੇ ਤੱਕ ਅਤੇ ਤਿੰਨ ਹੋਰ ਦਿਨਾਂ ਦੇ ਗੁਨਾਹ ਮੁਆਫ਼ ਹੋ ਗਏ ਅਤੇ ਜਿਹੜਾ ਰੋੜਿਆਂ ਨਾਲ ਖੇਡਿਆ ਉਸ ਨੇ ਫ਼ਾਲਤੂ ਕੰਮ ਕੀਤਾ।"

(ਮੁਸਲਿਮ-857)

ਇਸ ਰਵਾਇਤ ਤੋਂ ਇਹ ਵੀ ਪਤਾ ਲੱਗਦਾ ਹੈ ਜੁਮੇ ਤੋਂ ਪਹਿਲਾਂ ਰਕਾਅਤਾਂ ਨਿਸ਼ਚਿਤ ਨਹੀਂ ਹਨ ਸਗੋਂ ਇਮਾਮ ਦੇ ਖ਼ੁਤਬਾ ਸ਼ੁਰੂ ਕਰਨ ਤੋਂ ਪਹਿਲਾਂ ਜਿੰਨੇ ਆਸਾਨੀ ਨਾਲ ਹੋ ਸਕਣ ਨਫ਼ਲ ਪੜ੍ਹਦਾ ਰਹੇ। ਪ੍ਰੰਤੂ ਦੋ ਰਕਾਅਤਾਂ ਜ਼ਰੂਰੀ ਹਨ।

**ਗਰਦਨਾਂ ਉੱਪਰੋਂ ਦੀ ਛਲਾਂਗਾਂ ਨਾ ਮਾਰੋ:**

ਹਜ਼ਰਤ ਅਬਦੁੱਲਾਹ ਬਿਨ ਬਸਰ (ਰਜ਼ੀ.) ਤੋਂ ਰਵਾਇਤ ਹੈ ਕਿ ਜੁਮੇ ਦੇ ਦਿਨ ਰਸੂਲੱਲਾਹ (ਸ.) ਖ਼ੁਤਬਾ ਦੇ ਰਹੇ ਸਨ ਕਿ ਇੱਕ ਵਿਅਕਤੀ ਲੋਕਾਂ ਦੇ ਉੱਪਰੋਂ ਦੀ

ਛਾਲਾਂਗਾਂ ਮਾਰਦਾ ਹੋਇਆ ਆਉਣ ਲੱਗਿਆ ਤਾਂ ਆਪ ਨੇ ਇਹ ਦੇਖ ਕੇ ਫ਼ਰਮਾਇਆ: "ਬੈਠ ਜਾਓ ! ਤੂੰ (ਲੋਕਾਂ ਨੂੰ) ਦੁੱਖ ਦਿੱਤਾ ਅਤੇ ਦੇਰੀ ਕੀਤੀ।"

(ਅਬੂ ਦਾਊਦ-1118, ਇਸਨੂੰ ਇਮਾਮ ਹਾਕਿਮ-1/288, ਇਮਾਮ ਇਬਨੇ ਖ਼ੁਜ਼ੈਮਾ-1816, ਇਬਨੇ ਹੱਬਾਨ-572 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਇੱਥੋਂ ਇਹ ਪਤਾ ਲੱਗਦਾ ਹੈ ਕਿ ਜੁਮੇ ਦੀ ਨਮਾਜ਼ ਲਈ ਆਉਣ ਵਾਲਿਆਂ ਨੂੰ ਚਾਹੀਦਾ ਹੈ ਕਿ ਉਹਨਾਂ ਨੂੰ ਜਿੱਥੇ ਥਾਂ ਮਿਲੇ ਉੱਥੇ ਹੀ ਬੈਠ ਜਾਣ।

**ਜੁਮੇ ਦੇ ਖ਼ੁਤਬੇ ਦੇ ਮਸਲੇ:**

(1) ਰਸੂਲੱਲਾਹ (ਸ.) ਦੋ ਖ਼ੁਤਬੇ ਦਿੰਦੇ, ਉਹਨਾਂ ਦੇ ਵਿਚਕਾਰ ਬੈਠਦੇ।

(ਬੁਖ਼ਾਰੀ-928 ਅਤੇ ਮੁਸਲਿਮ-861)

ਰਸੂਲੱਲਾਹ (ਸ.) ਖ਼ੁਤਬੇ ਵਿੱਚ ਕੁਰਆਨ ਮਜੀਦ ਪੜ੍ਹਦੇ ਅਤੇ ਲੋਕਾਂ ਨੂੰ ਨਸੀਹਤ ਕਰਦੇ।

(ਮੁਸਲਿਮ-862)

ਆਪ (ਸ.) ਦੀ ਨਮਾਜ਼ ਵੀ ਔਸਤ ਦਰਜੇ ਦੀ ਅਤੇ ਖ਼ੁਤਬਾ ਵੀ ਔਸਤ ਦਰਜੇ ਦਾ ਹੁੰਦਾ ਸੀ।

(ਮੁਸਲਿਮ-866)

ਆਪ (ਸ.) ਨੇ ਫ਼ਰਮਾਇਆ:"ਆਦਮੀ ਦੀ ਲੰਬੀ ਨਮਾਜ਼ ਅਤੇ ਸੰਖੇਪ ਖ਼ੁਤਬਾ ਉਸਦੀ ਸਮਝਦਾਰੀ ਦੀ ਨਿਸ਼ਾਨੀ ਹੈ। ਇਸ ਲਈ ਨਮਾਜ਼ ਲੰਬੀ ਕਰੋ ਅਤੇ ਖ਼ੁਤਬਾ ਸੰਖਿਪਤ ਕਰੋ ਕੁੱਝ ਬਿਆਨ ਜਾਦੂ ਹੁੰਦੇ ਹਨ।

(ਮੁਸਲਿਮ-969)

(2) ਨਬੀ ਅਕਰਮ (ਸ.) ਜੁਮੇ ਦੇ ਖ਼ੁਤਬੇ ਵਿੱਚ ਸੂਰਤ ਕਾਫ ਦੀ ਤਿਲਾਵਤ ਕਰਦੇ ਸਨ।

(ਮੁਸਲਿਮ-872)

(3) ਹਜ਼ਰਤ ਅਬੂ ਹੁਰੈਰਹ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੁਮੇ ਦੇ ਖ਼ੁਤਬੇ ਦੇ ਦੌਰਾਨ ਜਦੋਂ ਤੁਸੀਂ ਆਪਣੇ ਨਾਲ ਬੈਠੇ ਵਿਅਕਤੀ ਨੂੰ (ਨਸੀਹਤ ਦੇ ਤੌਰਤੇ) ਕਹੋ "ਚੁੱਪ ਰਹੋ" ਤਾਂ ਨਿਰਸੰਦੇਹ ਤੁਸੀਂ ਵੀ ਵਿਅਰਥ (ਕੰਮ) ਕੀਤਾ।"

(ਬੁਖ਼ਾਰੀ-934 ਅਤੇ ਮੁਸਲਿਮ-851)

ਇਸ ਤੋਂ ਸਾਬਤ ਹੁੰਦਾ ਹੈ ਕਿ ਖ਼ੁਤਬੇ ਦੇ ਦੌਰਾਨ (ਲੋਕਾਂ ਨੂੰ ਆਪਸ ਵਿੱਚ) ਕਿਸੇ ਵੀ ਤਰ੍ਹਾਂ ਦੀ ਗੱਲ ਕਰਨਾ ਜਾਇਜ਼ ਨਹੀਂ ਹੈ। ਖ਼ੁਤਬਾ ਬਹੁਤ ਹੀ ਖ਼ਾਮੋਸ਼ੀ ਨਾਲ ਸੁਣਨਾ ਚਾਹੀਦਾ ਹੈ। ਪ੍ਰੰਤੂ ਖ਼ਤੀਬ (ਖ਼ੁਤਬਾ ਦੇਣ ਵਾਲਾ) ਅਤੇ ਮੁਕਤਦੀ ਇੱਕ ਦੂਸਰੇ ਨਾਲ ਗੱਲ-ਬਾਤ ਕਰ ਸਕਦੇ ਹਨ।

(4) ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ:) ਨੇ ਫ਼ਰਮਾਇਆ:"ਜਿਸ ਨੂੰ ਜੁਮੇ ਦੇ ਸਮੇਂ ਊਂਘ ਆਵੇ ਉਹ ਆਪਣੀ ਥਾਂ ਬਦਲ ਲਵੇ।"

(ਤਿਰਮਿਜ਼ੀ-526,ਇਸਨੂੰ ਤਿਰਮਿਜ਼ੀ ਨੇ ਹਸਨ ਸਹੀ ਕਿਹਾ ਹੈ)

(5) ਹਜ਼ਰਤ ਇਬਨੇ ਉਮਰ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਮਨ੍ਹਾਂ ਕੀਤਾ ਹੈ ਕਿ ਕੋਈ ਆਦਮੀ ਆਪਣੇ ਭਰਾ ਨੂੰ ਉਠਾ ਕੇ ਉਸਦੀ ਥਾਂ 'ਤੇ ਬੈਠੇ। ਨਾਫ਼ੇਅ ਤੋਂ ਪੁੱਛਿਆ ਗਿਆ ਕੀ ਸਿਰਫ਼ ਜੁਮੇ ਵਿੱਚ ਮਨ੍ਹਾਂ ਹੈ? ਕਹਿਣ ਲੱਗੇ ਕਿ ਜੁਮੇ ਵਿੱਚ ਵੀ ਅਤੇ ਇਸ ਤੋਂ ਇਲਾਵਾ ਵੀ।

(ਬੁਖ਼ਾਰੀ-911 ਅਤੇ ਮੁਸਲਿਮ-2177)

(6) ਹਜ਼ਰਤ ਅੱਮਾਰਾ ਬਿਨ ਰਵੇਬਾ (ਰਜ਼ੀ.) ਨੇ ਬਸ਼ੀਰ ਬਿਨ ਮਰਵਾਨ ਨੂੰ ਜੁਮੇ ਦੇ ਦਿਨ ਮਿੰਬਰ 'ਤੇ ਦੋਵੇਂ ਹੱਥਾਂ ਨੂੰ ਚੁੱਕਦੇ ਹੋਏ ਦੇਖਿਆ ਤਾਂ ਫ਼ਰਮਾਇਆ: "ਅੱਲਾਹ ਤਆਲਾ ਇਹਨਾਂ ਦੋਵਾਂ ਹੱਥਾਂ ਨੂੰ ਹਲਾਕ ਕਰੇ।" ਨਬੀ ਅਕਰਮ (ਸ.) ਖ਼ੁਤਬੇ ਵਿੱਚ ਸਿਰਫ਼ ਇੱਕ ਹੱਥ ਦੀ ਸ਼ਹਾਦਤ ਵਾਲੀ ਉਂਗਲ ਨਾਲ ਇਸ਼ਾਰਾ ਕਰਦੇ ਸਨ।

(ਮੁਸਲਿਮ-874)

(7) ਨਬੀ (ਸ.) ਨੇ ਖੜ੍ਹੇ ਹੋਕੇ ਖ਼ੁਤਬਾ ਦਿੱਤਾ ਅਤੇ ਆਪ ਦੇ ਹੱਥ ਵਿੱਚ ਅਸਾ (ਸੋਟੀ) ਜਾਂ ਕਮਾਨ ਸੀ।

(ਅਬੂ ਦਾਊਦ-1096,ਇਸਨੂੰ ਇਮਾਮ ਇਬਨੇ ਖ਼ੁਜ਼ੈਮਾ ਨੇ ਸਹੀ ਕਿਹਾ ਹੈ)

(8) ਹਜ਼ਰਤ ਅਬੂ ਬਰੀਦਹ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਾਰ ਰਸੂਲੱਲਾਹ (ਸ.) ਸਾਨੂੰ ਖ਼ੁਤਬਾ ਦੇ ਰਹੇ ਸਨ ਕਿ ਹਸਨ ਅਤੇ ਹੁਸੈਨ (ਰਜ਼ੀ.) ਆਏ (ਉਹਨਾਂ ਲਾਲ ਕਮੀਜ਼ ਪਾਏ ਹੋਏ ਸਨ,ਉਹ ਮੁਸ਼ਕਿਲ ਨਾਲ ਚੱਲ ਰਹੇ ਸਨ) ਰਸੂਲੱਲਾਹ (ਸ.) ਮਿੰਬਰ ਤੋਂ ਉਤਰੇ ਅਤੇ ਉਹਨਾਂ ਨੂੰ ਚੁੱਕਿਆ ਅਤੇ ਆਪਣੇ ਸਾਹਮਣੇ ਬਿਠਾਇਆ ਫਿਰ ਫ਼ਰਮਾਇਆ ਕਿ "ਅੱਲਾਹ ਤਆਲਾ ਨੇ ਸੱਚ ਕਿਹਾ ਹੈ:

("إِنَّمَا أَمْوَالُكُمْ وَأَوْلَادُكُمْ فِتْنَةٌ")

"ਬੇਸ਼ੱਕ ਤੁਹਾਡਾ ਮਾਲ ਅਤੇ ਤੁਹਾਡੀ ਔਲਾਦ ਅਜ਼ਮਾਇਸ਼ ਹਨ।" ਮੈਂ ਇਹਨਾਂ ਦੋਵਾਂ ਬੱਚਿਆਂ ਨੂੰ ਦੇਖਿਆ ਜੋ ਬਹੁਤ ਮੁਸ਼ਕਿਲ ਨਾਲ ਚੱਲ ਰਹੇ ਸਨ ਸੋ ਮੈਥੋਂ ਸਬਰ ਨਾ ਹੋਇਆ ਇੱਥੋਂ ਤੱਕ ਕਿ ਮੈਂ ਆਪਣੀ ਬਾਤ ਨੂੰ ਰੋਕਿਆ ਅਤੇ ਇਹਨਾਂ ਨੂੰ ਚੁੱਕਿਆ।"

(ਤਿਰਮਿਜ਼ੀ-3774)

ਇੱਥੋਂ ਇਹ ਪਤਾ ਲੱਗਦਾ ਹੈ ਕਿ ਇਮਾਮ ਆਪਣਾ ਖ਼ੁਤਬਾ ਛੱਡ ਕੇ ਕਿਸੇ ਜ਼ਰੂਰਤ ਨੂੰ ਪੂਰਾ ਕਰ ਸਕਦਾ ਹੈ।

(9) ਨਬੀ (ਸ.) ਨੇ ਖ਼ੁਤਬੇ ਦੇ ਦੌਰਾਨ ਗੋਟ ਮਾਰ ਕੇ ਬੈਠਣ ਤੋਂ ਮਨ੍ਹਾਂ ਕੀਤਾ ਹੈ।

(ਤਿਰਮਿਜ਼ੀ-514,ਇਸਨੂੰ ਇਮਾਮ ਤਿਰਮਿਜ਼ੀ ਨੇ ਹਸਨ ਕਿਹਾ ਹੈ)

ਗੋਟ ਮਾਰਨਾ ਇਸ ਤਰ੍ਹਾਂ ਬੈਠਣ ਨੂੰ ਕਹਿੰਦੇ ਹਨ ਕਿ ਹੱਥ ਜਾਂ ਕੱਪੜੇ ਦੇ ਨਾਲ ਪੱਟਾਂ ਨੂੰ ਪੇਟ ਨਾਲ ਮਿਲਾ ਕੇ ਬੈਠਣਾ। ਇਸ ਤਰ੍ਹਾਂ ਬੈਠਣ ਨਾਲ ਅਕਸਰ ਨੀਂਦ ਆ ਜਾਂਦੀ ਹੈ ਫਿਰ ਆਦਮੀ ਖ਼ੁਤਬਾ ਨਹੀਂ ਸੁਣ ਸਕਦਾ। ਇਸ ਤੋਂ ਇਲਾਵਾ ਇਸ ਸਥਿਤੀ ਵਿੱਚ ਆਦਮੀ ਅਕਸਰ ਡਿੱਗ ਪੈਂਦਾ ਹੈ। ਹੋਰ ਵੀ ਇਸ ਨਾਲ ਸ਼ਰਮਗਾਹ ਦੇ ਬੇਪਰਦਾ ਹੋਣ ਦੀ ਵੀ ਸੰਭਾਵਨਾ ਹੁੰਦੀ ਹੈ।

(10) ਹਜ਼ਰਤ ਜਾਬਿਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਖੜ੍ਹੇ ਹੋਕੇ ਖ਼ੁਤਬਾ ਦਿੰਦੇ ਅਤੇ ਦੋ ਖ਼ੁਤਬਿਆਂ ਦੇ ਦਰਮਿਆਨ ਬੈਠਦੇ। ਜਿਹੜਾ ਵਿਅਕਤੀ ਇਹ ਕਹੇ ਕਿ ਆਪ ਬੈਠਕੇ ਖ਼ੁਤਬਾ ਦਿੰਦੇ ਸਨ ਉਸ ਨੇ ਗ਼ਲਤ ਬਿਆਨ ਕੀਤਾ ਹੈ।

(ਮੁਸਲਿਮ-862)

ਹਜ਼ਰਤ ਕਾਅਬ ਬਿਨ ਉਜਰਹ (ਰਜ਼ੀ.) ਤੋਂ ਰਵਾਇਤ ਹੈ ਕਿ ਉਹ ਮਸਜਿਦ ਵਿੱਚ ਦਾਖ਼ਲ ਹੋਏ ਅਤੇ ਅਬਦੁਰ ਰਹਿਮਾਨ ਬਿਨ ਉਮੁਲ ਹਕਮ ਬੈਠੇ ਹੋਏ ਖ਼ੁਤਬਾ ਦੇ ਰਹੇ ਸਨ। ਹਜ਼ਰਤ ਕਾਅਬ (ਰਜ਼ੀ.) ਨੇ ਕਿਹਾ:ਇਸ ਖ਼ਬੀਸ ਦੇ ਵੱਲ ਦੇਖੋ,ਬੈਠੇ ਹੋਏ ਖ਼ੁਤਬਾ ਦਿੰਦਾ ਹੈ। ਜਦੋਂ ਕਿ ਅੱਲਾਹ ਤਆਲਾ ਨੇ ਫ਼ਰਮਾਇਆ:

﴿وَاِذَا رَاَوْا تِجَارَةً اَوْ لَهْوَا انْفَضُّوْا اِلَيْهَا وَتَرَكُوْكَ قَآئِمًا﴾

(ਅਲ ਜੁਮਾ-11)

"ਅਤੇ ਜਦੋਂ ਇਹ ਲੋਕ ਕੋਈ ਸੌਦਾ ਵਿਕਦਾ ਦੇਖਦੇ ਹਨ ਜਾਂ ਕੋਈ ਤਮਾਸ਼ਾ ਦੇਖਦੇ ਹਨ ਤਦ ਉਸ ਵੱਲ ਭੱਜ ਲੈਂਦੇ ਹਨ ਅਤੇ ਆਪ ਨੂੰ (ਖ਼ੁਤਬੇ) ਵਿੱਚ ਖੜ੍ਹਾ ਹੀ ਛੱਡ ਦਿੰਦੇ ਹਨ।"

(ਮੁਸਲਿਮ-864)

ਇੱਥੋਂ ਇਹ ਪਤਾ ਲੱਗਦਾ ਹੈ ਕਿ ਬੈਠਕੇ ਜੁਮੇ ਦਾ ਖ਼ੁਤਬਾ ਦੇਣਾ ਸੁੰਨਤ ਦੇ ਖ਼ਿਲਾਫ਼ ਹੈ। ਕਿਉਂਕਿ ਸਹਾਬੀ (ਰਜ਼ੀ.) ਨੇ ਆਇਤ ਤੋਂ ਆਪ ਦੇ ਖ਼ੁਤਬੇ ਵਿੱਚ ਖੜ੍ਹੇ ਹੋਣ ਦੀ ਦਲੀਲ ਲਈ ਹੈ।

(11) ਰਸੂਲੱਲਾਹ (ਸ.) ਨੇ ਖ਼ੁਤਬਾ ਦਿੱਤਾ। ਆਪ ਦੇ ਸਿਰ 'ਤੇ ਸਿਆਹ ਰੰਗ ਦੀ ਪਗੜੀ ਸੀ। ਉਸਦੇ ਦੋਵੇਂ ਸਿਰ੍ਹੇ ਆਪ ਦੇ ਮੋਢਿਆਂ ਦੇ ਦਰਮਿਆਨ ਛੱਡੇ ਹੋਏ ਸਨ।

(ਮੁਸਲਿਮ-1359)

(12) ਰਸੂਲੱਲਾਹ (ਸ.) ਨੇ ਜੁਮੇ ਦੇ ਦਿਨ ਮਸਜਿਦ ਵਿੱਚ ਜੁਮੇ ਦੀ ਨਮਾਜ਼ ਤੋਂ ਪਹਿਲਾਂ ਹਲਕਾ (ਦਾਇਰਾ ਬਣਾਕੇ ਬੈਠਣਾ) ਬਣਾਉਣ ਤੋਂ ਮਨ੍ਹਾਂ ਕੀਤਾ ਹੈ।

(ਅਬੂ ਦਾਊਦ-1079,ਤਿਰਮਿਜ਼ੀ-322,ਇਸਨੂੰ ਇਮਾਮ ਤਿਰਮਿਜ਼ੀ ਨੇ ਹਸਨ ਅਤੇ ਇਮਾਮ ਇਬਨੇ ਖ਼ੁਜ਼ੈਮਾ-1816 ਨੇ ਸਹੀ ਕਿਹਾ ਹੈ)

ਇਸ ਲਈ ਜਿਹੜੇ ਉਲਮਾ ਅਜ਼ਾਨ ਅਤੇ ਦੋ ਖ਼ੁਤਬਿਆਂ ਤੋਂ ਪਹਿਲਾਂ ਤਕਰੀਰ ਕਰਦੇ ਹਨ ਉਹਨਾਂ ਨੂੰ ਇਹ ਅਮਲ ਤਰਕ ਕਰ ਦੇਣਾ ਚਾਹੀਦਾ ਹੈ।

ਹਜ਼ਰਤ ਜਾਬਿਰ (ਰਜ਼ੀ.) ਕਹਿੰਦੇ ਹਨ ਕਿ ਜਦੋਂ ਰਸੂਲੱਲਾਹ (ਸ.) ਖ਼ੁਤਬਾ

ਦਿੰਦੇ ਤਾਂ ਆਪ ਦੀਆਂ ਅੱਖਾਂ ਲਾਲ ਹੋ ਜਾਂਦੀਆਂ,ਅਵਾਜ਼ ਉੱਚੀ ਹੋ ਜਾਂਦੀ ਅਤੇ ਜੋਸ਼ ਵਿੱਚ ਆ ਜਾਂਦੇ ਸਨ। ਜਿਵੇਂ ਕਿ ਆਪ ਸਾਨੂੰ ਕਿਸੇ ਇਹੋ ਜਿਹੇ ਲਸ਼ਕਰ ਤੋਂ ਡਰਾ ਰਹੇ ਹੋਣ ਜਿਹੜਾ ਸਵੇਰੇ ਜਾਂ ਸ਼ਾਮ ਨੂੰ ਸਾਡੇ 'ਤੇ ਹਮਲਾ ਕਰਨ ਵਾਲਾ ਹੈ ਅਤੇ ਫ਼ਰਮਾਉਂਦੇ ਕਿ:"ਮੈਂ ਅਤੇ ਕਿਆਮਤ ਨਾਲੋਂ-ਨਾਲ ਇਸ ਤਰ੍ਹਾਂ ਭੇਜੇ ਗਏ ਹਾਂ" ਆਪ ਆਪਣੀ ਸ਼ਹਾਦਤ ਦੀ ਉਂਗਲ ਅਤੇ ਦਰਮਿਆਨੀ ਉਂਗਲ ਨੂੰ ਮਿਲਾਉਂਦੇ।

(ਮੁਸਲਿਮ-867)

**ਜ਼ੁਹਰ ਅਹਿਤਿਯਾਤੀ ਦੀ ਬਿਦਅਤ:**

ਕੁੱਝ ਲੋਕ ਜੁਮੇ ਦੀ ਨਮਾਜ਼ ਤੋਂ ਇਲਾਵਾ "ਜ਼ੁਹਰ ਅਹਿਤਿਯਾਤੀ" ਪੜ੍ਹਦੇ ਹਨ ਅਤੇ ਉਸਦਾ ਫ਼ਤਵਾ ਵੀ ਦਿੰਦੇ ਹਨ। ਜਦੋਂ ਕਿ ਰਸੂਲੱਲਾਹ (ਸ.) ਦੀ ਪਾਕ ਜ਼ਾਤ ਅਤੇ ਆਪ ਦੇ ਅਣ-ਗਿਣਤ ਸਹਾਬਾ ਕਿਰਾਮ (ਰਜ਼ੀ.) ਤੋਂ ਜੁਮੇ ਤੋਂ ਬਾਦ ਜ਼ੁਹਰ ਦੀ ਨਮਾਜ਼ ਦਾ ਪੜ੍ਹਨਾ ਕਿਤੋਂ ਵੀ ਸਾਬਤ ਨਹੀਂ ਹੁੰਦਾ। ਅਸੀਂ ਹੈਰਾਨ ਹਾਂ ਕਿ ਜੁਮੇ ਦੀ ਨਮਾਜ਼ ਪੜ੍ਹਨ ਤੋਂ ਬਾਦ (ਸਾਵਧਾਨੀ ਹਿੱਤ) ਜ਼ੁਹਰ ਦੇ ਫ਼ਰਜ਼ ਪੜ੍ਹਨ ਵਾਲੇ ਅਤੇ ਪੜ੍ਹਨ ਦਾ ਆਦੇਸ਼ ਦੇਣ ਵਾਲੇ ਅੱਲਾਹ ਤਆਲਾ ਨੂੰ ਕੀ ਜਵਾਬ ਦੇਣਗੇ? ਮਆਜ਼ੱਲਾਹ (ਅੱਲਾਹ ਬਚਾਵੇ),ਕੀ ਰਸੂਲੱਲਾਹ (ਸ.) ਜੁਮੇ ਤੋਂ ਬਾਦ ਜ਼ੁਹਰ ਪੜ੍ਹਨਾ ਅਤੇ ਲੋਕਾਂ ਨੂੰ ਦੱਸਣਾ ਭੁੱਲ ਗਏ ਸੀ ਜੋ ਬਾਦ ਵਿੱਚ ਆਉਣ ਵਾਲੇ ਲੋਕਾਂ ਨੇ ਖੋਜ ਕਰਕੇ ਦੀਨ ਨੂੰ ਮੁਕੰਮਲ ਕੀਤਾ ਹੈ? ਅਹਿਤਿਯਾਤੀ ਪੜ੍ਹਨ ਵਾਲਿਓ!ਅੱਲਾਹ ਤੋਂ ਡਰੋ ਅਤੇ ਰਸੂਲੱਲਾਹ (ਸ.) ਤੋਂ ਅੱਗੇ ਨਾ ਵਧੋ। ਨਬੀ ਅਕਰਮ (ਸ.) ਦੀ ਅਵਾਜ਼ ਤੋਂ ਆਪਣੀ ਅਵਾਜ਼ ਉੱਚੀ ਨਾ ਕਰੋ।

**(ਮਾਤਰ) ਜੁਮੇ ਦੇ ਦਿਨ ਰੋਜ਼ਾ ਰੱਖਣਾ:**

ਨਬੀ ਅਕਰਮ (ਸ.) ਨੇ ਜੁਮੇ ਦਾ ਦਿਨ ਰੋਜ਼ੇ ਦੇ ਲਈ ਅਤੇ ਜੁਮੇ ਦੀ ਰਾਤ (ਜੁਮੇਰਾਤ ਅਤੇ ਜੁਮੇ ਦੇ ਵਿਚਕਾਰਲੀ ਰਾਤ) ਨੂੰ ਇਬਾਦਤ ਦੇ ਲਈ ਖ਼ਾਸ ਕਰਨ ਨੂੰ ਮਨ੍ਹਾਂ ਦੱਸਿਆ ਹੈ।

(ਮੁਸਲਿਮ-1144)

**ਜੁਮੇ ਦੇ ਦਿਨ ਦਰੂਦ ਸ਼ਰੀਫ਼ ਦੀ ਕਸਰਤ:**

ਆਪ (ਸ.) ਨੇ ਫ਼ਰਮਾਇਆ:"ਜੁਮੇ ਦੇ ਦਿਨ ਮੇਰੇ ਤੇ ਅਧਿਕਤਾ ਨਾਲ ਦਰੂਦ ਭੇਜੋ ਤੁਹਾਡਾ ਦਰੂਦ ਮੇਰੇ ਤੱਕ ਪਹੁੰਚਾਇਆ ਜਾਂਦਾ ਹੈ।"

(ਅਬੂ ਦਾਊਦ-1047,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

**ਜੁਮੇ ਦੀ ਅਜ਼ਾਨ:**

ਹਜ਼ਰਤ ਸਾਇਬ ਬਿਨ ਯਜ਼ੀਦ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.), ਹਜ਼ਰਤ ਅਬੂ ਬਕਰ ਅਤੇ ਉਮਰ (ਰਜ਼ੀ.) ਦੇ ਦੌਰ ਵਿੱਚ ਜੁਮੇ ਦੀ ਅਜ਼ਾਨ ਉਸ ਸਮੇਂ ਹੁੰਦੀ ਸੀ ਜਦੋਂ ਇਮਾਮ ਖ਼ੁਤਬੇ ਦੇ ਲਈ ਮਿੰਬਰ 'ਤੇ ਬੈਠਦਾ ਸੀ। ਜਦੋਂ ਹਜ਼ਰਤ

ਉਸਮਾਨ (ਰਜ਼ੀ.) ਖ਼ਲੀਫ਼ਾ ਬਣੇ ਅਤੇ ਲੋਕ ਜ਼ਿਆਦਾ ਹੋ ਗਏ ਤਾਂ ਜ਼ੋਰਾ (ਥਾਂ) ਤੇ ਇੱਕ ਹੋਰ ਅਜ਼ਾਨ ਦਿੱਤੀ ਜਾਣ ਲੱਗੀ। (ਜ਼ੋਰਾ ਮਦੀਨੇ ਦੇ ਬਾਜ਼ਾਰ ਵਿੱਚ ਇੱਕ ਮੁਕਾਮ ਹੈ)।

(ਬੁਖ਼ਾਰੀ-912)

ਜੁਮੇ ਦੇ ਦਿਨ ਪਹਿਲੀ ਅਜ਼ਾਨ ਦਾ ਪਿਛੋਕੜ ਇਹ ਹੈ ਕਿ ਨਬੂਵਤ ਦੇ ਸਮੇਂ ਵਿੱਚ ਮਦੀਨਾ ਮੁਨੱਵਰਾ ਅਤੇ ਉਸਦੀ ਆਬਾਦੀ ਦਾ ਘੇਰਾ ਬਹੁਤ ਘੱਟ ਸੀ ਅਤੇ ਲੋਕਾਂ ਨੂੰ ਆਸਾਨੀ ਨਾਲ ਅਜ਼ਾਨ ਦਾ ਪਤਾ ਚੱਲ ਜਾਂਦਾ ਸੀ। ਹਜ਼ਰਤ ਉਸਮਾਨ (ਰਜ਼ੀ.) ਦੇ ਸਮੇਂ ਵਿੱਚ ਜਦੋਂ ਆਬਾਦੀ ਬਹੁਤ ਜ਼ਿਆਦਾ ਹੋ ਗਈ ਅਤੇ ਸਾਰੇ ਲੋਕ ਅਜ਼ਾਨ ਦੀ ਅਵਾਜ਼ ਸੁਣ ਨਹੀਂ ਸਕਦੇ ਸਨ। ਜਿਸਦਾ ਲਾਜ਼ਮੀ ਨਤੀਜਾ ਇਹ ਨਿਕਲਿਆ ਕਿ ਬਹੁਤ ਅਧਿਕ ਰੁਝੇਵਿਆਂ ਦਾ ਸ਼ਿਕਾਰ,ਕਈ ਲੋਕ ਮਸਜਿਦ ਵਿੱਚ ਸਮੇਂ ਅਨੁਸਾਰ ਪਹੁੰਚਣ ਤੋਂ ਕੋਤਾਹੀ ਕਰਨ ਲੱਗੇ। ਇਸ ਦਾ ਪ੍ਰਬੰਧਕੀ ਹੱਲ ਇਹ ਕੱਢਿਆ ਗਿਆ ਕਿ ਪਹਿਲਾਂ ਮਸਜਿਦ ਤੋਂ ਬਾਹਰ ਬਾਜ਼ਾਰ ਦੇ ਅੰਦਰ,ਜ਼ੋਰਾ ਦੇ ਮੁਕਾਮ 'ਤੇ ਅਜ਼ਾਨ ਦਿੱਤੀ ਜਾਂਦੀ,ਉਸ ਤੋਂ ਕੁੱਝ ਹੀ ਦੇਰ ਬਾਦ ਮਸਜਿਦ ਨਬਵੀ ਵਿੱਚ (ਦੂਸਰੀ) ਅਜ਼ਾਨ ਹੋ ਜਾਂਦੀ। ਹਜ਼ਰਤ ਉਸਮਾਨ (ਰਜ਼ੀ.) ਦਾ ਇਹ ਕਾਰਜ ਬਿਦਅਤ ਨਹੀਂ ਹੈ ਕਿਉਂਕਿ ਹਜ਼ਰਤ ਉਸਮਾਨ (ਰਜ਼ੀ.) ਖ਼ੁਲਫ਼ਾ-ਏ-ਰਾਸ਼ਿਦੀਨ ਵਿੱਚੋਂ ਹਨ। ਉਹਨਾਂ ਦੇ ਦੌਰ ਵਿੱਚ ਮਦੀਨਾ ਮੁਨੱਵਰਾ ਵਿੱਚ ਜਦੋਂ ਪਹਿਲੀ ਵਾਰ ਇਸ ਅਜ਼ਾਨ ਦੀ ਜ਼ਰੂਰਤ ਮਹਿਸੂਸ ਕੀਤੀ ਗਈ ਤਾਂ ਉਹਨਾਂ ਨੇ ਇਸਨੂੰ ਸ਼ਰਈ ਹੁਕਮ ਦੇ ਤੌਰ 'ਤੇ ਨਹੀਂ ਮਾਤਰ ਪ੍ਰਬੰਧਕੀ ਹੱਲ ਦੇ ਤੌਰ 'ਤੇ ਜਾਰੀ ਕੀਤਾ ਸੀ,ਜਿਸ ਨੂੰ ਬਾਕੀ ਸਹਾਬਾ ਕਿਰਾਮ (ਰਜ਼ੀ.) ਦਾ ਖ਼ਾਮੋਸ਼ ਸਮਰਥਨ ਪ੍ਰਾਪਤ ਸੀ ਅਤੇ ਸਪੱਸ਼ਟ ਹੁੰਦਾ ਕਿ ਜਿਸ ਚੀਜ਼ 'ਤੇ ਸਹਾਬਾ ਕਿਰਾਮ (ਰਜ਼ੀ.) ਦੀ ਆਮ ਸਹਿਮਤੀ ਹੋ ਜਾਵੇ ਉਹ ਬਿਦਅਤ ਨਹੀਂ ਹੋਇਆ ਕਰਦੀ। ਵੱਲਾਹ ਆਲਮ (ਅੱਲਾਹ ਬਿਹਤਰ ਜਣਦਾ ਹੈ)

ਮਸਜਿਦ ਦੇ ਅੰਦਰ ਇਮਾਮ ਦੇ ਖ਼ੁਤਬੇ ਤੋਂ ਪਹਿਲਾਂ ਸਿਰਫ਼ ਇੱਕ ਅਜ਼ਾਨ ਹੈ। ਮਸਜਿਦ ਵਿੱਚ ਦਿੱਤੀਆਂ ਜਾਣ ਵਾਲੀਆਂ ਦੋ ਅਜ਼ਾਨਾਂ ਦਾ ਸਬੂਤ ਹਜ਼ਰਤ ਉਸਮਾਨ (ਰਜ਼ੀ:) ਦੇ ਦੌਰ ਵਿੱਚ ਵੀ ਨਹੀਂ ਮਿਲਦਾ। ਇਸ ਲਈ ਇਸ ਤੋਂ ਪਰਹੇਜ਼ ਕਰਨਾ ਚਾਹੀਦਾ ਹੈ।

***

# ਨਮਾਜ਼ੇ ਈਦੈਨ
## (ਦੋਵੇਂ ਈਦਾਂ ਦੀ ਨਮਾਜ਼)

ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਮਦੀਨਾ ਮੁਨੱਵਰਾ ਆਏ ਤਾਂ ਸਾਲ ਵਿੱਚ ਦੋ ਦਿਨ ਨਿਸ਼ਚਿਤ ਸਨ ਜਿਨ੍ਹਾਂ ਵਿੱਚ ਲੋਕ ਖੇਡਦੇ ਅਤੇ ਖ਼ੁਸ਼ੀਆਂ ਮਨਾਉਂਦੇ ਸਨ। ਆਪ ਨੇ ਪੁੱਛਿਆ ਇਹ ਦੋ ਦਿਨ ਕੈਸੇ ਹਨ? ਉਹਨਾਂ ਨੇ ਕਿਹਾ ਅਸੀਂ ਜਾਹਿਲਿਅਤ ਦੇ ਸਮਿਆਂ (ਅੰਧਕਾਰ ਯੁਗ-Ignorance Period) ਤੋਂ ਹੀ ਇਹਨਾਂ ਵਿੱਚ ਖੇਡਦੇ ਚਲੇ ਆ ਰਹੇ ਹਾਂ, ਆਪ ਨੇ ਫ਼ਰਮਾਇਆ: "ਅੱਲਾਹ ਤਆਲਾ ਨੇ ਤੁਹਾਨੂੰ ਇਹਨਾਂ ਦੇ ਬਦਲੇ ਦੋ ਬਿਹਤਰੀਨ ਦਿਨ ਦਿੱਤੇ ਹਨ, ਉਹ ਈਦ-ਉਲ-ਫ਼ਿਤਰ ਅਤੇ ਈਦ-ਉਲ-ਅਜ਼ਹਾ ਦੇ ਦਿਨ ਹਨ।"

(ਅਬੂ ਦਾਊਦ-1134)

ਹਜ਼ਰਤ ਨਬੀਸ਼ਾ ਅਲਹੁਜ਼ਲੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਅੱਯਾਮ-ਏ-ਤਸ਼ਰੀਕ ਭਾਵ 11,12,ਅਤੇ 13 ਜ਼ਿਲ ਹਿੱਜਾ ਖਾਣ ਪੀਣ ਅਤੇ ਅੱਲਾਹ ਦਾ ਜ਼ਿਕਰ ਕਰਨ ਦੇ ਦਿਨ ਹਨ।"

(ਮੁਸਲਿਮ-1141)

ਇੱਥੋਂ ਪਤਾ ਲੱਗਦਾ ਹੈ ਕਿ ਈਦ ਉਲ ਅਜ਼ਹਾ ਅਤੇ ਅੱਯਾਮ-ਏ-ਤਸ਼ਰੀਕ ਦੇ ਦਿਨਾਂ ਵਿੱਚ ਖਾਣ ਪੀਣ ਵਿੱਚ ਵੁਸਅਤ (ਖੁੱਲ੍ਹ) ਕਰਨਾ ਅਤੇ ਜਾਇਜ਼ ਖੇਡਣ ਕੁੱਦਣ ਵਿੱਚ ਕੋਈ ਹਰਜ ਨਹੀਂ ਹੈ।

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਦੇ ਕੋਲ ਬੱਚੀਆਂ ਡਫ਼ ਵਜਾ ਕੇ ਬਆਸ ਦੇ ਜੰਗ ਦਾ ਕਿੱਸਾ ਜੋ ਅਨਸਾਰ ਨੇ ਸ਼ੇਅਰਾਂ ਵਿੱਚ ਲਿਖਿਆ ਸੀ (ਬਆਸ ਦਾ ਜੰਗ ਔਸ ਅਤੇ ਖ਼ਜ਼ਰਜ ਦੇ ਵਿਚਾਲੇ ਕੁਫ਼ਰ ਦੀ ਹਾਲਤ ਵਿੱਚ ਹੋਇਆ ਸੀ) ਗਾ ਰਹੀਆਂ ਸਨ। ਹਜ਼ਰਤ ਅਬੂ ਬਕ੍ਰ ਸਿੱਦੀਕ (ਰਜ਼ੀ.) ਨੇ ਉਹਨਾਂ ਨੂੰ ਮਨ੍ਹਾਂ ਕੀਤਾ। ਨਬੀ (ਸ.) ਨੇ ਫ਼ਰਮਾਇਆ: "ਹੇ ਅਬੂ ਬਕਰ! ਇਹਨਾਂ ਨੂੰ ਕੁੱਝ ਨਾ ਕਹੋ ਬੇਸ਼ੱਕ ਅੱਜ ਈਦ ਦਾ ਦਿਨ ਹੈ। ਨਿਰਸੰਦੇਹ ਹਰ ਕੌਮ ਦੀ ਇੱਕ ਈਦ ਹੁੰਦੀ ਹੈ ਅਤੇ ਅੱਜ ਸਾਡੀ ਈਦ ਹੈ।"

(ਬੁਖ਼ਾਰੀ-952 ਅਤੇ ਮੁਸਲਿਮ-892)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਜੇਕਰ ਪੜ੍ਹਨ ਵਾਲੀਆਂ ਛੋਟੀਆਂ ਬੱਚੀਆਂ ਹੋਣ, ਸੰਗੀਤ ਦੇ ਸਾਜ਼ਾਂ ਵਿੱਚੋਂ ਸਿਰਫ਼ ਡਫ਼ (ਜਾਂ ਇਸ ਤੋਂ ਛੋਟਾ ਕੋਈ ਸਾਜ਼)

ਹੋਵੇ ਅਤੇ ਸ਼ੇਅਰ ਸ਼ਰੀਅਤ ਦੇ ਖ਼ਿਲਾਫ਼ ਨਾ ਹੋਣ ਅਤੇ ਈਦ ਦਾ ਮੌਕਾ ਹੋਵੇ ਤਾਂ ਇਹੋ ਜਿਹੇ ਸ਼ੇਅਰ ਪੜ੍ਹਨ ਜਾਂ ਸੁਣਨ ਵਿੱਚ ਕੋਈ ਹਰਜ ਨਹੀਂ ਹੈ। ਪ੍ਰੰਤੂ ਸਵਾਰਥੀ ਗਵੱਈਆਂ ਨੇ ਆਪਣਾ ਉੱਲੂ ਸਿੱਧਾ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ ਅਤੇ ਉਹਨਾਂ ਨੇ ਬੱਚੀਆਂ ਤੋਂ ਹਰ ਉਮਰ ਦੀਆਂ ਪੇਸ਼ਾਵਰ ਗਾਉਣ ਵਾਲੀਆਂ ਸਾਬਤ ਕਰ ਦਿੱਤੀਆਂ,ਡਫ਼ ਤੋਂ ਸੰਗੀਤ ਦੇ ਨਵੇਂ ਸਾਜ਼ ਜਾਇਜ਼ ਕਰਾਰ ਦਿੱਤੇ ਚੰਗੇ ਸ਼ੇਅਰਾਂ ਤੋਂ ਗਾਣਿਆਂ ਦਾ ਜਾਇਜ਼ ਹੋਣਾ ਕੱਢਿਆ ਗਿਆ ਅਤੇ ਈਦ ਦੇ ਦਿਨ ਤੋਂ "ਰੂਹ ਦੀ ਗ਼ਿਜ਼ਾਇਤ (ਆਤਮਾ ਦੀ ਖੁਰਾਕ)" ਲੱਭ ਲਈ ਅਤੇ ਇਹ ਨਾ ਸੋਚਿਆ ਕਿ ਅੱਲਾਹ ਖ਼ਾਲਿਕ ਅਤੇ ਮਾਲਿਕ ਹੈ ਅਤੇ ਉਸਨੇ ਆਪਣੇ ਬੰਦਿਆਂ ਦੇ ਲਈ ਜਾਇਜ਼ (ਉੱਚਿਤ) ਹੋਣ ਦੀ ਜੋ ਹੱਦ ਚਾਹੀ,ਨਿਸ਼ਚਿਤ ਕਰ ਦਿੱਤੀ ਹੈ ਅਤੇ ਉਸਦੇ ਉਲੰਘਣ ਨੂੰ ਹਰਾਮ ਕਰ ਦਿੱਤਾ।

**ਮਸਲੇ ਅਤੇ ਆਦੇਸ਼:**

(1) ਹਜ਼ਰਤ ਅਲੀ (ਰਜ਼ੀ.) ਫ਼ਰਮਾਉਂਦੇ ਹਨ:"ਜੁਮਾ,ਅਰਫ਼ਾ,ਕੁਰਬਾਨੀ ਅਤੇ ਈਦ ਉਲ ਫ਼ਿਤਰ ਦੇ ਦਿਨ ਇਸ਼ਨਾਨ ਕਰਨਾ ਚਾਹੀਦਾ ਹੈ।"

(ਬੈਹਕੀ-3/278,ਇਸ ਦੀ ਪ੍ਰਮਾਣਿਕਤਾ ਸਹੀ ਹੈ)

ਇਮਾਮ ਨੋਵੀ (ਰਹਿ.) ਫ਼ਰਮਾਉਂਦੇ ਹਨ ਕਿ ਈਦ ਦੇ ਦਿਨ ਇਸ਼ਨਾਨ ਕਰਨ ਦੇ ਮਸਲੇ ਵਿੱਚ ਹਜ਼ਰਤ ਇਬਨੇ ਉਮਰ (ਰਜ਼ੀ.) ਦੀ ਹਦੀਸ ਤੋਂ ਦਲੀਲ ਅਤੇ ਜੁਮਾ ਦੇ ਇਸ਼ਨਾਨ ਕਰਨ 'ਤੇ ਕਿਆਸ ਕੀਤਾ ਗਿਆ ਹੈ।

(2) ਰਸੂਲੱਲਾਹ (ਸ.) ਨੇ ਆਦੇਸ਼ ਦਿੱਤਾ ਕਿ ਈਦ ਉਲ ਫ਼ਿਤਰ ਦੇ ਦਿਨ ਘਰ ਤੋਂ ਨਿਕਲਣ ਤੋਂ ਪਹਿਲਾਂ ਫ਼ਿਤਰ ਦਾ ਸਦਕਾ ਅਦਾ ਕੀਤਾ ਜਾਵੇ।

(ਬੁਖ਼ਾਰੀ-1503 ਅਤੇ ਮੁਸਲਿਮ-986)

ਈਦਗਾਹ ਵਿੱਚ ਪਹੁੰਚ ਕੇ ਸਦਕਾ ਤੁਲ ਫ਼ਿਤਰ ਅਦਾ ਕਰਨਾ ਸਹੀ ਨਹੀਂ ਹੈ, ਸਗੋਂ ਇਸਨੂੰ ਈਦ ਦੀ ਨਮਾਜ਼ ਲਈ ਨਿਕਲਣ ਤੋਂ ਪਹਿਲਾਂ ਅਦਾ ਕਰਨਾ ਚਾਹੀਦਾ ਹੈ।

(3) ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਨੇ ਫ਼ਰਮਾਇਆ:ਮੈਂ ਰਸੂਲੱਲਾਹ (ਸ.) ਦੇ ਨਾਲ ਈਦ ਦੀ ਨਮਾਜ਼ ਪੜ੍ਹੀ,ਆਪ ਨੇ ਬਿਨਾਂ ਅਜ਼ਾਨ ਅਤੇ ਤਕਬੀਰ ਦੇ,ਖ਼ੁਤਬੇ ਤੋਂ ਪਹਿਲਾਂ ਨਮਾਜ਼ ਪੜ੍ਹਾਈ।

(ਮੁਸਲਿਮ-885)

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਬਿਆਨ ਕਰਦੇ ਹਨ ਕਿ ਈਦ ਦੀ ਨਮਾਜ਼ ਦੇ ਲਈ ਅਜ਼ਾਨ ਹੈ ਨਾ ਤਕਬੀਰ,ਪੁਕਾਰ ਹੈ ਨਾ ਕੋਈ ਹੋਰ ਅਵਾਜ਼।

(ਬੁਖ਼ਾਰੀ-960 ਅਤੇ ਮੁਸਲਿਮ-886)

(4) ਹਜ਼ਰਤ ਇਬਨੇ ਅੱਬਾਸ (ਰਜ਼ੀ.) ਬਿਆਨ ਕਰਦੇ ਹਨ ਕਿ ਆਪ (ਸ.) ਨੇ ਈਦਗਾਹ ਵਿੱਚ ਈਦ ਦੀਆਂ ਦੋ ਰਕਾਅਤਾਂ ਤੋਂ ਇਲਾਵਾ ਨਾ ਪਹਿਲਾਂ ਨਫ਼ਲ ਪੜ੍ਹੇ ਨਾ ਬਾਦ ਵਿੱਚ।

(ਬੁਖ਼ਾਰੀ-964 ਅਤੇ ਮੁਸਲਿਮ-884)

(5) ਨਬੀ (ਸ.) ਈਦ ਉਲ ਫ਼ਿਤਰ ਵਿੱਚ ਕੁੱਝ ਖਾਕੇ ਨਮਾਜ਼ ਦੇ ਲਈ ਨਿਕਲਦੇ ਅਤੇ ਈਦ ਉਲ ਅਜ਼ਹਾ ਵਿੱਚ ਨਮਾਜ਼ ਪੜ੍ਹਕੇ ਖਾਂਦੇ।

(ਤਿਰਮਿਜ਼ੀ-542,ਇਬਨੇ ਮਾਜਾ-1756,ਇਬਨੇ ਹੱਬਾਨ-593,ਇਬਨੇ ਖ਼ੁਜ਼ੈਮਾ-1426,ਇਬਨੁਲ ਕਤਾਨ,ਇਸਨੂੰ ਹਾਕਿਮ-1/294 ਅਤੇ ਹਾਫ਼ਿਜ਼ ਜ਼ਹਬੀ ਨੇ ਇਸ ਨੂੰ ਸਹੀ ਕਿਹਾ ਹੈ)

ਰਸੂਲੱਲਾਹ (ਸ.) ਈਦ ਉਲ ਫ਼ਿਤਰ ਦੇ ਦਿਨ ਟਾਂਕ ਖਜੂਰਾਂ ਖਾਕੇ ਈਦਗਾਹ ਜਾਂਦੇ ਹੁੰਦੇ ਸਨ।

(ਬੁਖ਼ਾਰੀ-953)

(6) ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਜਦੋਂ ਸ਼ਹਿਰ ਜਾਕੇ ਈਦ ਦੀ ਨਮਾਜ਼ ਅਦਾ ਨਾ ਕਰ ਸਕਦੇ ਤਾਂ ਆਪਣੇ ਗ਼ੁਲਾਮਾਂ ਅਤੇ ਬੱਚਿਆਂ ਨੂੰ ਇੱਕਠਾ ਕਰਦੇ ਅਤੇ ਆਪਣੇ ਗ਼ੁਲਾਮ ਅਬਦੁੱਲਾਹ ਬਿਨ ਅਬੀ ਉਤਬਾ ਨੂੰ ਸ਼ਹਿਰ ਵਾਲਿਆਂ ਦੀ ਨਮਾਜ਼ ਦੀ ਤਰ੍ਹਾਂ ਨਮਾਜ਼ ਪੜ੍ਹਾਉਣ ਦਾ ਆਦੇਸ਼ ਦਿੰਦੇ।

(ਬੁਖ਼ਾਰੀ-3/305)

(7) ਰਸੂਲੱਲਾਹ (ਸ.) ਦੇ ਕੋਲ ਇੱਕ ਸਵਾਰ ਆਇਆ ਉਸਨੇ ਗਵਾਹੀ ਦਿੱਤੀ ਕਿ ਉਸਨੇ ਕੱਲ ਚੰਦ ਦੇਖਿਆ ਸੀ ਤਾਂ ਆਪ ਨੇ ਸਾਨੂੰ ਰੋਜ਼ਾ ਇਫ਼ਤਾਰ ਕਰਨ ਦਾ ਆਦੇਸ਼ ਦਿੱਤਾ ਅਤੇ ਦੂਸਰੇ ਦਿਨ ਈਦ ਦੀ ਨਮਾਜ਼ ਪੜ੍ਹੀ,ਕਿਉਂਕਿ ਰੋਯਤੇ ਹਿਲਾਲ (ਚੰਦ ਦੇਖਣ) ਦੀ ਖ਼ਬਰ ਇੰਨੀ ਦੇਰ ਨਾਲ ਪਹੁੰਚੀ ਕਿ ਈਦ ਦੀ ਨਮਾਜ਼ ਦਾ ਸਮਾਂ ਨਿਕਲ ਚੁੱਕਿਆ ਸੀ।

(ਅਬੂ ਦਾਊਦ-1157,ਇਸਨੂੰ ਇਬਨੇ ਹਜ਼ਮ ਅਤੇ ਬੈਹਕੀ ਨੇ ਸਹੀ ਕਿਹਾ ਹੈ)

ਇਸ ਹਦੀਸ ਤੋਂ ਉਸ ਗੱਲ ਦੀ ਦਲੀਲ ਹੈ ਕਿ ਜੇਕਰ ਕਿਸੇ ਉਜ਼ਰ ਕਾਰਨ ਈਦ ਦੀ ਨਮਾਜ਼ ਰਹਿ ਜਾਵੇ ਤਾਂ ਉਹ ਅਗਲੇ ਦਿਨ ਈਦ ਦੀ ਨਮਾਜ਼ ਲਈ ਨਿਕਲਣ।

(8) ਹਜ਼ਰਤ ਆਇਸ਼ਾ (ਰਜ਼ੀ.) ਨੇ ਫ਼ਰਮਾਇਆ ਕਿ "ਈਦ ਦੇ ਦਿਨ ਸੌਦਾਨ,ਢਾਲਾਂ ਅਤੇ ਨੇਜ਼ਿਆਂ ਨਾਲ ਖੇਡਦੇ ਸਨ।ਰਸੂਲੱਲਾਹ (ਸ.) ਨੇ ਮੈਨੂੰ ਪੁੱਛਿਆ ਕਿ ਤੁਸੀਂ ਇਸ ਨੂੰ ਦੇਖਣਾ ਚਾਹੁੰਦੇ ਹੋ? ਮੈਂ ਕਿਹਾ ਹਾਂ! ਮੈਨੂੰ ਆਪ ਨੇ ਆਪਣੇ ਪਿੱਛੇ ਖੜ੍ਹਾ ਕਰ ਲਿਆ ਅਤੇ ਮੈਂ ਉਹਨਾਂ ਹਬਸ਼ੀਆਂ (ਕਾਲੇ ਲੋਕਾਂ) ਦਾ ਤਮਾਸ਼ਾ ਦੇਖ ਰਹੀ ਸੀ ਜਿਹੜੇ ਈਦ ਦੇ ਦਿਨ ਮਸਜਿਦ ਵਿੱਚ ਲੜਾਕੂ ਖੇਡਾਂ ਦਾ ਮੁਜ਼ਾਹਰਾ ਕਰ ਰਹੇ ਸਨ।"

(ਬੁਖ਼ਾਰੀ-454 ਅਤੇ ਮੁਸਲਿਮ-892)

(9) ਹਜ਼ਰਤ ਅਬਦੁੱਲਾਹ ਬਿਨ ਬਸ਼ਰ (ਰਜ਼ੀ.) ਈਦ ਉਲ ਫ਼ਿਤਰ ਦੇ ਦਿਨ ਨਮਾਜ਼ ਦੇ ਲਈ ਗਏ।ਇਮਾਮ ਨੇ ਨਮਾਜ਼ ਵਿੱਚ ਦੇਰੀ ਕਰ ਦਿੱਤੀ ਤਾਂ ਉਹ ਕਹਿਣ ਲੱਗੇ:"ਰਸੂਲੱਲਾਹ (ਸ.) ਦੇ ਜ਼ਮਾਨੇ ਵਿੱਚ ਅਸੀਂ ਇਸ ਸਮੇਂ ਨਮਾਜ਼ ਤੋਂ ਵਿਹਲੇ ਹੋ ਜਾਂਦੇ ਸੀ,ਰਾਵੀ ਕਹਿੰਦਾ ਹੈ ਕਿ ਇਹ ਚਾਸ਼ਤ ਦਾ ਸਮਾਂ ਸੀ।

(ਅਬੂ ਦਾਊਦ-1135,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

(10) ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਫ਼ਰਮਾਉਂਦੇ ਹਨ ਕਿ "ਨਬੀ ਕਰੀਮ (ਸ.) ਈਦ ਦੇ ਦਿਨ ਈਦਗਾਹ ਆਣ-ਜਾਣ ਦਾ ਰਾਸਤਾ ਬਦਲਦੇ ਸਨ।"

(ਬੁਖ਼ਾਰੀ-986)

**ਈਦਗਾਹ ਵਿੱਚ ਔਰਤਾਂ:**

(11) ਹਜ਼ਰਤ ਉੱਮੇ ਅਤੀਆ (ਰਜ਼ੀ.) ਕਹਿੰਦੀ ਹਨ ਕਿ ਸਾਨੂੰ ਆਦੇਸ਼ ਦਿੱਤਾ ਗਿਆ ਕਿ ਅਸੀਂ (ਸਭ ਔਰਤਾਂ ਨੂੰ ਇੱਥੋਂ ਤੱਕ ਕਿ) ਹੈਜ਼ ਵਾਲੀਆਂ ਅਤੇ ਪਰਦੇ ਵਾਲੀਆਂ ਨੂੰ (ਵੀ) ਦੋਵਾਂ ਈਦਾਂ ਵਿੱਚ (ਘਰਾਂ ਚੋਂ ਲੈਕੇ ਆਵਾਂ) ਤਾਂ ਜੋ ਉਹ (ਸਾਰੀਆਂ) ਮੁਸਲਮਾਨਾਂ ਦੀ ਜਮਾਅਤ (ਨਮਾਜ਼) ਅਤੇ ਉਹਨਾਂ ਦੀ ਦੁਆ ਵਿੱਚ ਹਾਜ਼ਰ ਹੋਣ,ਅਤੇ ਫ਼ਰਮਾਇਆ ਕਿ ਹੈਜ਼ ਵਾਲੀਆਂ ਔਰਤਾਂ ਨਮਾਜ਼ ਦੀ ਜਗ੍ਹਾ ਤੋਂ ਅਲੱਗ ਰਹਿਣ। (ਯਾਨੀ ਉਹ ਨਮਾਜ਼ ਨਾ ਪੜ੍ਹਨ) ਪਰ ਮੁਸਲਮਾਨਾਂ ਦੀਆਂ ਦੁਆਵਾਂ ਅਤੇ ਤਕਬੀਰਾਂ ਵਿੱਚ ਸ਼ਾਮਿਲ ਰਹਿਣ,ਤਾਂ ਜੋ ਅੱਲਾਹ ਦੀ ਰਹਿਮਤ ਅਤੇ ਬਖ਼ਸ਼ਿਸ਼ ਵਿੱਚ ਹਿੱਸਾ ਪਾਉਣ। ਇੱਕ ਔਰਤ ਨੇ ਅਰਜ਼ ਕੀਤਾ ਕਿ ਜੇਕਰ ਸਾਡੇ ਵਿੱਚੋਂ ਕਿਸੇ ਕੋਲ ਚਾਦਰ ਨਾ ਹੋਵੇ (ਤਾਂ ਉਹ ਕਿਵੇਂ ਈਦਗਾਹ ਵਿੱਚ ਜਾਵੇ?) ਫ਼ਰਮਾਇਆ: "ਉਸ ਨੂੰ ਉਸਦੇ ਨਾਲ ਵਾਲੀ ਔਰਤ ਚਾਦਰ ਦੇ ਦੇਵੇ। (ਭਾਵ ਕਿਸੀ ਦੂਸਰੀ ਔਰਤ ਤੋਂ ਚਾਦਰ ਮੰਗ ਕੇ ਜਾਵੇ)।"

(ਬੁਖ਼ਾਰੀ-351 ਅਤੇ ਮੁਸਲਿਮ-890)

ਰਸੂਲੱਲਾਹ (ਸ.) ਈਦਗਾਹ ਦੇ ਵੱਲ ਜਾਂਦੇ। ਆਪ ਦੀ ਈਦਗਾਹ ਮਸਜਿਦ ਨਬਵੀ ਤੋਂ ਹਜ਼ਾਰ ਫ਼ੁੱਟ ਫ਼ਾਸਲੇ ਤੇ ਸਥਿਤ ਸੀ। ਇਹ ਈਦਗਾਹ ਬਕੀਅ ਦੇ ਵੱਲ ਸੀ।

(ਬੁਖ਼ਾਰੀ-2/465 ਹਦੀਸ-976)

**ਈਦ ਦੀਆਂ ਤਕਬੀਰਾਂ:**

ਹਾਫ਼ਿਜ਼ ਇਬਨੇ ਹਜਰ (ਰਹਿ.) ਤਕਬੀਰਾਂ ਪੜ੍ਹਨ ਦੇ ਸੰਬੰਧ ਵਿੱਚ ਫ਼ਰਮਾਉਂਦੇ ਹਨ:"ਰਸੂਲੱਲਾਹ (ਸ.) ਤੋਂ ਇਸ ਸੰਬੰਧ ਵਿੱਚ ਕੋਈ ਹਦੀਸ ਸਾਬਤ ਨਹੀਂ ਹੈ। ਸਹਾਬਾ (ਰਜ਼ੀ.) ਤੋਂ ਜਿਹੜੀ ਸਭ ਤੋਂ ਵੱਧ ਸਹੀ ਰਵਾਇਤ ਮਰਵੀ ਹੈ, ਉਹ ਹਜ਼ਰਤ ਅਲੀ (ਰਜ਼ੀ.) ਦਾ ਕਥਨ ਹੈ।"

(1) ਹਜ਼ਰਤ ਅਲੀ (ਰਜ਼ੀ.) ਅਰਫ਼ਾ ਦੇ ਦਿਨ (9 ਜ਼ਿਲ ਹਿੱਜਾ) ਦੀ ਫ਼ਜਰ ਤੋਂ ਲੈਕੇ 13 ਜ਼ਿਲ ਹਿੱਜਾ ਦੀ ਅਸਰ ਨਮਾਜ਼ ਤੱਕ ਤਕਬੀਰਾਂ ਕਹਿੰਦੇ।

(ਬੈਹਕੀ-3/279,ਇਸਨੂੰ ਇਮਾਮ ਹਾਕਿਮ ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

(2) ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਈਦ ਉਲ ਫ਼ਿਤਰ ਦੇ ਦਿਨ ਘਰ ਤੋਂ ਲੈਕੇ ਈਦਗਾਹ ਤੱਕ ਤਕਬੀਰਾਂ ਕਹਿੰਦੇ।

(ਬੈਹਕੀ-3/279,ਇਮਾਮ ਬੈਹਕੀ ਫ਼ਰਮਾਉਂਦੇ ਹਨ
ਹਦੀਸ ਇਬਨੇ ਉਮਰ ਰਜ਼ੀ: ਮੌਕੂਫ਼ਨ ਮਹਿਫ਼ੂਜ਼ ਹੈ)

(3) ਇਮਾਮ ਜ਼ੋਹਰੀ ਕਹਿੰਦੇ ਹਨ ਕਿ ਲੋਕ ਈਦ ਦੇ ਦਿਨ ਆਪਣੇ ਘਰਾਂ ਤੋਂ ਈਦਗਾਹ ਤੱਕ ਤਕਬੀਰਾਂ ਕਹਿੰਦੇ,ਫਿਰ ਇਮਾਮ ਦੇ ਨਾਲ ਤਕਬੀਰਾਂ ਕਹਿੰਦੇ।

(ਮੁਸੰਨਫ਼ ਇਬਨੇ ਅਬੀ ਸ਼ੈਬਾ-1/489)

(4) ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) 9 ਜ਼ਿਲ ਹਿੱਜਾ ਨੂੰ ਫ਼ਜਰ ਦੀ ਨਮਾਜ਼ ਤੋਂ ਲੈਕੇ 13 ਜ਼ਿਲ ਹਿੱਜਾ ਅਸਰ ਦੀ ਨਮਾਜ਼ ਤੱਕ ਇਹਨਾਂ ਸ਼ਬਦਾਂ ਦੀਆਂ

ਤਕਬੀਰਾਂ ਕਹਿੰਦੇ:

"اَللهُ اَكْبَرُ كَبِيْرًا، اَللهُ اَكْبَرُ كَبِيْرًا، اَللهُ اَكْبَرُ وَاَجَلُّ اللهُ اَكْبَرُ وَلِلّٰهِ الْحَمْدُ"

"ਅੱਲਾਹ ਸਭ ਤੋਂ ਬੜਾ ਹੈ, ਬਹੁਤ ਬੜਾ, ਅੱਲਾਹ ਸਭ ਤੋਂ ਬੜਾ ਹੈ, ਬਹੁਤ ਬੜਾ, ਅੱਲਾਹ ਸਭ ਤੋਂ ਬੜਾ ਹੈ ਅਤੇ ਸਭ ਤੋਂ ਤੇਜ਼ ਪ੍ਰਤਾਪ ਵਾਲਾ ਹੈ, ਅੱਲਾਹ ਸਭ ਤੋਂ ਬੜਾ ਹੈ, ਅੱਲਾਹ ਦੇ ਹੀ ਲਈ ਸਾਰੀ ਪ੍ਰਸੰਸਾ ਹੈ।"

(ਇਬਨੇ ਅਬੀ ਸ਼ੈਬਾ-1/389,390,ਇਸਨੂੰ ਇਮਾਮ ਹਾਕਿਮ-1/299 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

(5) ਹਜ਼ਰਤ ਸਲਮਾਨ (ਰਜ਼ੀ.) ਇੰਝ ਤਕਬੀਰਾਂ ਕਹਿੰਦੇ:

"اَللهُ اَكْبَرُ، اَللهُ اَكْبَرُ، اَللهُ اَكْبَرُ كَبِيْرًا"

(ਬੈਹਕੀ-3/316)

ਹਾਫ਼ਿਜ਼ ਇਬਨੇ ਹਜਰ ਕਹਿੰਦੇ ਹਨ ਕਿ ਇਸ ਸੰਬੰਧ ਵਿੱਚ ਸਭ ਤੋਂ ਵੱਧ ਸਹੀ ਕਥਨ ਹਜ਼ਰਤ ਸਲਮਾਨ (ਰਜ਼ੀ.) ਦਾ ਹੈ।

**ਚਿਤਾਵਨੀ:** ਰਸੂਲੱਲਾਹ (ਸ.) ਤੋਂ ਤਕਬੀਰ ਦੇ ਸ਼ਬਦਾਂ ਦੀ ਸਪੱਸ਼ਟਤਾ ਦਾਰ ਕੁਤਨੀ ਵਿੱਚ ਇੰਝ ਹੈ:

"اَللهُ اَكْبَرُ، اَللهُ اَكْبَرُ، لَا اِلٰهَ اِلَّا اللهُ وَاللهُ اَكْبَرُ، اَللهُ اَكْبَرُ، وَلِلّٰهِ الْحَمْدُ"

ਇਸ ਹਦੀਸ ਨੂੰ ਇਮਾਮ ਜ਼ਹਬੀ ਨੇ ਸਖਤ ਜ਼ਈਫ਼ ਸਗੋਂ ਮੌਜ਼ੂਅ (ਮਨ ਘੜ੍ਹਤ) ਕਿਹਾ ਹੈ। ਇਸ ਕਰਕੇ ਇਹਨਾਂ ਸ਼ਬਦਾਂ ਨੂੰ ਆਪ ਦੇ ਵੱਲ ਮਨਸੂਬ (ਨਾਲ ਜੋੜਨਾ) ਕਰਨਾ ਜਾਇਜ਼ ਨਹੀਂ ਹੈ।

### ਈਦ ਦੀ ਨਮਾਜ਼ ਦਾ ਤਰੀਕਾ:

ਰਸੂਲੱਲਾਹ (ਸ.) ਈਦ ਉਲ ਫ਼ਿਤਰ ਅਤੇ ਈਦ ਉਲ ਅਜ਼ਹਾ ਦੇ ਦਿਨ ਈਦਗਾਹ ਜਾਂਦੇ,ਸਭ ਤੋਂ ਪਹਿਲਾਂ ਨਮਾਜ਼ ਪੜ੍ਹਦੇ,ਫਿਰ ਖ਼ੁਤਬਾ ਦਿੰਦੇ ਜਦੋਂ ਕਿ ਲੋਕ ਸਤਰਾਂ ਵਿੱਚ ਬੈਠੇ ਰਹਿੰਦੇ। ਖ਼ੁਤਬੇ ਵੱਚ ਲੋਕਾਂ ਨੂੰ ਨਸੀਹਤ ਅਤੇ ਵਸੀਅਤ ਕਰਦੇ ਅਤੇ ਆਦੇਸ਼ ਦਿੰਦੇ ਫਿਰ ਵਾਪਸ ਮੁੜਦੇ।

(ਬੁਖ਼ਾਰੀ-956 ਅਤੇ ਮੁਸਲਿਮ-889)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਬੇਸ਼ੱਕ ਰਸੂਲੱਲਾਹ (ਸ.) ਈਦ ਉਲ ਫ਼ਿਤਰ ਅਤੇ ਈਦ ਉਲ ਅਜ਼ਹਾ ਦੀ ਨਮਾਜ਼ ਵਿੱਚ ਪਹਿਲੀ ਰਕਾਅਤ ਵਿੱਚ ਸੱਤ ਤਕਬੀਰਾਂ ਕਹਿੰਦੇ ਅਤੇ ਦੂਸਰੀ ਰਕਾਅਤ ਵਿੱਚ ਪੰਜ ਤਕਬੀਰਾਂ ਕਹਿੰਦੇ।

(ਅਬੂ ਦਾਊਦ-1149,ਤਿਰਮਿਜ਼ੀ-536,ਇਸਨੂੰ ਇਮਾਮ ਅਹਿਮਦ ਅਤੇ ਅਲੀ ਬਿਨ ਮਦੀਨੀ ਨੇ ਸਹੀ ਕਿਹਾ ਹੈ)

ਹਰ ਤਕਬੀਰ 'ਤੇ ਰਫ਼ਆ-ਯਦੈਨ ਕਰੋ ਅਤੇ ਹਰ ਤਕਬੀਰ ਤੋਂ ਬਾਦ ਹੱਥ ਬੰਨ੍ਹੋ। ਇਮਾਮ ਉੱਚੀ ਅਵਾਜ਼ ਨਾਲ ਅਤੇ ਮੁਕਤਦੀ ਹੌਲੀ ਅਲਹਮਦੁ ਸ਼ਰੀਫ਼ ਪੜ੍ਹਨ, ਫਿਰ ਇਮਾਮ ਉੱਚੀ ਅਵਾਜ਼ ਨਾਲ ਕਿਰਅਤ ਪੜ੍ਹੇ ਅਤੇ ਮੁਕਤਦੀ ਚੁੱਪ-ਚਾਪ ਸੁਣਨ।

ਇਮਾਮ ਬੈਹਕੀ (ਰਹਿ.) ਨੇ ਈਦੈਨ ਦੀਆਂ ਜ਼ਾਇਦ ਤਕਬੀਰਾਤ ਵਿੱਚ ਜਿਸ ਹਦੀਸ ਤੋਂ ਦਲੀਲ ਲਈ ਹੈ ਉਸ ਵਿੱਚ ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਹਰ ਉਸ ਤਕਬੀਰ ਤੋਂ ਬਾਦ ਹੱਥ ਚੁੱਕਦੇ ਜੋ ਰੁਕੂਅ ਵਿੱਚ ਜਾਣ ਤੋਂ ਪਹਿਲਾਂ ਕਹਿੰਦੇ, ਇੱਥੋਂ ਤੱਕ ਕਿ ਆਪ ਦੀ ਨਮਾਜ਼ ਮੁਕੰਮਲ ਹੋ ਜਾਂਦੀ।

(ਅਬੂ ਦਾਊਦ-722, ਇਬਨੁਲ ਜਾਰੂਦ ਨੇ ਇਸਨੂੰ ਸਹੀ ਕਿਹਾ ਹੈ। ਮੁਸਨਦ ਅਹਿਮਦ-2/133,134,6175 ਅਤੇ ਦਾਰ ਕੁਤਨੀ-1/289)

ਰਸੂਲੱਲਾਹ (ਸ.), ਅਬੂ ਬਕਰ, ਉਸਮਾਨ (ਰਜ਼ੀ.) ਪਹਿਲਾਂ ਨਮਾਜ਼ ਪੜ੍ਹਦੇ ਫਿਰ ਖ਼ੁਤਬਾ ਦਿੰਦੇ।

(ਬੁਖ਼ਾਰੀ-884)

ਈਦਾਂ ਦਾ ਖ਼ੁਤਬਾ ਮਿੰਬਰ 'ਤੇ ਨਾ ਪੜ੍ਹੋ। ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਦੀ ਹਦੀਸ ਤੋਂ ਪਤਾ ਲੱਗਦਾ ਹੈ ਕਿ ਈਦਗਾਹ ਵਿੱਚ ਮਿੰਬਰ ਦਾ ਆਯੋਜਨ ਮਰਵਾਨ ਬਿਨ ਹਕਮ ਦੇ ਕਾਰਜਕਾਲ ਵਿੱਚ ਕੀਤਾ ਗਿਆ।

(ਬੁਖ਼ਾਰੀ-956 ਅਤੇ ਮੁਸਲਿਮ-889)

ਇੱਕ ਵਿਅਕਤੀ ਨੇ ਮਰਵਾਨ ਦੇ ਇਸ ਕਾਰਜ ਤੇ ਇਤਰਾਜ਼ ਕਰਦੇ ਹੋਏ ਕਿਹਾ: "ਤੁਸੀਂ ਈਦ ਦੇ ਦਿਨ ਮਿੰਬਰ ਲਿਆਕੇ ਸੁੰਨਤ ਦੀ ਵਿਰੋਧਤਾ ਕੀਤੀ ਕਿਉਂਕਿ ਇਸ ਦਿਨ ਇਹ ਨਹੀਂ ਲਿਆਇਆ ਜਾਂਦਾ ਸੀ ਅਤੇ ਤੁਸੀਂ ਖ਼ੁਤਬੇ ਨੂੰ ਨਮਾਜ਼ ਤੋਂ ਪਹਿਲਾਂ ਪੜ੍ਹਕੇ (ਸੁੰਨਤ ਦੀ ਵਿਰੋਧਤਾ ਕੀਤੀ)।

(ਅਬੂ ਦਾਊਦ-1140 ਅਤੇ ਇਬਨੇ ਮਾਜਾ-1275)

**ਈਦ ਉਲ ਅਜ਼ਹਾ ਦੇ ਦਿਨ ਈਦ ਦੀ ਨਮਾਜ਼ ਪੜ੍ਹਕੇ ਕੁਰਬਾਨੀ ਕਰਨੀ ਚਾਹੀਦੀ ਹੈ:**

ਹਜ਼ਰਤ ਬਰਾਅ ਬਿਨ ਆਜ਼ਿਬ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜਿਸ ਵਿਅਕਤੀ ਨੇ ਨਮਾਜ਼ ਤੋਂ ਬਾਦ ਕੁਰਬਾਨੀ ਕੀਤੀ ਉਸਦੀ ਕੁਰਬਾਨੀ ਵੀ ਹੋ ਗਈ ਅਤੇ ਉਸ ਨੇ ਮੁਸਲਮਾਨਾਂ ਦੇ ਤਰੀਕੇ ਨੂੰ ਵੀ ਅਪਨਾ ਲਿਆ ਅਤੇ ਜਿਸ ਨੇ ਨਮਾਜ਼ ਤੋਂ ਪਹਿਲਾਂ ਕੁਰਬਾਨੀ ਕੀਤੀ ਉਸਦੀ ਕੁਰਬਾਨੀ ਨਹੀਂ ਹੋਵੇਗੀ। ਉਹ ਮਾਤਰ ਗੋਸ਼ਤ ਦੀ ਇੱਕ ਬੱਕਰੀ ਹੈ ਜਿਹੜੀ ਉਸਨੇ ਆਪਣੇ ਘਰ ਵਾਲਿਆਂ ਦੇ ਲਈ ਜਿਬਹ ਕੀਤੀ ਹੈ।"

(ਬੁਖ਼ਾਰੀ-965 ਅਤੇ ਮੁਸਲਿਮ-1961)

ਆਪ (ਸ.) ਨੇ ਫ਼ਰਮਾਇਆ: "ਜਿਸ ਵਿਅਕਤੀ ਨੇ ਈਦ ਦੀ ਨਮਾਜ਼ ਤੋਂ ਪਹਿਲਾਂ ਕੁਰਬਾਨੀ ਕੀਤੀ ਉਹ ਨਮਾਜ਼ ਤੋਂ ਬਾਦ ਦੂਸਰੀ ਕੁਰਬਾਨੀ ਕਰੇ।"

(ਬੁਖ਼ਾਰੀ-985 ਅਤੇ ਮੁਸਲਿਮ-1960)

***

# ਸਫ਼ਰ ਦੀ ਨਮਾਜ਼

ਸਫ਼ਰ ਵਿੱਚ ਜ਼ੁਹਰ,ਅਸਰ ਅਤੇ ਇਸ਼ਾ ਦੀਆਂ ਚਾਰ-ਚਾਰ ਫ਼ਰਜ਼ ਰਕਾਅਤਾਂ ਨੂੰ ਦੋ-ਦੋ ਪੜ੍ਹਨਾ ਕਸਰ (ਘੱਟ ਕਰਨਾ) ਕਹਿਲਾਉਂਦਾ ਹੈ। ਫ਼ਜਰ ਅਤੇ ਮਗ਼ਰਿਬ ਵਿੱਚ ਕਸਰ ਨਹੀਂ ਹੈ। ਜੋ ਵਿਅਕਤੀ ਸਫ਼ਰ ਦੇ ਇਰਾਦੇ ਨਾਲ ਆਪਣੇ ਘਰ ਤੋਂ ਚੱਲੇ ਅਤੇ ਪਿੰਡ ਜਾਂ ਸ਼ਹਿਰ ਦੀ ਅਬਾਦੀ 'ਚੋਂ ਨਿਕਲ ਜਾਵੇ ਤਾਂ ਉਹ ਸ਼ਰੀਅਤ ਦੇ ਹਿਸਾਬ ਨਾਲ ਮੁਸਾਫ਼ਿਰ ਹੈ ਅਤੇ ਆਪਣੀ ਫ਼ਰਜ਼ ਨਮਾਜ਼ ਨੂੰ ਘੱਟ ਕਰ ਸਕਦਾ ਹੈ।

**ਸਫ਼ਰ ਦੀ ਦੂਰੀ:**

ਰਸੂਲੱਲਾਹ (ਸ.) ਜਦੋਂ 3 ਮੀਲ ਜਾਂ 3 ਫ਼ਰਸੰਗ ਦੀ ਦੂਰੀ 'ਤੇ ਨਿਕਲਦੇ ਤਾਂ ਨਮਾਜ਼ ਦੀਆਂ ਦੋ ਰਕਾਅਤਾਂ ਪੜ੍ਹਦੇ।

ਇਸ ਹਦੀਸ ਵਿੱਚ ਰਾਵੀ ਹਦੀਸ ਨੇ ਪੂਰੀ ਈਮਾਨਦਾਰੀ ਤੋਂ ਕੰਮ ਲੈਂਦੇ ਹੋਏ ਤਿੰਨ ਮੀਲ ਜਾਂ ਤਿੰਨ ਫ਼ਰਸੰਗ ਕਿਹਾ ਹੈ। ਭਾਵ ਰਾਵੀ ਨੂੰ ਸ਼ੱਕ ਹੈ ਕਿ ਆਪ (ਸ.) ਤਿੰਨ ਮੀਲ ਦੀ ਦੂਰੀ 'ਤੇ ਕਸਰ ਕਰਦੇ ਜਾਂ ਤਿੰਨ ਫ਼ਰਸੰਗ (9 ਮੀਲ) 'ਤੇ। ਇਸ ਕਰਕੇ ਮੁਸਾਫ਼ਿਰ ਨੂੰ ਚਾਹੀਦਾ ਹੈ ਕਿ ਸਾਵਧਾਨੀ ਹਿੱਤ 9 ਮੀਲ 'ਤੇ ਕਸਰ ਕਰ ਲਵੇ (ਭਾਵ ਆਪਣੇ ਸ਼ਹਿਰ ਦੀ ਹੱਦ 'ਚੋਂ ਨਿਕਲਣ ਤੋਂ ਬਾਦ ਜੇਕਰ ਮੰਜ਼ਿਲ ਮਕਸੂਦ 9 ਮੀਲ ਜਾਂ ਉਸ ਤੋਂ ਵੱਧ ਦੂਰੀ ਤੇ ਸਥਿਤ ਹੈ ਤਾਂ ਮੁਸਾਫ਼ਿਰ ਕਸਰ ਕਰ ਸਕਦਾ ਹੈ)।

ਹਜ਼ਰਤ ਅਨਸ (ਰਜ਼ੀ.) ਤੋਂ ਰਵਾਇਤ ਹੈ ਕਿ:ਰਸੂਲੱਲਾਹ (ਸ.) ਮਦੀਨਾ ਵਿੱਚ ਜ਼ੁਹਰ ਦੀ ਨਮਾਜ਼ ਦੀਆਂ ਚਾਰ ਰਕਾਅਤਾਂ ਪੜ੍ਹੀਆਂ ਅਤੇ ਜ਼ੁਲ ਹਲੀਫ਼ਾ ਵਿੱਚ ਅਸਰ ਦੀ ਨਮਾਜ਼ ਦੀਆਂ ਦੋ ਰਕਾਅਤਾਂ ਪੜ੍ਹੀਆਂ।

(ਬੁਖ਼ਾਰੀ-1547 ਅਤੇ ਮੁਸਲਿਮ-690)

ਜ਼ੁਲ ਹਲੀਫ਼ਾ ਇੱਕ ਮੁਕਾਮ ਦਾ ਨਾਮ ਹੈ ਜੋ ਮਦੀਨਾ ਮੁਨੱਵਰਾ ਤੋਂ 6 ਮੀਲ ਦੀ ਦੂਰੀ 'ਤੇ ਸਥਿਤ ਹੈ। ਨਬੀ (ਸ.) ਮੱਕਾ ਦੇ ਲਈ ਰਵਾਨਾ ਹੋਏ ਤਦ ਜ਼ੁਲ ਹਲੀਫ਼ਾ ਪਹੁੰਚ ਕੇ ਅਸਰ ਦੀ ਨਮਾਜ਼ ਦਾ ਸਮਾਂ ਹੋ ਗਿਆ ਤਾਂ ਆਪ ਨੇ ਉੱਥੇ ਅਸਰ ਵਿੱਚ ਕਸਰ ਕਰ ਲਿਆ।

**ਮੁਸਾਫ਼ਿਰ ਬਿਨਾਂ ਡਰ ਦੇ ਕਸਰ ਕਰੇ:**

ਹਜ਼ਰਤ ਯਾਲਾ ਬਿਨ ਉਮੈਯਾ (ਰਜ਼ੀ.) ਤੋਂ ਰਵਾਇਤ ਹੈ ਕਿ ਮੈਂ ਉਮਰ (ਰਜ਼ੀ.) ਤੋਂ ਪੁੱਛਿਆ ਕਿ ਅੱਲਾਹ ਤਆਲਾ ਤਾਂ ਫ਼ਰਮਾਉਂਦਾ ਹੈ:

﴿وَإِذَا ضَرَبْتُمْ فِي الْأَرْضِ فَلَيْسَ عَلَيْكُمْ جُنَاحٌ أَنْ تَقْصُرُوا
مِنَ الصَّلَاةِ إِنْ خِفْتُمْ أَنْ يَفْتِنَكُمُ الَّذِينَ كَفَرُوا﴾
النساء:(١٠١)

"ਅਤੇ ਜਦੋਂ ਤੁਸੀਂ ਸਫ਼ਰ ਵਿੱਚ ਹੋਵੋ ਅਤੇ ਜੇਕਰ ਤੁਹਾਨੂੰ ਕੁੱਫ਼ਾਰ ਤੋਂ ਡਰ ਹੋਵੇ ਤਾਂ ਨਮਾਜ਼ ਕਸਰ ਕਰ ਲਵੋ ਤੁਹਾਡੇ 'ਤੇ ਗੁਨਾਹ ਨਹੀਂ।"

(ਅਨ ਨਿਸਾ-101)

ਅੱਜ ਅਸੀਂ ਅਮਨ ਵਿੱਚ ਹਾਂ ਨਮਾਜ਼ ਕਸਰ ਕਿਉਂ ਕਰੀਏ? ਹਜ਼ਰਤ ਉਮਰ (ਰਜ਼ੀ.) ਨੇ ਫ਼ਰਮਾਇਆ:ਮੈਨੂੰ ਵੀ ਇਹੋ ਹੈਰਾਨੀ ਹੋਈ ਸੀ ਜਿਵੇਂ ਤੁਹਾਨੂੰ ਹੈਰਾਨੀ ਹੋਈ ਹੈ ਤਾਂ ਮੈਂ ਰਸੂਲੱਲਾਹ (ਸ.) ਤੋਂ ਪੁੱਛਿਆ ਤਾਂ ਆਪ ਨੇ ਫ਼ਰਮਾਇਆ ਕਿ "(ਅਮਨ ਦੀ ਹਾਲਤ ਵਿੱਚ ਕਸਰ ਦੀ ਇਜਾਜ਼ਤ ਦੇਣਾ) ਅੱਲਾਹ ਦਾ ਅਹਿਸਾਨ ਹੈ ਇਸ ਨੂੰ ਕਬੂਲ ਕਰੋ।"

(ਮੁਸਲਿਮ-486)

ਹਜ਼ਰਤ ਹਾਰਿਸਾ ਬਿਨ ਵਹਬ (ਰਜ਼ੀ.) ਕਹਿੰਦੇ ਹਨ ਕਿ ਨਬੀ ਕਰੀਮ (ਸ.) ਨੇ ਸਾਨੂੰ ਮਿਨਾ ਵਿੱਚ ਕਸਰ ਨਮਾਜ਼ ਪੜ੍ਹਾਈ ਭਾਵੇਂ ਅਸੀਂ ਤਾਦਾਦ ਵਿੱਚ ਵੱਧ ਅਤੇ ਅਮਨ ਦੀ ਹਾਲਤ ਵਿੱਚ ਸੀ।

(ਬੁਖ਼ਾਰੀ-1656 ਅਤੇ ਮੁਸਲਿਮ-696)

**ਕਸਰ ਦੀ ਹੱਦ:**

ਜੇਕਰ ਕੋਈ ਮੁਸਾਫ਼ਿਰ ਕਿਸੇ ਇਲਾਕੇ ਵਿੱਚ ਸੰਕੋਚ ਨਾਲ ਠਹਿਰੇ ਕਿ ਅੱਜ ਜਾਵਾਂਗਾ ਜਾਂ ਕੱਲ ਤਾਂ ਨਮਾਜ਼ ਕਸਰ ਕਰਦਾ ਰਹੇ। ਭਾਵੇਂ ਕਈ ਮਹੀਨੇ ਬੀਤ ਜਾਣ। ਹਜ਼ਰਤ ਅਨਸ (ਰਜ਼ੀ.) ਅਬਦੁੱਲ ਮਲਿਕ ਬਿਨ ਮਰਵਾਨ ਦੇ ਹਮਰਾਹ ਦੋ ਮਹੀਨੇ (ਸੰਕੋਚਿਤ ਮੁਸਾਫ਼ਿਰ ਦੀ ਹੈਸੀਅਤ ਨਾਲ) ਸ਼ਾਮ ਵਿੱਚ ਰਹੇ ਅਤੇ ਨਮਾਜ਼ ਦੀਆਂ ਦੋ ਰਕਾਅਤਾਂ ਪੜ੍ਹਦੇ ਰਹੇ।

(ਬੈਹਕੀ-3/152)

ਅਬੂ ਜਮਰਾ ਨਸਰ ਬਿਨ ਇਮਰਾਨ ਤੋਂ ਰਵਾਇਤ ਹੈ ਕਿ ਮੈਂ ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੂੰ ਸਵਾਲ ਕੀਤਾ ਕਿ ਅਸੀਂ ਗ਼ਜ਼ਵਾ ਦੀ ਗ਼ਰਜ਼ ਲਈ ਖ਼ੁਰਾਸਾਨ ਵਿੱਚ ਕਾਫ਼ੀ ਦਿਨ ਠਹਿਰੇ ਹੋਏ ਹਾਂ। ਕੀ ਅਸੀਂ ਪੂਰੀ ਨਮਾਜ਼ ਪੜ੍ਹੀਏ? ਆਪ ਨੇ ਫ਼ਰਮਾਇਆ:"ਦੋ ਰਕਾਅਤਾਂ ਹੀ ਪੜ੍ਹਿਆ ਕਰੋ ਭਾਵੇਂ ਤੁਹਾਨੂੰ (ਕਿਸੇ ਥਾਂ ਸੰਕੋਚਿਤ ਮੁਸਾਫ਼ਿਰ ਦੀ ਹੈਸੀਅਤ ਨਾਲ) ਦਸ ਸਾਲ ਕਿਆਮ ਕਰਨਾ ਪਵੇ।

(ਮੁਸੱਨਫ ਇਬਨੇ ਅਬੀ ਸ਼ੈਬਾ)

ਅਤੇ ਜੇਕਰ ਉੱਨੀ ਦਿਨ ਤੱਕ ਠਹਿਰਣ ਦਾ ਇਰਾਦਾ ਹੋਵੇ ਤਦ ਨਮਾਜ਼ ਵਿੱਚ ਕਸਰ ਕਰੋ। ਅਤੇ ਜੇਕਰ ਉੱਨੀ ਦਿਨ ਤੋਂ ਵੱਧ ਠਹਿਰਣ ਦਾ ਇਰਾਦਾ ਹੋਵੇ ਤਾਂ ਨਮਾਜ਼ ਪੂਰੀ ਪੜ੍ਹਨੀ ਚਾਹੀਦੀ ਹੈ।

ਹਜ਼ਰਤ ਇਬਨੇ ਅੱਬਾਸ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਇੱਕ ਸਫ਼ਰ ਕੀਤਾ। ਫਿਰ ਆਪ ਉੱਨੀ ਦਿਨ ਠਹਿਰੇ ਅਤੇ ਦੋ-ਦੋ ਰਕਾਅਤਾਂ ਨਮਾਜ਼ ਪੜ੍ਹਦੇ ਰਹੇ। ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੇ ਫ਼ਰਮਾਇਆ: ਜੇਕਰ ਅਸੀਂ ਕਿਸੇ ਮੰਜ਼ਿਲ ਵਿੱਚ ਉੱਨੀ ਦਿਨ ਠਹਿਰਦੇ ਹਾਂ ਦੋ-ਦੋ ਰਕਾਅਤਾਂ ਪੜ੍ਹਦੇ ਅਤੇ ਜਦੋਂ ਉਸ (ਉੱਨੀ ਦਿਨਾਂ) ਤੋਂ ਵੱਧ ਠਹਿਰਦੇ ਹਾਂ ਤਾਂ ਚਾਰ ਰਕਾਅਤਾਂ ਪੜ੍ਹਦੇ ਹਾਂ।

(ਬੁਖ਼ਾਰੀ-1080)

**ਸਫ਼ਰ ਵਿੱਚ ਅਜ਼ਾਨ ਅਤੇ ਜਮਾਅਤ:**

ਹਜ਼ਰਤ ਮਾਲਿਕ ਬਿਨ ਹੁਵੇਰਸ (ਰਜ਼ੀ.) ਕਹਿੰਦੇ ਹਨ ਕਿ ਦੋ ਆਦਮੀ ਆਪ (ਸ.) ਦੀ ਖ਼ਿਦਮਤ ਵਿੱਚ ਹਾਜ਼ਰ ਹੋਏ ਜਿਹੜੇ ਸਫ਼ਰ 'ਤੇ ਜਾ ਰਹੇ ਸਨ ਤਦ ਆਪ (ਸ.) ਨੇ ਫ਼ਰਮਾਇਆ ਕਿ:"ਜਦੋਂ ਤੁਸੀਂ ਸਫ਼ਰ 'ਤੇ ਜਾਓ ਤਾਂ ਅਜ਼ਾਨ ਅਤੇ ਇਕਾਮਤ ਕਹੋ ਫਿਰ ਤੁਹਾਡੇ ਵਿੱਚੋਂ ਜਿਹੜਾ ਵੱਡਾ ਹੋਵੇ ਉਹ ਇਮਾਮਤ ਕਰਾਏ।"

(ਬੁਖ਼ਾਰੀ-630)

**ਸਫ਼ਰ ਵਿੱਚ ਦੋ ਨਮਾਜ਼ਾਂ ਜਮ੍ਹਾ ਕਰਨਾ:**

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਸਫ਼ਰ ਦੇ ਦੌਰਾਨ ਜ਼ੁਹਰ ਅਤੇ ਅਸਰ ਨੂੰ ਇੱਕਠਾ ਪੜ੍ਹਦੇ ਅਤੇ ਮਗ਼ਰਿਬ ਅਤੇ ਇਸ਼ਾ ਨੂੰ ਜਮ੍ਹਾ ਕਰਦੇ ਸਨ।

(ਬੁਖ਼ਾਰੀ-1107)

**ਜਮ੍ਹਾ ਦੀਆਂ ਦੋ ਸੂਰਤਾਂ ਹਨ:**

**ਜਮ੍ਹਾ ਤਕਦੀਮ:** ਭਾਵ ਜ਼ੁਹਰ ਦੇ ਨਾਲ ਅਸਰ ਅਤੇ ਮਗ਼ਰਿਬ ਦੇ ਨਾਲ ਇਸ਼ਾ ਦੀ ਨਮਾਜ਼ ਪੜ੍ਹਨਾ।

**ਜਮ੍ਹਾ ਤਾਖ਼ੀਰ:** ਭਾਵ ਅਸਰ ਦੇ ਨਾਲ ਜ਼ੁਹਰ ਅਤੇ ਇਸ਼ਾ ਦੇ ਨਾਲ ਮਗ਼ਰਿਬ ਦੀ ਨਮਾਜ਼ ਪੜ੍ਹਨਾ।

ਹਜ਼ਰਤ ਮਆਜ਼ ਬਿਨ ਜਬਲ (ਰਜ਼ੀ.) ਤੋਂ ਰਵਾਇਤ ਹੈ ਕਿ ਗ਼ਜ਼ਵਾ ਤਬੂਕ ਦੇ ਮੌਕੇ ਤੇ ਜੇਕਰ ਰਸੂਲੱਲਾਹ (ਸ.) ਸੂਰਜ ਢਲਣ ਤੋਂ ਬਾਦ ਸਫ਼ਰ ਸ਼ੁਰੂ ਕਰਦੇ ਤਦ ਜ਼ੁਹਰ ਅਤੇ ਅਸਰ ਨੂੰ ਉਸ ਸਮੇਂ ਜਮ੍ਹਾ ਕਰ ਲੈਂਦੇ ਅਤੇ ਜੇਕਰ ਸੂਰਜ ਢਲਣ ਤੋਂ ਪਹਿਲਾਂ ਸਫ਼ਰ ਸ਼ੁਰੂ ਕਰਦੇ ਤਦ ਜ਼ੁਹਰ ਨੂੰ ਟਾਲਕੇ ਅਸਰ ਦੇ ਨਾਲ ਪੜ੍ਹਦੇ। ਇਸੀ ਤਰ੍ਹਾਂ ਜੇਕਰ ਸੂਰਜ ਡੁੱਬ ਜਾਣ ਤੋਂ ਬਾਦ ਸਫ਼ਰ ਸ਼ੁਰੂ ਕਰਦੇ ਤਾਂ ਮਗ਼ਰਿਬ ਅਤੇ ਇਸ਼ਾ ਉਸੇ ਸਮੇਂ ਪੜ੍ਹ ਲੈਂਦੇ ਅਤੇ ਜੇਕਰ ਸੂਰਜ ਡੁੱਬ ਜਾਣ ਤੋਂ ਪਹਿਲਾਂ ਸਫ਼ਰ ਸ਼ੁਰੂ ਕਰਦੇ ਤਦ ਮਗ਼ਰਿਬ ਨੂੰ ਟਾਲਕੇ ਇਸ਼ਾ ਦੇ ਨਾਲ ਪੜ੍ਹਦੇ।

(ਅਬੂ ਦਾਊਦ-1220,ਤਿਰਮਿਜ਼ੀ-553,ਇਸਨੂੰ ਇਮਾਮ ਇਬਨੇ ਹੱਬਾਨ-4/413,414 ਨੇ ਸਹੀ ਕਿਹਾ ਹੈ)

ਹਜ਼ਰਤ ਇਬਨੇ ਉਮਰ (ਰਜ਼ੀ.) ਰਵਾਇਤ ਕਰਦੇ ਹਨ ਕਿ "ਮੈਂ ਰਸੂਲੱਲਾਹ (ਸ.) ਨੂੰ ਦੇਖਿਆ ਜਦੋਂ ਆਪ ਨੂੰ ਸਫ਼ਰ ਵਿੱਚ ਜਲਦੀ ਹੁੰਦੀ ਤਦ ਮਗ਼ਰਿਬ ਦੀ ਨਮਾਜ਼ ਵਿੱਚ ਦੇਰ ਕਰਦੇ ਇੱਥੋਂ ਤੱਕ ਕਿ ਇਸ਼ਾ ਦਾ ਸਮਾਂ ਦਾਖ਼ਲ ਹੋ ਜਾਂਦਾ ਫਿਰ ਆਪ ਮਗ਼ਰਿਬ ਅਤੇ ਇਸ਼ਾ ਨੂੰ ਇੱਕਠਾ ਪੜ੍ਹਦੇ।"

(ਬੁਖ਼ਾਰੀ-1091 ਅਤੇ ਮੁਸਲਿਮ-703)

**ਸਫ਼ਰ ਵਿੱਚ ਸੁੰਨਤਾਂ ਦਾ ਵਰਨਣ:**

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਨੇ ਕਿਹਾ:"ਮੈਂ ਰਸੂਲੱਲਾਹ (ਸ.) ਦੇ ਹਮਰਾਹ ਸਫ਼ਰ ਵਿੱਚ ਰਿਹਾ। ਪ੍ਰੰਤੂ ਆਪ ਨੇ ਦੋ ਰਕਾਅਤਾਂ ਤੋਂ ਜ਼ਿਆਦਾ ਨਮਾਜ਼ ਨਾ ਪੜ੍ਹੀ ਇੱਥੋਂ ਤੱਕ ਕਿ ਅੱਲਾਹ ਤਆਲਾ ਨੇ ਆਪ (ਸ.) ਦੀ ਰੂਹ ਕਬਜ਼ ਕਰ ਲਈ ਅਤੇ ਮੈਂ ਅਬੂ ਬਕਰ ਸਿੱਦੀਕ,ਉਮਰ ਫ਼ਾਰੂਕ ਅਤੇ ਉਸਮਾਨ ਗ਼ਨੀ (ਰਜ਼ੀ.) ਦੇ ਹਮਰਾਹ ਸਫ਼ਰ ਵਿੱਚ ਰਿਹਾ। ਉਹਨਾਂ ਸਾਰਿਆਂ ਨੇ ਸਫ਼ਰ ਵਿੱਚ ਦੋ ਰਕਾਅਤਾਂ ਤੋਂ ਜ਼ਿਆਦਾ ਨਮਾਜ਼ ਨਹੀਂ ਪੜ੍ਹੀ ਅਤੇ ਅੱਲਾਹ ਤਆਲਾ ਨੇ ਇਰਸ਼ਾਦ ਫ਼ਰਮਾਇਆ ਕਿ ਰਸੂਲੱਲਾਹ (ਸ.) ਦਾ ਅਨੁਸਰਣ (ਪੈਰਵੀ) ਹੀ ਤੁਹਾਡੇ ਲਈ ਬਿਹਤਰ ਹੈ।"

(ਬੁਖ਼ਾਰੀ-1101,1102 ਅਤੇ ਮੁਸਲਿਮ-689)

ਹਜ਼ਰਤ ਇਬਨੇ ਉਮਰ (ਰਜ਼ੀ.) ਦੋ ਰਕਾਅਤਾਂ (ਭਾਵ ਕਸਰ ਦੀ ਨਮਾਜ਼) ਪੜ੍ਹਕੇ ਆਪਣੇ ਬਿਸਤਰੇ ਤੇ ਚਲੇ ਜਾਂਦੇ ਸੀ। ਹਫ਼ਸ (ਰਹਿ.) ਕਹਿੰਦੇ ਹਨ ਕਿ ਮੈਂ ਕਿਹਾ ਚਾਚਾ ਜਾਨ! ਜੇਕਰ ਇਸ ਤੋਂ ਬਾਦ ਦੋ ਰਕਾਅਤਾਂ ਸੁੰਨਤਾਂ ਪੜ੍ਹ ਲਿਆ ਕਰੀਏ ਤਾਂ ਕੀ ਹਰਜ ਹੈ? ਫ਼ਰਮਾਇਆ:ਜੇਕਰ ਮੈਂ ਇਹ ਕਰਨਾ ਹੁੰਦਾ ਤਾਂ (ਫ਼ਰਜ਼) ਨਮਾਜ਼ ਹੀ ਪੂਰੀ ਪੜ੍ਹ ਲੈਂਦਾ।

(ਮੁਸਲਿਮ-694)

***

# ਦੋ ਨਮਾਜ਼ਾਂ ਦਾ ਜਮ੍ਹਾ ਕਰਨਾ

**(1) ਹੱਜ ਦੇ ਦੌਰਾਨ ਅਰਫ਼ਾਤ ਦੇ ਮੈਦਾਨ ਵਿੱਚ:**

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ "ਅਰਫ਼ਾ ਦੇ ਦਿਨ ਜ਼ੁਹਰ ਅਤੇ ਅਸਰ ਦੀਆਂ ਨਮਾਜ਼ਾਂ ਨੂੰ ਜਮ੍ਹਾ ਕਰਨਾ ਰਸੂਲੱਲਾਹ (ਸ.) ਦੀ ਸੁੰਨਤ ਹੈ।"

(ਬੁਖ਼ਾਰੀ-1662)

**(2) ਮੁਜ਼ਦਲਫ਼ਾ ਵਿੱਚ:**

ਹਜ਼ਰਤ ਅਬੂ ਅੱਯੂਬ ਅਨਸਾਰੀ (ਰਜ਼ੀ.) ਤੋਂ ਰਵਾਇਤ ਹੈ ਕਿ "ਰਸੂਲੱਲਾਹ (ਸ.) ਨੇ ਹੱਜ ਤੁਲ ਵਿਦਾ ਦੇ ਮੌਕੇ ਤੇ ਮੁਜ਼ਦਲਫ਼ਾ ਵਿੱਚ ਮਗ਼ਰਿਬ ਅਤੇ ਇਸ਼ਾ ਨੂੰ ਜਮ੍ਹਾ ਕੀਤਾ।

(ਬੁਖ਼ਾਰੀ-167 ਅਤੇ ਮੁਸਲਿਮ-1287)

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਬਿਆਨ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਹੱਜ ਤੁਲ ਵਿਦਾ ਦੇ ਮੌਕੇ ਤੇ ਮੁਜ਼ਦਲਫ਼ਾ ਵਿੱਚ ਇੱਕ ਅਜ਼ਾਨ ਅਤੇ ਦੋ ਇਕਾਮਤਾਂ ਨਾਲ ਮਗ਼ਰਿਬ ਅਤੇ ਇਸ਼ਾ ਦੀਆਂ ਨਮਾਜ਼ਾਂ ਜਮ੍ਹਾ ਕੀਤੀਆਂ ਅਤੇ ਵਿਚਾਲੇ ਸੁੰਨਤਾਂ ਨਹੀਂ ਪੜ੍ਹੀਆਂ।

(ਮੁਸਲਿਮ-1218)

**ਬਾਰਿਸ਼ ਜਾਂ ਡਰ ਤੋਂ ਇਲਾਵਾ ਕਿਸੇ ਜ਼ਰੂਰਤ ਦੇ ਤਹਿਤ:**

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਮਦੀਨਾ ਵਿੱਚ ਜ਼ੁਹਰ ਅਤੇ ਅਸਰ ਨੂੰ ਜਮ੍ਹਾ ਕਰਕੇ ਪੜ੍ਹਿਆ। ਜਦੋਂ ਕਿ ਉੱਥੇ (ਦੁਸ਼ਮਨ ਦਾ) ਡਰ ਸੀ ਨਾ ਹੀ ਬਾਰਿਸ਼। ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੂੰ ਪੁੱਛਿਆ ਕਿ ਆਪ ਨੇ ਇੰਝ ਕਿਉਂ ਕੀਤਾ ਤਾਂ ਉਹਨਾਂ ਦਾ ਇਹ ਜਵਾਬ ਸੀ ਕਿ ਆਪ (ਸ.) ਆਪਣੀ ਉੱਮਤ ਨੂੰ ਦੁਸ਼ਵਾਰੀ ਵਿੱਚ ਨਹੀਂ ਰੱਖਣਾ ਚਾਹੁੰਦੇ ਸਨ।

(ਬੁਖ਼ਾਰੀ-543 ਅਤੇ ਮੁਸਲਿਮ-705)

ਅਬਦੁੱਲਾਹ ਬਿਨ ਸ਼ਕੀਕ ਤੋਂ ਰਵਾਇਤ ਹੈ ਕਿ ਇੱਕ ਵਾਰ ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੇ ਬਸਰਾ ਵਿੱਚ ਅਸਰ ਤੋਂ ਬਾਦ ਸਾਨੂੰ ਖ਼ੁਤਬਾ ਦੇਣਾ ਸ਼ੁਰੂ ਕੀਤਾ ਇੱਥੋਂ ਤੱਕ ਕਿ ਸੂਰਜ ਡੁੱਬ ਗਿਆ ਅਤੇ ਤਾਰੇ ਚਮਕਣ ਲੱਗੇ। ਕਿਸੇ ਨੇ ਕਿਹਾ ਕਿ ਮਗ਼ਰਿਬ ਦੀ ਨਮਾਜ਼ ਦਾ ਸਮਾਂ ਹੋ ਗਿਆ ਹੈ। ਆਪ ਨੇ ਫ਼ਰਮਾਇਆ "ਮੈਨੂੰ ਸੁੰਨਤ ਨਾ ਸਿਖਾਓ, ਮੈਂ ਰਸੂਲੱਲਾਹ (ਸ.) ਨੂੰ ਜ਼ੁਹਰ 'ਤੇ ਅਸਰ ਅਤੇ ਮਗ਼ਰਿਬ 'ਤੇ ਇਸ਼ਾ ਮਿਲਾਕੇ

ਪੜ੍ਹਦੇ ਹੋਏ ਦੇਖਿਆ ਹੈ। ਅਬਦੁੱਲਾਹ ਬਿਨ ਸ਼ਕੀਕ ਕਹਿੰਦੇ ਹਨ ਕਿ ਮੈਨੂੰ ਸੰਦੇਹ ਪੈਦਾ ਹੋਇਆ, ਮੈਂ ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਪਤਾ ਕੀਤਾ ਤਾਂ ਉਹਨਾਂ ਨੇ ਉਹਨਾਂ ਦੀ ਪੁਸ਼ਟੀ ਕੀਤੀ।

(ਮੁਸਲਿਮ-705)

ਬਿਮਾਰੀ ਦੀ ਸ਼ਿੱਦਤ ਵਿੱਚ ਜੇਕਰ ਮਰੀਜ਼ ਨੂੰ ਨਮਾਜ਼ਾਂ ਦੀ ਸਮੇਂ ਅਨੁਸਾਰ ਅਦਾਇਗੀ ਵਿੱਚ ਤਕਲੀਫ਼ ਹੁੰਦੀ ਹੋਵੇ ਜਾਂ ਜਾਨ, ਮਾਲ ਜਾਂ ਇੱਜ਼ਤ ਦਾ ਡਰ ਹੋਵੇ ਤਦ ਨਮਾਜ਼ਾਂ ਜਮ੍ਹਾ ਕੀਤੀਆਂ ਜਾ ਸਕਦੀਆਂ ਹਨ।

ਇਸਦਾ ਇੱਕ ਤਰੀਕਾ ਅਬੂ ਸ਼ਆਸ਼ਾ ਜਾਬਿਰ (ਰਹਿ.) ਬਿਆਨ ਕਰਦੇ ਹਨ ਕਿ ਮੈਂ ਸਮਝਦਾ ਹਾਂ ਕਿ ਆਪ ਨੇ ਜ਼ੁਹਰ ਨੂੰ ਉਸਦੇ ਆਖ਼ਰੀ ਸਮੇਂ ਵਿੱਚ ਪੜ੍ਹਿਆ ਅਤੇ ਅਸਰ ਨੂੰ ਉਸਦੇ ਪਹਿਲੇ ਸਮੇਂ ਵਿੱਚ ਪੜ੍ਹਕੇ ਦੋਵਾਂ ਨਮਾਜ਼ਾਂ ਨੂੰ ਜਮ੍ਹਾ ਕੀਤਾ, ਇਸੇ ਤਰ੍ਹਾਂ ਮਗ਼ਰਿਬ ਨੂੰ ਆਖ਼ਰੀ ਸਮੇਂ ਵਿੱਚ ਅਤੇ ਇਸ਼ਾ ਨੂੰ ਪਹਿਲੇ ਸਮੇਂ ਵਿੱਚ ਪੜ੍ਹਕੇ ਦੋਵਾਂ ਨਮਾਜ਼ਾਂ ਨੂੰ ਜਮ੍ਹਾ ਕੀਤਾ।

(ਬੁਖ਼ਾਰੀ-1174)

ਭਾਵ ਕਿ ਅਤਿਅੰਤ ਜ਼ਰੂਰੀ ਕਿਸਮ ਦੀਆਂ ਹਾਲਤਾਂ ਵਿੱਚ ਇੱਕ ਇਕਾਮਤ ਦੀ ਹਾਲਤ ਵਿੱਚ ਵੀ ਦੋ ਨਮਾਜ਼ਾਂ ਜਮ੍ਹਾ ਕਰਕੇ ਪੜ੍ਹੀਆਂ ਜਾ ਸਕਦੀਆਂ ਹਨ। ਫਿਰ ਵੀ ਸਖਤ ਜ਼ਰੂਰਤ ਤੋਂ ਬਿਨਾਂ ਇੰਝ ਕਰਨਾ ਜਾਇਜ਼ ਨਹੀਂ ਹੈ। ਜਿਵੇਂ ਕਾਰੋਬਾਰੀ ਲੋਕਾਂ ਦਾ ਆਮ ਰਿਵਾਜ ਹੁੰਦਾ ਹੈ ਕਿ ਸੁਸਤੀ ਜਾਂ ਕਾਰੋਬਾਰੀ ਰੁਝੇਵਿਆਂ ਦੇ ਕਾਰਨ ਦੋ ਨਮਾਜ਼ਾਂ ਨੂੰ ਜਮ੍ਹਾ ਕਰ ਲੈਂਦੇ ਹਨ। ਇਹ ਸਹੀ ਨਹੀਂ ਹੈ ਸਗੋਂ ਗੁਨਾਹ ਹੈ। ਹਰ ਨਮਾਜ਼ ਨੂੰ ਉਸਦੇ ਸਮੇਂ 'ਤੇ ਹੀ ਪੜ੍ਹਨਾ ਜ਼ਰੂਰੀ ਹੈ ਛੁੱਟ ਜ਼ਰੂਰੀ ਹਾਲਤਾਂ ਦੇ ਜਦ ਨਮਾਜ਼ਾਂ ਜਮ੍ਹਾ ਕਰਨਾ ਕੋਈ ਸ਼ਰਈ ਮਜਬੂਰੀ ਹੋ ਜਾਵੇ।

***

# ਨਮਾਜ਼ੇ ਇਸਤਖ਼ਾਰਾ ਦਾ ਬਿਆਨ

ਜਦੋਂ ਕਿਸੇ ਨੂੰ ਕੋਈ (ਜਾਇਜ਼) ਕੰਮ ਹੋਵੇ ਅਤੇ ਉਹ ਉਸ ਵਿੱਚ ਸੰਕੋਚ ਕਰਦਾ ਹੋਵੇ ਕਿ ਉਸ ਨੂੰ ਕਰਾਂ ਜਾਂ ਨਾ ਕਰਾਂ, ਜਾਂ ਜਦੋਂ ਕਿਸੇ ਕੰਮ ਦਾ ਇਰਾਦਾ ਕਰੇ ਤਾਂ ਉਸ ਮੌਕੇ 'ਤੇ ਇਸਤਖ਼ਾਰਾ ਕਰਨਾ ਸੁੰਨਤ ਹੈ।

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਸਾਨੂੰ ਬਹੁਤ ਸਾਰੇ ਕੰਮਾਂ ਦੇ ਲਈ ਉਸੇ ਤਰ੍ਹਾਂ ਇਸਤਖ਼ਾਰਾ ਦੀ ਦੁਆ ਸਿਖਾਉਂਦੇ ਸਨ ਜਿਵੇਂ ਕੁਰਆਨ ਹਕੀਮ ਦੀ ਕੋਈ ਸੂਰਤ ਸਿਖਾਉਂਦੇ ਸਨ। ਆਪ ਫ਼ਰਮਾਉਂਦੇ: "ਜਦ ਕੋਈ ਆਦਮੀ ਕਿਸੇ ਕੰਮ ਦਾ ਇਰਾਦਾ ਕਰੇ ਦੋ ਰਕਾਅਤ ਨਫ਼ਲ ਅਦਾ ਕਰੇ ਫਿਰ ਵਿਹਲਾ ਹੋਕੇ ਇਹ ਦੁਆ ਪੜ੍ਹੇ:

"اَللّٰهُمَّ اِنِّیْ اَسْتَخِیْرُكَ بِعِلْمِكَ وَاَسْتَقْدِرُكَ بِقُدْرَتِكَ وَاَسْئَلُكَ مِنْ فَضْلِكَ الْعَظِیْمِ فَاِنَّكَ تَقْدِرُ
وَلَا اَقْدِرُ وَتَعْلَمُ وَلَا اَعْلَمُ وَاَنْتَ عَلَّامُ الْغُیُوْبِ اِنْ كُنْتَ تَعْلَمُ اَنَّ هٰذَا الْاَمْرَ خَیْرٌ لِّیْ فِیْ
دِیْنِیْ وَمَعَشِیْ وِعَاقِبَةِ اَمْرِیْ فَاقْدُرْهُ لِیْ وَیَسِّرْهُ لِیْ ثُمَّ بَارِكْ لِیْ فِیْهِ وَاِنْ كُنْتَ تَعْلَمُ
اَنَّ هٰذَا الْاَمْرَ شَرٌّ لِّیْ فِیْ دِیْنِیْ وَمَعَاشِیْ وَعَاقِبَةِ اَمْرِیْ فَاصْرِفْهُ عَنِّیْ وَاصْرِفْنِیْ
عَنْهُ وَاقْدُرْ لِیَ الْخَیْرَ حَیْثُ كَانَ ثُمَّ اَرْضِنِیْ بِهٖ"

"ਹੇ ਅੱਲਾਹ! ਨਿਰਸੰਦੇਹ ਮੈਂ (ਇਸ ਕੰਮ ਵਿੱਚ) ਤੈਥੋਂ ਤੇਰੇ ਇਲਮ ਦੀ ਮਦਦ ਨਾਲ ਖ਼ੈਰ ਮੰਗਦਾ ਹਾਂ ਅਤੇ (ਹੁਸੂਲੇ ਖ਼ੈਰ ਦੇ ਲਈ) ਤੇਰੇ ਤੋਂ ਤੇਰੀ ਕੁਦਰਤ ਦੇ ਰਾਹੀਂ ਤਾਕਤ ਮੰਗਦਾ ਹਾਂ ਅਤੇ ਮੈਂ ਤੇਰੇ ਤੋਂ ਤੇਰਾ ਫ਼ਜ਼ਲ ਮੰਗਦਾ ਹਾਂ, ਬੇਸ਼ੱਕ ਤੂੰ (ਹਰ ਚੀਜ਼ 'ਤੇ) ਕਾਦਿਰ ਹੈਂ ਅਤੇ ਮੈਂ (ਕਿਸੇ ਚੀਜ਼ 'ਤੇ) ਕਾਦਿਰ ਨਹੀਂ। ਤੂੰ (ਹਰ ਕੰਮ ਦੇ ਅੰਜਾਮ ਨੂੰ) ਜਾਣਦਾ ਹੈਂ ਅਤੇ ਮੈਂ (ਕੁੱਝ) ਨਹੀਂ ਜਾਣਦਾ ਅਤੇ ਤੂੰ ਸਾਰੇ ਗ਼ੈਬਾਂ ਨੂੰ ਜਾਨਣ ਵਾਲਾ ਹੈਂ। ਹੇ ਅੱਲਾਹ! ਜੇਕਰ ਤੂੰ ਜਾਣਦਾ ਹੈਂ ਕਿ ਇਹ ਕੰਮ (ਜਿਸ ਦਾ ਮੈਂ ਇਰਾਦਾ ਰੱਖਦਾ ਹਾਂ) ਮੇਰੇ ਲਈ, ਮੇਰੇ ਦੀਨ, ਮੇਰੀ ਜ਼ਿੰਦਗੀ ਅਤੇ ਮੇਰੇ ਅੰਜਾਮ ਕਾਰ ਦੇ ਹਿਸਾਬ ਨਾਲ ਬਿਹਤਰ ਹੈ ਤਾਂ ਇਸ ਨੂੰ ਮੇਰੇ ਲਈ ਮੁਕੱਦਰ ਕਰ ਅਤੇ ਆਸਾਨ ਕਰ। ਫਿਰ ਉਸ ਵਿੱਚ ਮੇਰੇ ਲਈ ਬਰਕਤ ਪੈਦਾ ਕਰ ਅਤੇ ਜੇਕਰ ਤੇਰੇ ਇਲਮ ਵਿੱਚ ਇਹ ਕੰਮ ਮੇਰੇ ਲਈ, ਮੇਰੇ ਦੀਨ, ਮੇਰੀ ਜ਼ਿੰਦਗੀ ਅਤੇ ਮੇਰੇ ਅੰਜਾਮ ਕਾਰ ਦੇ ਹਿਸਾਬ ਨਾਲ ਬੁਰਾ ਹੈ ਤਾਂ ਇਸ (ਕੰਮ) ਨੂੰ ਮੇਰੇ ਤੋਂ ਅਤੇ ਮੈਨੂੰ ਇਸ ਤੋਂ ਫੇਰਦੇ ਅਤੇ ਮੇਰੇ ਲਈ ਭਲਾਈ ਉਪਲਬਧ ਕਰ ਜਿੱਥੇ (ਕਿਤੇ ਵੀ) ਹੋਵੇ। ਫਿਰ ਮੈਨੂੰ ਉਸਦੇ ਨਾਲ ਰਾਜ਼ੀ ਕਰ ਦੇਂ। ਨਬੀ (ਸ.) ਨੇ

ਫ਼ਰਮਾਇਆ ਕਿ ਫਿਰ ਆਪਣੀ ਹਾਜਤ ਬਿਆਨ ਕਰੋ। ''

(ਬੁਖ਼ਾਰੀ-1162)

ਕੁੱਝ ਲੋਕ ਇਸਤਖ਼ਾਰਾ ਖ਼ੁਦ ਕਰਨ ਦੀ ਬਜਾਏ ਦੂਸਰਿਆਂ ਤੋਂ ਇਸਤਖ਼ਾਰਾ ਕਰਵਾਉਂਦੇ ਹਨ। ਇਹ ਤਰੀਕਾ ਇੱਕ ਮਹਾਮਾਰੀ ਦਾ ਰੂਪ ਧਾਰ ਗਿਆ ਹੈ। ਜਿਸ ਨੇ ਥਾਂ-ਥਾਂ ਦੂਸਰਿਆਂ ਦੇ ਲਈ ਇਸਤਖ਼ਾਰਾ ਕਰਨ ਵਾਲੇ ਸਪੈਸ਼ਲਿਸਟ ਪੈਦਾ ਕਰ ਦਿੱਤੇ ਹਨ। ਜਦੋਂ ਕਿ ਆਪਣੇ ਲਈ ਖ਼ੁਦ ਇਸਤਖ਼ਾਰਾ ਕਰਨ ਦੀ ਬਜਾਏ ਕਿਸੇ ਹੋਰ ਤੋਂ ਕਰਵਾਉਣਾ ਕੁਰਆਨ ਅਤੇ ਸੁੰਨਤ ਤੋਂ ਸਾਬਤ ਨਹੀਂ ਸਗੋਂ ਇਹ ਐਸੀ ਹਾਲਤ ਵਿੱਚ ਖਾਸ ਤੌਰ 'ਤੇ ਗ਼ਲਤ ਹੈ ਜਦੋਂ ਕਿ ਇਸਤਖ਼ਾਰਾ ਕਰਵਾਉਣ ਵਾਲਾ ਇਸਤਖ਼ਾਰਾ ਕਰਵਾਉਂਦਾ ਹੀ ਇਸ ਨੀਅਤ ਨਾਲ ਹੈ ਕਿ ਮੈਨੂੰ ਇਹਨਾਂ "ਬਜ਼ੁਰਗਾਂ" ਤੋਂ ਕੋਈ ਪੱਕੀ ਖ਼ਬਰ ਜਾਂ ਸਪੱਸ਼ਟ ਜਾਣਕਾਰੀ ਮਿਲੇਗੀ। ਜਿਸ ਨੂੰ ਬਾਦ ਵਿੱਚ ਉਹ ਠੀਕ ਵੈਸਾ ਹੀ ਸੱਚਾ ਜਾਣ ਕੇ ਕਿਸੇ ਕੰਮ ਦੇ ਕਰਨ ਜਾਂ ਨਾ ਕਰਨ ਦਾ ਫ਼ੈਸਲਾ ਕਰਦਾ ਹੈ। ਜਦੋਂ ਕਿ ਇਸਤਖ਼ਾਰੇ ਦੇ ਲਈ ਨਾ ਤਾਂ ਇਹ ਲਾਜ਼ਮੀ ਹੈ ਕਿ ਇਹ ਸੋਣ ਤੋਂ ਪਹਿਲਾਂ ਕੀਤਾ ਜਾਵੇ ਅਤੇ ਨਾ ਹੀ ਇਹ ਲਾਜ਼ਮੀ ਹੈ ਕਿ ਸੁਪਨੇ ਵਿੱਚ ਕੋਈ ਸਪੱਸ਼ਟ ਇਸ਼ਾਰਾ ਹੋਵੇਗਾ। ਸਿੱਧੀ ਜਿਹੀ ਗੱਲ ਹੈ ਕਿ ਜ਼ਰੂਰਤਮੰਦ ਖ਼ੁਦ ਇਸਤਖ਼ਾਰਾ ਕਰੇ। ਅੱਲਾਹ ਤਆਲਾ ਉਸਦਾ ਸੀਨਾ ਖੋਲ੍ਹ ਦੇਵੇਗਾ ਅਤੇ ਜੇ ਅਧਿਕ ਤਸੱਲੀ ਚਾਹੁੰਦਾ ਹੈ ਤਾਂ ਕਿਸੇ ਚੰਗੇ ਵਿਅਕਤੀ ਨਾਲ ਮਸ਼ਵਰਾ ਕਰ ਲਵੇ, ਫਿਰ ਉਹ ਜੋ ਕੰਮ ਕਰੇਗਾ ਅੱਲਾਹ ਤਆਲਾ ਉਸ ਵਿੱਚ ਬਿਹਤਰੀ ਪੈਦਾ ਕਰੇਗਾ, ਇਨਸ਼ਾ ਅੱਲਾਹ ਤਆਲਾ। (ਮੁਹੰਮਦ ਅਬਦੁੱਲ ਜੱਬਾਰ)

ਜਦੋਂ ਤੁਸੀਂ ਇਹ ਮਸਨੂਨ ਇਸਤਖ਼ਾਰਾ ਕਰਕੇ ਕੋਈ ਕੰਮ ਕਰੋਗੇ ਤਾਂ ਅੱਲਾਹ ਤਆਲਾ ਆਪਣੇ ਫ਼ਜ਼ਲ ਨਾਲ ਜ਼ਰੂਰ ਉਸ ਵਿੱਚ ਬਿਹਤਰੀ ਦੀ ਸੂਰਤ ਪੈਦਾ ਕਰੇਗਾ ਅਤੇ ਬੁਰਾਈ ਤੋਂ ਬਚਾਏਗਾ।

ਇਸਤਖ਼ਾਰਾ ਰਾਤ ਜਾਂ ਦਿਨ ਦੀ ਜਿਸ ਘੜੀ ਵਿੱਚ ਵੀ ਤੁਸੀਂ ਚਾਹੋ ਕਰ ਸਕਦੇ ਹੋ, ਸਿਵਾਏ ਮਕਰੂਹ ਸਮਿਆਂ ਦੇ।

***

# ਨਮਾਜ਼ੇ ਕਸੂਫ਼:
# ਸੂਰਜ ਅਤੇ ਚੰਦ ਗ੍ਰਹਿਣ ਦੀ ਨਮਾਜ਼

ਰਸੂਲੱਲਾਹ (ਸ.) ਨੇ ਫ਼ਰਮਾਇਆ:"ਚੰਦ ਅਤੇ ਸੂਰਜ ਦਾ ਗ੍ਰਹਿਣ ਅੱਲਾਹ ਦੀ ਕੁਦਰਤ ਦੀਆਂ ਨਿਸ਼ਾਨੀਆਂ ਹਨ। ਕਿਸੇ ਦੇ ਮਰਨ-ਜਿਉਣ (ਜਾਂ ਕਿਸੇ ਹੋਰ ਕਾਰਨ) ਤੋਂ ਪ੍ਰਗਟ ਨਹੀਂ ਹੁੰਦੀਆਂ ਸਗੋਂ ਅੱਲਾਹ ਆਪਣੇ ਬੰਦਿਆਂ ਨੂੰ ਸੁਚੇਤ ਕਰਨ ਦੇ ਲਈ ਪ੍ਰਗਟ ਕਰਦਾ ਹੈ। ਜੇਕਰ ਤੁਸੀਂ ਇਹੋ ਜਿਹੇ ਚਿੰਨ੍ਹ ਦੇਖੋ ਤਾਂ ਜਲਦੀ ਤੋਂ ਜਲਦੀ ਦੁਆ, ਇਸਤਗ਼ਫ਼ਾਰ ਅਤੇ ਅੱਲਾਹ ਦੀ ਯਾਦ ਦੇ ਵੱਲ ਮੁੜੋ।"

(ਬੁਖ਼ਾਰੀ-1059 ਅਤੇ ਮੁਸਲਿਮ-912)

ਅੰਧਕਾਰ ਯੁੱਗ ਵਿੱਚ ਲੋਕਾਂ ਦਾ ਅਕੀਦਾ ਸੀ ਕਿ ਸੂਰਜ ਜਾਂ ਚੰਦ ਉਸੇ ਸਮੇਂ ਗ੍ਰਹਿਣ ਹੁੰਦੇ ਹਨ ਜਦੋਂ ਕੋਈ ਅਹਿਮ ਵਿਅਕਤੀ ਪੈਦਾ ਹੋਵੇ ਜਾਂ ਮਰ ਜਾਵੇ ਜਾਂ ਦੁਨੀਆ ਵਿੱਚ ਕੋਈ ਮਹੱਤਵਪੂਰਨ ਘਟਨਾ ਵਾਪਰੇ। ਨਬੀ ਅਕਰਮ (ਸ.) ਨੇ ਇਸ ਝੂਠੇ ਅਕੀਦੇ ਨੂੰ ਨਕਾਰਿਆ ਹੈ। ਭਾਵ ਸੂਰਜ ਜਾਂ ਚੰਦ ਦੇ ਗ੍ਰਹਿਣ ਹੋਣ ਦਾ ਸੰਬੰਧ ਕਾਇਨਾਤ ਦੀਆਂ ਘਟਨਾਵਾਂ ਤੋਂ ਨਹੀਂ ਸਗੋਂ ਅੱਲਾਹ ਤਆਲਾ ਦੀ ਇੱਛਾ ਅਤੇ ਕੁਦਰਤ ਤੋਂ ਹੈ ਅਤੇ ਉਹ ਅੱਲਾਹ ਜੋ ਤੁਹਾਡੇ ਸਾਹਮਣੇ ਉਹਨਾਂ ਨੂੰ ਪ੍ਰਕਾਸ਼ ਰਹਿਤ ਕਰ ਸਕਦਾ ਹੈ ਉਹ ਕਿਆਮਤ ਦੇ ਕਰੀਬ ਵੀ ਉਹਨਾਂ ਨੂੰ ਬੇ-ਨੂਰ ਕਰਕੇ ਲਪੇਟ ਦੇਣ ਦੇ ਸਮਰੱਥ ਹੈ। ਇਸ ਕਰਕੇ ਉਸ ਤੋਂ ਡਰਦੇ ਰਹੋ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਹਜ਼ਰਤ ਅਬਦੁੱਲਾਹ ਬਿਨ ਅਮ੍ਰ (ਰਜ਼ੀ.) ਤੋਂ ਰਵਾਇਤ ਹੈ ਕਿ ਜਦੋਂ ਸੂਰਜ ਗ੍ਰਹਿਣ ਹੋਇਆ ਤਾਂ ਆਪ (ਸ.) ਨੇ ਇੱਕ ਵਿਅਕਤੀ ਨੂੰ ਇਹ ਐਲਾਨ ਕਰਨ ਦਾ ਆਦੇਸ਼ ਦਿੱਤਾ:(الصلاة جامعة) "ਨਮਾਜ਼ ਜਮ੍ਹਾ ਕਰਨ ਵਾਲੀ ਹੈ (ਤੁਹਾਨੂੰ ਬੁਲਾ ਰਹੀ ਹੈ)।"

(ਬੁਖ਼ਾਰੀ-1045 ਅਤੇ ਮੁਸਲਿਮ-910)

### ਸੂਰਜ ਗ੍ਰਹਿਣ ਦੀ ਨਮਾਜ਼ ਦਾ ਤਰੀਕਾ:

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ (ਸ.) ਦੇ ਜ਼ਮਾਨੇ ਵਿੱਚ ਸੂਰਜ ਗ੍ਰਹਿਣ ਹੋਇਆ। ਆਪ ਨੇ ਜਮਾਅਤ ਦੇ ਨਾਲ ਦੋ ਰਕਾਅਤਾਂ ਪੜ੍ਹੀਆਂ। ਆਪ ਨੇ ਸੂਰਤ ਬਕਰਹ ਤਿਲਾਵਤ ਕਰਨ ਦੀ ਮਾਤਰਾ ਦੇ ਕਰੀਬ ਲੰਬਾ ਕਿਆਮ ਕੀਤਾ। ਫਿਰ ਲੰਬਾ ਰੁਕੂਅ ਕੀਤਾ ਫਿਰ ਸਿਰ ਚੁੱਕ ਕੇ ਲੰਬਾ ਕਿਆਮ ਕੀਤਾ (ਰੁਕੂਅ ਤੋਂ ਬਾਦ ਕੌਮਾ ਕਰਨ ਦੀ ਬਜਾਏ ਦੁਬਾਰਾ ਕਿਰਅਤ ਸ਼ੁਰੂ ਕਰ ਦੇਣਾ ਇੱਕ ਹੀ

ਰਕਾਅਤ ਦਾ ਕ੍ਰਮ ਹੈ ਇਸ ਲਈ ਇਸ ਮੌਕੇ ਤੇ ਨਵੇਂ ਸਿਰ੍ਹੇ ਤੋਂ ਫ਼ਾਤਿਹਾ ਨਹੀਂ ਪੜ੍ਹੀ ਜਾਵੇਗੀ)। ਫਿਰ ਪਹਿਲੇ ਰੁਕੂਅ ਤੋਂ ਘੱਟ ਲੰਬਾ ਰੁਕੂਅ ਕੀਤਾ। ਫਿਰ (ਕੌਮਾ ਕਰਕੇ) ਦੋ ਸਿਜਦੇ ਕੀਤੇ। ਫਿਰ ਖੜ੍ਹੇ ਹੋਕੇ ਲੰਬਾ ਕਿਆਮ ਕੀਤਾ, ਫਿਰ ਦੋ ਰੁਕੂਅ ਕੀਤੇ ਫਿਰ ਦੋ ਸਿਜਦੇ ਕਰਕੇ ਅਤੇ ਤਸ਼ਾਹੁਦ ਪੜ੍ਹਕੇ ਸਲਾਮ ਫੇਰਿਆ। ਫਿਰ ਖ਼ੁਤਬਾ ਦਿੱਤਾ ਜਿਸ ਵਿੱਚ ਅੱਲਾਹ ਦੀ ਪ੍ਰਸੰਸਾ ਅਤੇ ਗੁਣਗਾਣ ਬਿਆਨ ਕੀਤਾ ਅਤੇ ਫ਼ਰਮਾਇਆ: "ਸੂਰਜ ਅਤੇ ਚੰਦ ਅੱਲਾਹ ਦੀਆਂ ਨਿਸ਼ਾਨੀਆਂ ਵਿੱਚੋਂ ਦੋ ਨਿਸ਼ਾਨੀਆਂ ਹਨ ਕਿਸੇ ਦੇ ਮਰਨ ਜਾਂ ਪੈਦਾ ਹੋਣ ਨਾਲ ਉਹਨਾਂ ਨੂੰ ਗ੍ਰਹਿਣ ਨਹੀਂ ਲੱਗਦਾ। ਜਦੋਂ ਤੁਸੀਂ ਗ੍ਰਹਿਣ ਦੇਖੋ ਤਾਂ ਅੱਲਾਹ ਤੋਂ ਦੁਆ ਕਰੋ, ਤਕਬੀਰ ਕਹੋ, ਨਮਾਜ਼ ਪੜ੍ਹੋ ਅਤੇ ਸਦਕਾ ਕਰੋ। (ਨਮਾਜ਼ ਦੇ ਦੌਰਾਨ) ਮੈਂ ਜੰਨਤ ਦੇਖੀ ਜੇਕਰ ਉਸ ਵਿੱਚੋਂ ਮੈਂ ਇੱਕ ਅੰਗੂਰ ਦਾ ਗੁੱਛਾ ਲੈ ਲੈਂਦਾ ਤਾਂ ਤੁਸੀਂ ਰਹਿੰਦੀ ਦੁਨੀਆ ਤੱਕ ਖਾਂਦੇ ਅਤੇ ਮੈਂ ਜਹੰਨਮ (ਵੀ) ਦੇਖੀ ਉਸ ਤੋਂ ਵੱਧ ਹੌਲਨਾਕ ਮੰਜ਼ਰ ਮੈਂ (ਕਦੇ ਵੀ) ਨਹੀਂ ਦੇਖਿਆ। (ਅਤੇ) ਮੈਂ ਜਹੰਨਮ ਵਿੱਚ ਜ਼ਿਆਦਾ ਤਾਦਾਦ ਔਰਤਾਂ ਦੀ ਦੇਖੀ ਕਿਉਂਕਿ ਉਹ ਪਤੀਆਂ ਦੀ ਨਾ ਸ਼ੁਕਰੀ ਕਰਦੀਆਂ ਹਨ। ਜੇਕਰ ਤੂੰ ਇੱਕ ਮੁੱਦਤ ਤੱਕ ਉਸਦੇ ਨਾਲ ਨੇਕੀ ਕਰਦਾ ਰਹੇ ਫਿਰ ਉਸਦੀ ਮਰਜ਼ੀ ਦੇ ਖ਼ਿਲਾਫ਼ ਕੋਈ ਕੰਮ ਕਰੇ ਤਾਂ ਕਹਿੰਦੀ ਹੈ ਕਿ ਮੈਂ ਤੇਰੇ ਤੋਂ ਕਦੇ ਭਲਾਈ ਨਹੀਂ ਦੇਖੀ।"

(ਬੁਖ਼ਾਰੀ-1052 ਅਤੇ ਮੁਸਲਿਮ-907)

ਇਸ ਤੋਂ ਪਤਾ ਲੱਗਦਾ ਹੈ ਕਿ ਮੋਹਸਿਨ ਦੀ ਅਹਿਸਾਨ ਫ਼ਰਾਮੋਸ਼ੀ ਕਬੀਰਾ ਗੁਨਾਹ ਹੈ। ਜਦੋਂ ਕਿਸੇ ਬੰਦੇ ਦੀ ਅਹਿਸਾਨ ਫ਼ਰਾਮੋਸ਼ੀ ਕਬੀਰਾ ਗੁਨਾਹ ਹੈ ਤਾਂ ਜਿਹੜਾ ਅੱਲਾਹ ਦੀ ਅਹਿਸਾਨ ਫ਼ਰਾਮੋਸ਼ੀ ਕਰਦਾ ਹੈ ਉਸਦਾ ਗੁਨਾਹ ਕਿੰਨਾ ਖ਼ਤਰਨਾਕ ਹੋਵੇਗਾ? ਅੱਲਾਹ ਸਾਨੂੰ ਸਾਰਿਆਂ ਨੂੰ ਹਦਾਇਤ ਦੇਵੇ। ਆੱਮੀਨ

ਸੂਰਜ ਅਤੇ ਚੰਦ ਤੇ ਗ੍ਰਹਿਣ 'ਤੇ ਆਪ (ਸ.) ਘਬਰਾ ਜਾਂਦੇ ਅਤੇ ਨਮਾਜ਼ ਪੜ੍ਹਦੇ, ਹਜ਼ਰਤ ਅਸਮਾ (ਰਜ਼ੀ.) ਬਿਆਨ ਕਰਦੀ ਹਨ ਕਿ ਆਪ ਦੇ ਜ਼ਮਾਨੇ ਵਿੱਚ (ਇੱਕ ਵਾਰ) ਸੂਰਜ ਗ੍ਰਹਿਣ ਹੋਇਆ ਤਾਂ ਆਪ ਘਬਰਾ ਗਏ ਅਤੇ ਘਬਰਾਹਟ ਵਿੱਚ ਘਰ ਵਾਲਿਆਂ ਵਿੱਚੋਂ ਕਿਸੇ ਦਾ ਕੁੜਤਾ ਲੈ ਲਿਆ, ਬਾਦ ਵਿੱਚ ਚਾਦਰ ਮੁਬਾਰਕ ਆਪ ਨੂੰ ਪਹੁੰਚਾਈ ਗਈ। ਹਜ਼ਰਤ ਅਸਮਾ (ਰਜ਼ੀ.) ਵੀ ਮਸਜਿਦ ਵਿੱਚ ਗਈ ਅਤੇ ਔਰਤਾਂ ਦੀ ਸਤਰ ਵਿੱਚ ਖੜ੍ਹੀ ਹੋ ਗਈ ਆਪ ਨੇ ਇੰਨਾ ਲੰਬਾ ਕਿਆਮ ਕੀਤਾ ਕਿ ਉਹਨਾਂ ਦੀ ਨੀਅਤ ਬੈਠਣ ਦੀ ਹੋ ਗਈ ਪਰ ਜਦੋਂ ਉਹਨਾਂ ਨੇ ਇੱਧਰ-ਉੱਧਰ ਕਮਜ਼ੋਰ ਔਰਤਾਂ ਨੂੰ ਖੜ੍ਹੇ ਦੇਖਿਆ ਤਾਂ ਉਹ ਵੀ ਖੜ੍ਹੀ ਰਹੀ।

(ਮੁਸਲਿਮ-906)

ਆਪ (ਸ.) ਦਾ ਘਬਰਾਉਣਾ ਅੱਲਾਹ ਦੇ ਡਰ ਦੇ ਕਾਰਨ ਸੀ। ਆਪ ਅੱਲਾਹ ਦੇ ਪਿਆਰੇ ਨਬੀ ਹੋਕੇ ਵੀ ਘਬਰਾ ਗਏ ਤਾਂ ਅਫ਼ਸੋਸ ਹੈ ਇਹਨਾਂ ਉੱਮਤੀਆਂ 'ਤੇ ਜਿਹੜੇ ਲਗਾਤਾਰ ਗੁਨਾਹ ਕਰਨ ਦੇ ਬਾਵਜੂਦ ਇਹੋ ਜਿਹੇ ਮੌਕਿਆਂ ਤੇ ਅੱਲਾਹ ਦੇ ਵੱਲ ਸਮਪਰਣ ਨਹੀਂ ਹੁੰਦੇ।

ਹਜ਼ਰਤ ਜਾਬਿਰ (ਰਜ਼ੀ.) ਕਹਿੰਦੇ ਹਨ ਕਿ ਨਬੀ (ਸ.) ਦੇ ਜ਼ਮਾਨੇ ਵਿੱਚ

ਇੱਕ ਸਖਤ ਗਰਮੀ ਦੇ ਦਿਨ ਸੂਰਜ ਗ੍ਰਹਿਣ ਹੋਇਆ,ਆਪ ਨੇ ਸਹਾਬਾ ਕਿਰਾਮ (ਰਜ਼ੀ:) ਨੂੰ ਨਾਲ ਲੈਕੇ ਨਮਾਜ਼ ਪੜ੍ਹੀ। ਆਪ ਨੇ ਇੰਨਾ ਲੰਬਾ ਕਿਆਮ ਕੀਤਾ ਕਿ ਲੋਕ ਡਿੱਗਣ ਲੱਗੇ।

(ਮੁਸਲਿਮ-904)

ਹਜ਼ਰਤ ਅਸਮਾ (ਰਜ਼ੀ.) ਕਹਿੰਦੀ ਹਨ ਕਿ ਆਪ ਨੇ ਇੰਨਾ ਲੰਬਾ ਕਿਆਮ ਕੀਤਾ ਕਿ ਮੈਨੂੰ (ਔਰਤਾਂ ਦੀ ਸਤਰ ਵਿੱਚ ਖੜ੍ਹੇ-ਖੜ੍ਹੇ) ਗ਼ਸ਼ (ਚੱਕਰ) ਆ ਗਈ। ਮੈਂ ਆਪਣੇ ਨਾਲ ਵਾਲੀ ਮਸ਼ਕ ਵਿੱਚੋਂ ਪਾਣੀ ਲੈਕੇ ਸਿਰ 'ਤੇ ਪਾਇਆ (ਫਿਰ ਜਲਦੀ ਹੀ ਨਮਾਜ਼ ਦੇ ਕਿਆਮ ਵਿੱਚ ਸ਼ਾਮਿਲ ਹੋ ਗਈ)।

(ਬੁਖ਼ਾਰੀ-922 ਅਤੇ ਮੁਸਲਿਮ-905)

ਸਤਿਕਾਰਯੋਗ ਪਾਠਕੋ ਤੁਸੀਂ ਸੋਚਿਆ! ਕਿ ਨਬੀ (ਸ.) ਇੰਨੇ ਸ਼ੋਕ ਅਤੇ ਲਗਨ ਦੇ ਨਾਲ ਸੂਰਜ ਗ੍ਰਹਿਣ ਦੀ ਨਮਾਜ਼ ਪੜ੍ਹਦੇ ਸਨ। ਪਰ ਅਸੀਂ ਕਦੇ ਵੀ ਇਸ ਨਮਾਜ਼ ਦੇ ਵੱਲ ਧਿਆਨ ਨਹੀਂ ਦਿੱਤਾ। ਰਸੂਲੱਲਾਹ (ਸ.) ਦੇ ਪਿੱਛੇ ਔਰਤਾਂ ਵੀ ਸੂਰਜ ਗ੍ਰਹਿਣ ਦੀ ਨਮਾਜ਼ ਪੜ੍ਹਦੀਆਂ ਸਨ। ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਵੀ ਮਸਜਿਦ ਵਿੱਚ ਸੂਰਜ ਗ੍ਰਹਿਣ ਦੀ ਨਮਾਜ਼ ਦਾ ਜਮਾਅਤ ਨਾਲ ਅਯੋਜਨ ਕਰੀਏ ਅਤੇ ਸਾਡੀਆਂ ਔਰਤਾਂ ਵੀ ਜ਼ਰੂਰ ਮਸਜਿਦ ਵਿੱਚ ਜਾਕੇ ਨਮਾਜ਼ ਵਿੱਚ ਸ਼ਾਮਿਲ ਹੋਣ।

***

# ਨਮਾਜ਼ੇ ਇਸਤਿਸਕਾ

ਅਕਾਲ ਪੈ ਜਾਵੇ, ਮੀਂਹ ਨਾ ਪਵੇ ਤਾਂ ਉਸ ਸਮੇਂ ਮੁਸਲਮਾਨਾਂ ਨੂੰ ਚਾਹੀਦਾ ਹੈ ਕਿ ਇੱਕ ਦਿਨ ਤੈਅ ਕਰਕੇ ਸੂਰਜ ਨਿਕਲਦੇ ਹੀ ਪੁਰਾਣੇ ਕੱਪੜੇ ਪਹਿਣ ਕੇ ਨਿਮਰਤਾ ਅਤੇ ਰੋਂਦੇ ਹੋਏ ਅਬਾਦੀ ਤੋਂ ਬਾਹਰ ਕਿਸੇ ਖੁੱਲ੍ਹੀ ਥਾਂ ਨੂੰ ਨਿਕਲਣ ਅਤੇ ਮਿੰਬਰ ਵੀ ਰੱਖਿਆ ਜਾਵੇ।

ਹਜ਼ਰਤ ਇਬਨੇ ਅੱਬਾਸ (ਰਜ਼ੀ.) ਫ਼ਰਮਾਉਂਦੇ ਹਨ:"ਰਸੂਲੱਲਾਹ (ਸ.) ਪੁਰਾਣੇ ਕੱਪੜੇ ਪਹਿਣ ਕੇ,ਨਿਮਰਤਾ ਅਤੇ ਆਹਿਸਤਗੀ ਦੇ ਨਾਲ ਚੱਲਦੇ ਹੋਏ, ਨਿਮਰਤਾ ਅਤੇ ਰੋਂਦੇ ਗਿੜ-ਗਿੜਾਉਂਦੇ ਹੋਏ ਨਿਕਲੇ ਅਤੇ ਨਮਾਜ਼ (ਇਸਤਿਸਕਾ) ਵਾਲੀ ਥਾਂ ਤੇ ਪਹੁੰਚੇ।

(ਅਬੂ ਦਾਊਦ-1165,ਤਿਰਮਿਜ਼ੀ-557,ਇਸਨੂੰ ਇਮਾਮ ਤਿਰਮਿਜ਼ੀ,ਇਮਾਮ ਇਬਨੇ ਖ਼ੁਜ਼ੈਮਾ-1405,1408,1419,ਇਮਾਮ ਇਬਨੇ ਹੱਬਾਨ-603, ਇਮਾਮ ਹਾਕਿਮ-1/326 ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਤੋਂ ਰਵਾਇਤ ਹੈ ਕਿ ਸਹਾਬਾ ਕਿਰਾਮ (ਰਜ਼ੀ.) ਨੇ ਆਪ (ਸ.) ਨੂੰ ਅਕਾਲ ਦੀ ਸ਼ਿਕਾਇਤ ਕੀਤੀ ਤਦ ਆਪ ਨੇ ਈਦਗਾਹ ਵਿੱਚ ਮਿੰਬਰ ਰੱਖਣ ਦਾ ਆਦੇਸ਼ ਦਿੱਤਾ। ਜਦੋਂ ਸੂਰਜ ਦਾ ਕਿਨਾਰਾ ਪ੍ਰਗਟ ਹੋਇਆ ਤਾਂ ਆਪ ਨਿਕਲੇ 'ਤੇ ਮਿੰਬਰ ਉੱਤੇ ਬੈਠੇ ਅਤੇ ਅੱਲਾਹ ਦੀ ਵਡਿਆਈ 'ਤੇ ਹਮਦ (ਪ੍ਰਸੰਸਾ) ਬਿਆਨ ਕੀਤੀ। ਫਿਰ ਫ਼ਰਮਾਇਆ:"ਤੁਸੀਂ ਆਪਣੇ ਇਲਾਕਿਆਂ ਵਿੱਚ ਅਕਾਲ ਅਤੇ ਸਮੇਂ ਤੇ ਮੀਂਹ ਨਾ ਪੈਣ ਦੀ ਸ਼ਿਕਾਇਤ ਕੀਤੀ ਹੈ,ਜਦੋਂ ਕਿ ਅੱਲਾਹ ਦੇ ਵੱਲੋਂ ਤੁਹਾਨੂੰ ਆਦੇਸ਼ ਹੈ ਕਿ ਤੁਸੀਂ ਉਸ ਨੂੰ ਪੁਕਾਰੋ ਅਤੇ ਉਸਨੇ ਤੁਹਾਡੀ ਦੁਆ ਕਬੂਲ ਕਰਨ ਦਾ ਵਾਅਦਾ ਕੀਤਾ ਹੈ" ਫਿਰ ਫ਼ਰਮਾਇਆ:

"اَلْحَمْدُ لِلّٰهِ رَبِّ الْعَالَمِيْنَ الرَّحْمٰنِ الرَّحِيْمِ مَالِكَ يَوْمِ الدِّيْنِ لَا اِلٰهَ اِلَّا اللّٰهُ يَفْعَلُ مَايُرِيْدُ۔ اَللّٰهُمَّ اَنْتَ اللّٰهُ لَا اِلٰهَ اِلَّا اَنْتَ الْغَنِىُّ وَنَحْنُ الْفُقَرَاءُ اَنْزِلْ عَلَيْنَا الْغَيْثَ وَاجْعَلْ مَااَنْزَلْتَ لَنَا قُوَّةً وَبَلَاغًا اِلٰى حِيْنٍ"

"ਸਾਰੀ ਪ੍ਰਸੰਸਾ ਅੱਲਾਹ ਦੇ ਲਈ ਹੈ ਜੋ ਸਾਰੇ ਜਹਾਨਾਂ ਦਾ ਪਰਵਰਦਿਗਾਰ (ਪਾਲਨਹਾਰ) ਹੈ,ਬਹੁਤ ਰਹਿਮ ਕਰਨ ਵਾਲਾ ਵੱਡਾ ਮਿਹਰਬਾਨ ਹੈ। ਬਦਲੇ ਦੇ ਦਿਨ ਦਾ ਮਾਲਿਕ ਹੈ। ਜੋ ਚਾਹੁੰਦਾ ਹੈ ਉਹ ਕਰਦਾ ਹੈ। ਹੇ ਅੱਲਾਹ ਤੂੰ (ਸੱਚਾ) ਇਸ਼ਟ ਹੈਂ,ਤੇਰੇ

ਤੋਂ ਬਿਨਾਂ ਕੋਈ ਇਸ਼ਟ ਨਹੀਂ। ਤੂੰ ਦਾਤਾ ਹੈਂ ਅਤੇ ਬੇਪਰਵਾਹ ਹੈਂ ਅਤੇ ਅਸੀਂ (ਤੇਰੇ) ਮੋਹਤਾਜ ਅਤੇ ਫ਼ਕੀਰ (ਬੰਦੇ) ਹਾਂ ਸਾਡੇ 'ਤੇ ਬਾਰਿਸ਼ ਬਰਸਾ ਅਤੇ ਜਿਹੜੀ ਬਾਰਿਸ਼ ਤੂੰ ਨਾਜ਼ਿਲ ਫ਼ਰਮਾਏ ਉਸ ਨੂੰ ਸਾਡੇ ਲਈ ਇੱਕ ਮੁੱਦਤ ਤੱਕ ਤਾਕਤ ਅਤੇ (ਉਦੇਸ਼ ਤੱਕ) ਪਹੁੰਚਣ ਦਾ ਸਾਧਨ ਬਣਾ।"

(ਅਬੂ ਦਾਊਦ-1173,ਇਸਨੂੰ ਇਮਾਮ ਹਾਕਿਮ-1/268,
ਇਬਨੇ ਹੱਬਾਨ-604 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਇਸ ਤੋਂ ਪਤਾ ਲੱਗਿਆ ਹੈ ਕਿ ਸੱਯਦ-ਉਲ-ਮੁਰਸਲੀਨ (ਸ.) ਅਤੇ ਉਹਨਾਂ ਦੇ ਸਹਾਬਾ (ਰਜ਼ੀ.) ਵੀ ਆਪਣਾ ਦਾਤਾ ਸਿਰਫ਼ ਅੱਲਾਹ ਨੂੰ ਹੀ ਸਮਝਦੇ ਸਨ,ਉਹ ਉਸੇ ਦੇ ਦਰ ਦੇ ਮੋਹਤਾਜ,ਉਸੇ ਤੋਂ ਡਰਨ ਵਾਲੇ ਅਤੇ ਸਿੱਧੇ ਉਸੇ ਤੋਂ ਦੁਆਵਾਂ ਮੰਗਦੇ ਰਹੇ। ਕੁਰਆਨ ਮਜੀਦ ਨੇ ਵੀ ਇਸੇ ਅਕੀਦੇ ਦੀ ਸਿੱਖਿਆ ਦਿੱਤੀ ਹੈ। (ਫ਼ਾਤਿਰ 35/14 'ਤੇ 15) ਇਸ ਕਰਕੇ ਸਾਨੂੰ ਗੁਨੇਹਗਾਰਾਂ ਨੂੰ ਵੀ ਚਾਹੀਦਾ ਹੈ ਕਿਤਾਬ ਅਤੇ ਸੁੰਨਤ ਦੇ ਮੁਤਾਬਿਕ ਸਿਰਫ਼ ਅੱਲਾਹ ਨੂੰ ਹੀ ਆਪਣਾ ਦਾਤਾ ਮੰਨੀਏ ਅਤੇ ਉਸ ਤੋਂ ਹੀ ਸਿੱਧੇ ਦੁਆਵਾਂ ਮੰਗੀਏ। ਇਹੋ ਨਬੀ ਅਕਰਮ (ਸ.) ਨਾਲ ਸੱਚੀ ਮੁਹੱਬਤ ਅਤੇ ਉਹਨਾਂ ਦੇ ਅਨੁਸਰਣ ਦਾ ਮਤਲਬ ਹੈ।

ਹਜ਼ਰਤ ਅਨਸ (ਰਜ਼ੀ.) ਫ਼ਰਮਾਉਂਦੇ ਹਨ ਕਿ ਰਸੂਲੱਲਾਹ (ਸ.) ਨਮਾਜ਼ੇ ਇਸਤਿਸਕਾ ਤੋਂ ਇਲਾਵਾ ਕਿਸੇ ਦੁਆ ਵਿੱਚ ਆਪਣੇ ਦੋਵੇਂ ਹੱਥ ਨਹੀਂ ਚੁੱਕਦੇ ਸਨ। ਆਪ ਨੇ ਦੋਵੇਂ ਹੱਥ ਚੁੱਕੇ,ਹੱਥਾਂ ਨੂੰ ਲੰਬਾ ਕੀਤਾ ਇੱਥੋਂ ਤੱਕ ਕਿ ਬਗ਼ਲਾਂ ਦਿਖਾਈ ਦਿੱਤੀਆਂ।

(ਬੁਖ਼ਾਰੀ-1031 ਅਤੇ ਮੁਸਲਿਮ-895)

ਰਸੂਲੱਲਾਹ (ਸ.) ਬਾਰਿਸ਼ ਦੇ ਲਈ ਦੁਆ ਕਰ ਰਹੇ ਸਨ ਆਪ ਖੜ੍ਹੇ ਹੋਏ ਅਤੇ ਆਪ ਨੇ ਆਪਣੇ ਹੱਥਾਂ ਨੂੰ ਚਿਹਰੇ ਸਾਹਮਣੇ ਕੀਤਾ ਹੋਇਆ ਸੀ ਅਤੇ ਹੱਥ ਸਿਰ ਤੋਂ ਉੱਚੇ ਨਹੀਂ ਸਨ।

(ਅਬੂ ਦਾਊਦ-1168,ਇਸਨੂੰ ਇਮਾਮ ਇਬਨੇ ਹੱਬਾਨ-601,602 ਨੇ ਸਹੀ ਕਿਹਾ ਹੈ)

ਆਪ (ਸ.) ਦੇ ਹੱਥ ਅਸਮਾਨ ਵੱਲ ਪੁੱਠੇ ਸਨ।

(ਮੁਸਲਿਮ-895)

ਫਿਰ ਇਮਾਮ ਲੋਕਾਂ ਦੇ ਵੱਲ ਪਿੱਠ ਕਰਕੇ ਕਿਬਲਾ ਦੇ ਵੱਲ ਮੂੰਹ ਕਰ ਲਵੇ। (ਅਤੇ ਹੱਥ ਚੁੱਕ ਕੇ ਰੱਖੇ) ਅਤੇ ਹੇਠ ਲਿਖੀਆਂ ਦੁਆਵਾਂ ਬਹੁਤ ਨਿਮਰਤਾ ਨਾਲ ਰੋ-ਰੋ ਕੇ ਪੜ੍ਹੇ ਅਤੇ ਸਾਰੇ ਲੋਕ ਵੀ ਨਿਮਰਤਾ ਨਾਲ ਗਿੜ ਗਿੜਾਕੇ ਹੱਥਾਂ ਨੂੰ ਉਲਟਾ ਕਰਕੇ ਦੁਆ ਮੰਗਣ। ਦੁਆਵਾਂ ਇਹ ਹਨ:

﴿اَللّٰهُمَّ اسْقِنَا، اَللّٰهُمَّ اسْقِنَا، اَللّٰهُمَّ اسْقِنَا﴾

ਹੇ ਅੱਲਾਹ! ਸਾਨੂੰ ਪਾਣੀ ਪਿਲਾ, ਹੇ ਅੱਲਾਹ !ਸਾਨੂੰ ਪਾਣੀ ਪਿਲਾ, ਹੇ ਅੱਲਾਹ! ਸਾਨੂੰ ਪਾਣੀ ਪਿਲਾ।

(ਬੁਖ਼ਾਰੀ-1013)

(اَللّٰهُمَّ اسْقِنَا غَيْثًا مُغِيْثًا مَرِيْعًا نَافِعًا غَيْرَ ضَارٍّ عَاجِلًا غَيْرَ اٰجِلٍ)

"ਹੇ ਅੱਲਾਹ !ਸਾਨੂੰ ਪਾਣੀ ਪਿਲਾ, ਸਾਡੇ 'ਤੇ ਐਸੀ ਬਾਰਿਸ਼ ਕਰ ਜੋ ਸਾਡੀ ਪਿਆਸ ਬੁਝਾ ਦੇਵੇ,ਹਲਕੀ ਫ਼ੁਹਾਰ ਬਣ ਕੇ ਅਨਾਜ ਉਗਾਉਣ ਵਾਲੀ,ਲਾਭ ਦੇਣ ਵਾਲੀ ਹੋਵੇ ਨਾ ਕਿ ਹਾਨੀ ਪਹੁੰਚਾਉਣ ਵਾਲੀ,ਜਲਦੀ ਆਉਣ ਵਾਲੀ ਹੋਵੇ ਨਾ ਕਿ ਦੇਰ ਲਗਾਉਣ ਵਾਲੀ। "

(اَللّٰهُمَّ اَسْقِ عِبَادَكَ وَبَهَائِمَكَ وَانْشُرْ رَحْمَتَكَ وَاَحْيِ بَلَدَكَ الْمَيِّتَ)

"ਹੇ ਅੱਲਾਹ !ਆਪਣੇ ਬੰਦਿਆਂ ਅਤੇ ਜਾਨਵਰਾਂ ਨੂੰ ਪਾਣੀ ਪਿਲਾਕੇ ਰਜਾ ਦੇ, ਆਪਣੀ ਰਹਿਮਤ ਨੂੰ ਫੈਲਾ ਅਤੇ ਆਪਣੇ ਮੁਰਦਾ ਸ਼ਹਿਰਾਂ ਨੂੰ ਜੀਵਿਤ ਕਰਦੇ। "

(ਅਬੂ ਦਾਊਦ-1176,ਇਸਦੀ ਪ੍ਰਮਾਣਿਕਤਾ ਹਸਨ ਹੈ)

ਨਮਾਜ਼ ਇਸਤਿਸਕਾ ਵਿੱਚ ਇੱਕ ਅਹਿਮ ਮਸਲਾ ਚਾਦਰ ਦਾ ਪਲਟਣਾ ਹੈ। ਅਬਦੁੱਲਾਹ ਬਿਨ ਜ਼ੈਦ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਇਸਤਿਸਕਾ ਦੇ ਲਈ ਈਦਗਾਹ ਦੇ ਵੱਲ ਨਿਕਲੇ,ਆਪ ਨੇ ਆਪਣੀ ਪਿੱਠ ਲੋਕਾਂ ਦੇ ਵੱਲ ਕੀਤੀ ਅਤੇ ਕਿਬਲੇ ਦੇ ਵੱਲ ਮੂੰਹ ਕਰਕੇ ਦੁਆ ਕਰਨ ਲੱਗੇ ਅਤੇ ਫਿਰ ਆਪਣੀ ਚਾਦਰ ਨੂੰ ਪਲਟਿਆ। ਫਿਰ ਉਹਨਾਂ ਨੂੰ ਦੋ ਰਕਾਅਤਾਂ ਨਮਾਜ਼ ਪੜ੍ਹਾਈ ਅਤੇ ਉਸ ਵਿੱਚ ਉੱਚੀ ਅਵਾਜ਼ ਨਾਲ ਕਿਰਅਤ ਕੀਤੀ।

(ਬੁਖ਼ਾਰੀ-1025 ਅਤੇ ਮੁਸਲਿਮ-894)

ਆਪ (ਸ.) 'ਤੇ ਸਿਆਹ ਚਾਦਰ ਸੀ ਆਪ ਨੇ ਇਸਦਾ ਹੇਠਲਾ ਹਿੱਸਾ ਉੱਪਰ ਕਰਨਾ ਚਾਹਿਆ ਪਰ ਮੁਸ਼ਕਿਲ ਹੋਈ ਤਦ ਆਪ ਨੇ ਉਸ ਨੂੰ ਆਪਣੇ ਮੋਢਿਆਂ 'ਤੇ ਉਲਟ ਦਿੱਤਾ।

(ਅਬੂ ਦਾਊਦ-1164,ਇਸਨੂੰ ਇਮਾਮ ਇਬਨੇ ਖ਼ੁਜ਼ੈਮਾ-1416 ਅਤੇ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਭਾਵ ਚਾਦਰ ਪਲਟਦੇ ਸਮੇਂ ਚਾਦਰ ਦਾ ਸੱਜਾ ਸਿਰਾ ਖੱਬੇ ਮੋਢੇ 'ਤੇ ਅਤੇ ਖੱਬਾ ਸਿਰਾ ਸੱਜੇ ਮੋਢੇ 'ਤੇ ਪਾਇਆ।

ਰਸੂਲੱਲਾਹ (ਸ.) ਨੇ ਕਿਬਲੇ ਵੱਲ ਮੂੰਹ ਕਰਕੇ ਚਾਦਰ ਨੂੰ ਪਲਟਿਆ,ਉਸਦੇ ਅੰਦਰ ਦਾ ਹਿੱਸਾ ਬਾਹਰ ਦੇ ਵੱਲ ਕੀਤਾ ਅਤੇ ਸਹਾਬਾ ਕਿਰਾਮ (ਰਜ਼ੀ.) ਨੇ ਵੀ ਆਪ ਦੇ ਨਾਲ ਚਾਦਰ ਨੂੰ ਪਲਟਿਆ।

(ਮੁਸਨਦ ਅਹਿਮਦ-4/41,16579,ਇਸਨੂੰ ਇਬਨੇ ਦਕੀਕੁਲ ਈਦ ਨੇ ਸਹੀ ਕਿਹਾ ਹੈ)

ਨਬੀ ਅਕਰਮ (ਸ.) ਨੇ ਈਦ ਦੀ ਨਮਾਜ਼ ਦੀ ਤਰ੍ਹਾਂ ਲੋਕਾਂ ਨੂੰ ਦੋ ਰਕਾਅਤਾਂ ਨਮਾਜ਼ੇ ਇਸਤਿਸਕਾ ਪੜ੍ਹਾਈ।

(ਤਿਰਮਿਜ਼ੀ-55 ਅਤੇ ਅਬੂ ਦਾਊਦ-1165,ਇਸਨੂੰ ਇਮਾਮ ਤਿਰਮਿਜ਼ੀ,ਇਮਾਮ ਇਬਨੇ ਖ਼ੁਜ਼ੈਮਾ-1405 ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

ਹਜ਼ਰਤ ਅਬਦੁੱਲਾਹ ਬਿਨ ਜ਼ੈਦ ਬਿਨ ਆਸਿਮੁਲ ਮਾਜ਼ਨੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਖ਼ੁਤਬੇ ਤੋਂ ਪਹਿਲਾਂ ਨਮਾਜ਼ ਪੜ੍ਹਾਈ।

(ਮੁਸਨਦ ਇਮਾਮ ਅਹਿਮਦ-4/16580)

ਉਲਮਾ ਦਾ ਅਮਲ ਇਸੇ 'ਤੇ ਹੈ ਪਰ ਖ਼ੁਤਬਾ ਨਮਾਜ਼ ਤੋਂ ਪਹਿਲਾਂ ਵੀ ਜਾਇਜ਼ ਹੈ।

(ਇਬਨੇ ਖ਼ੁਜ਼ੈਮਾ-1407)

ਹਜ਼ਰਤ ਅਬਦੁੱਲਾਹ ਬਿਨ ਯਜ਼ੀਦ ਅਨਸਾਰੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਦੋ ਰਕਾਅਤਾਂ (ਇਸਤਿਸਕਾ) ਦੀਆਂ ਪੜ੍ਹਾਈਆ ਅਤੇ ਉਹਨਾਂ ਵਿੱਚ ਤਿਲਾਵਤ ਉੱਚੀ ਅਵਾਜ਼ ਨਾਲ ਕੀਤੀ ਅਤੇ ਨਮਾਜ਼ੇ ਇਸਤਿਸਕਾ ਅਜ਼ਾਨ ਅਤੇ ਇਕਾਮਤ ਤੋਂ ਬਿਨਾਂ ਪੜ੍ਹਾਈ।

(ਬੁਖ਼ਾਰੀ-1022)

ਇਬਨੇ ਬੱਤਾਲ ਨੇ ਕਿਹਾ ਕਿ ਉਲਮਾ ਦੀ ਇਸ ਗੱਲ 'ਤੇ ਸਹਿਮਤੀ ਹੈ ਕਿ ਨਮਾਜ਼ੇ ਇਸਤਿਸਕਾ ਵਿੱਚ ਅਜ਼ਾਨ ਅਤੇ ਇਕਾਮਤ ਨਹੀਂ ਹੈ।

***

# ਨਮਾਜ਼ੇ ਇਸ਼ਰਾਕ ਅਤੇ ਚਾਸ਼ਤ (ਜ਼ੁਹਾ)

ਜ਼ੁਹਾ ਦਾ ਅਰਥ ਹੈ ਦਿਨ ਦਾ ਚੜ੍ਹਨਾ ਅਤੇ ਇਸ਼ਰਾਕ ਦਾ ਅਰਥ ਹੈ ਸੂਰਜ ਦਾ ਨਿਕਲਣਾ। ਇਸ ਲਈ ਜਦੋਂ ਸੂਰਜ ਨਿਕਲ ਕੇ ਇੱਕ ਨੇਜ਼ੇ ਬਰਾਬਰ ਉੱਚਾ ਹੋ ਜਾਵੇ ਤਾਂ ਉਸ ਸਮੇਂ ਨਫ਼ਲਾਂ ਦਾ ਪੜ੍ਹਨਾ ਨਮਾਜ਼ੇ ਇਸ਼ਰਾਕ ਕਹਿਲਾਉਂਦਾ ਹੈ। ਹਜ਼ਰਤ ਜ਼ੈਦ ਬਿਨ ਅਰਕਮ (ਰਜ਼ੀ.) ਤੋਂ ਮਰਵੀ ਹਦੀਸ ਵਿੱਚ ਇਸ ਨਮਾਜ਼ ਨੂੰ ਸਲਾਤੁਲ ਅੱਵਾਬੀਨ ਵੀ ਕਿਹਾ ਗਿਆ ਹੈ। (ਭਾਵ ਅੱਲਾਹ ਤਆਲਾ ਦੇ ਵੱਲ ਸਮਰਪਣ ਕਰਨ ਵਾਲਿਆਂ ਦੀ ਨਮਾਜ਼)

ਹਜ਼ਰਤ ਜ਼ੈਦ ਬਿਨ ਅਰਕਮ (ਰਜ਼ੀ.) ਨੇ ਕੁੱਝ ਲੋਕਾਂ ਨੂੰ ਜ਼ੁਹਾ ਦੀ ਨਮਾਜ਼ ਪੜ੍ਹਦੇ ਦੇਖਿਆ ਤਾਂ ਕਿਹਾ ਕਿ ਨਬੀ ਅਕਰਮ (ਸ.) ਨੇ ਫ਼ਰਮਾਇਆ ਕਿ "ਅੱਵਾਬੀਨ ਦੀ ਨਮਾਜ਼ ਦਾ ਸਮਾਂ ਉਹ ਹੈ ਜਿਸ ਸਮੇਂ ਊਠ ਦੇ ਬੱਚੇ ਦੇ ਪੈਰ ਗਰਮ ਹੋਣ।

(ਮੁਸਲਿਮ-748)

ਮਗ਼ਰਿਬ ਅਤੇ ਇਸ਼ਾ ਦੇ ਵਿਚਾਲੇ ਪੜ੍ਹੀ ਜਾਣ ਵਾਲੀ ਨਮਾਜ਼ ਨੂੰ ਜਿਸ ਰਵਾਇਤ ਵਿੱਚ ਸਲਾਤੁਲ ਅੱਵਾਬੀਨ ਕਿਹਾ ਗਿਆ ਹੈ ਉਹ ਰਵਾਇਤ ਮੁਰਸਲ ਭਾਵ ਜ਼ਈਫ਼ ਹੈ।

ਹਜ਼ਰਤ ਅਬੂ ਜ਼ਰ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਹਰ ਆਦਮੀ 'ਤੇ ਲਾਜ਼ਿਮ ਹੈ ਕਿ ਆਪਣੇ (ਸਰੀਰ ਦੇ) ਹਰ ਬੰਦ (ਜੋੜ) ਦੇ ਬਦਲੇ ਸਦਕਾ ਖ਼ੈਰਾਤ ਕਰੇ। ਇਸ ਲਈ ਸੁਬਹਾਨ ਅੱਲਾਹ ਕਹਿਣਾ ਸਦਕਾ ਹੈ,ਅਲਹਮਦੁ ਲਿੱਲਾਹ ਕਹਿਣਾ ਸਦਕਾ ਹੈ,ਲਾਇਲਾਹਾ ਇਲੱਲਾਹ ਕਹਿਣਾ ਸਦਕਾ ਹੈ,ਅੱਲਾਹੁ ਅਕਬਰ ਕਹਿਣਾ ਸਦਕਾ ਹੈ,ਨੇਕੀ ਦਾ ਆਦੇਸ਼ ਦੇਣਾ ਸਦਕਾ ਹੈ ਅਤੇ ਬੁਰੀ ਗੱਲ ਤੋਂ ਰੋਕ ਦੇਣਾ ਵੀ ਸਦਕਾ ਹੈ ਅਤੇ ਇਹਨਾਂ ਸਾਰੀਆਂ ਚੀਜ਼ਾਂ ਤੋਂ ਜ਼ੁਹਾ ਦੀਆਂ ਦੋ ਰਕਾਅਤਾਂ ਕਾਫ਼ੀ ਹਨ।"

(ਮੁਸਲਿਮ-720)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਅੱਲਾਹ ਤਆਲਾ ਫ਼ਰਮਾਉਂਦਾ ਹੈ !ਹੇ ਆਦਮ ਦੇ ਬੇਟੇ ਸਿਰਫ਼ ਮੇਰੇ ਲਈ ਚਾਰ ਰਕਾਅਤਾਂ ਦਿਨ ਦੇ ਪਹਿਲੇ ਸਮੇਂ ਵਿੱਚ ਪੜ੍ਹ (ਭਾਵ ਇਸ਼ਰਾਕ ਦੀਆਂ) ਮੈਂ ਤੁਹਾਨੂੰ ਉਸ ਦਿਨ ਦੀ ਸ਼ਾਮ ਤੱਕ ਕਿਫ਼ਾਇਤ ਕਰਾਂਗਾ।"

(ਅਬੂ ਦਾਊਦ-1289 ਅਤੇ ਤਿਰਮਿਜ਼ੀ-474,ਹਾਫ਼ਿਜ਼ ਜ਼ਹਬੀ ਨੇ ਇਸਨੂੰ ਹਸਨ ਅਤੇ ਸਸ਼ਕਤ ਪ੍ਰਮਾਣਿਕਤਾ ਵਾਲੀ ਜਦੋਂ ਕਿ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਕਿਫ਼ਾਇਤ ਦਾ ਇੱਕ ਅਰਥ ਇਹ ਵੀ ਹੈ ਕਿ ਤੇਰੇ ਕੰਮ ਸੰਵਾਰਾਂਗਾ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਹਜ਼ਰਤ ਮੁਆਜ਼ਹ (ਰਜ਼ੀ.) ਨੇ ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਤੋਂ ਪੁੱਛਿਆ ਕਿ ਰਸੂਲੱਲਾਹ (ਸ.) ਜ਼ੁਹਾ ਦੀ ਨਮਾਜ਼ ਦੀਆਂ ਕਿੰਨੀਆਂ ਰਕਾਅਤਾਂ ਪੜ੍ਹਦੇ ਸਨ? ਹਜ਼ਰਤ ਆਇਸ਼ਾ (ਰਜ਼ੀ.) ਨੇ ਕਿਹਾ:"ਚਾਰ ਰਕਾਅਤਾਂ ਅਤੇ ਜਿਸ ਕਦਰ ਅੱਲਾਹ ਤਆਲਾ ਚਾਹੁੰਦਾ ਆਪ (ਇਸ ਤੋਂ) ਵੱਧ (ਵੀ) ਪੜ੍ਹਦੇ।"

(ਮੁਸਲਿਮ-719)

ਹਜ਼ਰਤ ਉੱਮੇ-ਹਾਨੀ (ਰਜ਼ੀ.) ਫ਼ਰਮਾਉਂਦੀ ਹਨ:ਰਸੂਲੱਲਾਹ (ਸ.) ਨੇ ਮੱਕਾ ਫ਼ਤਿਹ ਦੇ ਦਿਨ ਗ਼ੁਸਲ ਕੀਤਾ ਅਤੇ ਅੱਠ ਰਕਾਅਤਾਂ ਜ਼ੁਹਾ ਦੀ ਨਮਾਜ਼ ਦੀਆਂ ਪੜ੍ਹੀਆਂ।

(ਬੁਖ਼ਾਰੀ-1176 ਅਤੇ ਮੁਸਲਿਮ-336)

ਇੱਥੋਂ ਇਹ ਪਤਾ ਲੱਗਦਾ ਹੈ ਕਿ ਚਾਸ਼ਤ (ਜ਼ੁਹਾ) ਦੀਆਂ ਰਕਾਅਤਾਂ ਦੋ,ਚਾਰ ਜਾਂ ਅੱਠ ਹਨ।

ਹਜ਼ਰਤ ਅਬੂ ਹੁਰੈਰਹ (ਰਜ਼ੀ.) ਨੇ ਫ਼ਰਮਾਇਆ:"ਮੈਨੂੰ ਮੇਰੇ ਪਿਆਰੇ ਦੋਸਤ ਨਬੀ ਅਕਰਮ (ਸ.) ਨੇ ਤਿੰਨ ਚੀਜ਼ਾਂ ਦੀ ਵਸੀਅਤ ਕੀਤੀ,ਜਦੋਂ ਤੱਕ ਮੈਂ ਜੀਵਿਤ ਰਹਾਂਗਾ ਇਹਨਾਂ ਨੂੰ ਨਹੀਂ ਛੱਡਾਂਗਾ:ਹਰ (ਅਰਬੀ) ਮਹੀਨੇ (ਵਿੱਚ 13,14 ਅਤੇ 15 ਤਾਰੀਖ) ਦੇ ਤਿੰਨ ਰੋਜ਼ੇ,ਚਾਸ਼ਤ ਦੀਆਂ ਦੋ ਰਕਾਅਤਾਂ ਅਤੇ ਸੌਣ ਤੋਂ ਪਹਿਲਾਂ ਵਿਤਰ ਪੜ੍ਹਨਾ।"

(ਬੁਖ਼ਾਰੀ-1178 ਅਤੇ ਮੁਸਲਿਮ-721)

ਉਮੁਲ ਮੋਮਿਨੀਨ (ਮੋਮਿਨਾਂ ਦੀ ਮਾਂ) ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਇੱਕ ਕੰਮ ਨੂੰ ਕਰਨਾ ਛੱਡ ਦਿੰਦੇ ਭਾਵੇਂ ਆਪ ਨੂੰ ਉਸਦਾ ਕਰਨਾ ਪਸੰਦ ਹੁੰਦਾ ਸੀ,ਆਪ ਇਸ ਗੱਲ ਤੋਂ ਡਰਦੇ ਸੀ ਕਿ ਇੰਝ ਨਾ ਹੋਵੇ ਕਿ ਲੋਕ ਉਸ ਕੰਮ ਨੂੰ ਕਰਨ ਲੱਗ ਜਾਣ ਫਿਰ ਉਹ ਉਹਨਾਂ 'ਤੇ ਫ਼ਰਜ਼ ਹੋ ਜਾਵੇ।

(ਬੁਖ਼ਾਰੀ-128 ਅਤੇ ਮੁਸਲਿਮ-718)

ਰਸੂਲੱਲਾਹ (ਸ.) ਦੀ ਮੌਤ ਤੋਂ ਬਾਦ ਨਮਾਜ਼ੇ ਚਾਸ਼ਤ ਦੇ ਫ਼ਰਜ਼ ਹੋਣ ਦਾ ਡਰ ਖ਼ਤਮ ਹੋ ਗਿਆ,ਜਿਸ ਡਰ ਦੇ ਕਾਰਨ ਰਸੂਲ ਅਕਰਮ (ਸ.) ਕਦੇ ਚਾਸ਼ਤ ਦੀ ਨਮਾਜ਼ ਪੜ੍ਹਦੇ ਅਤੇ ਕਦੇ ਨਾ ਪੜ੍ਹਦੇ। ਹੁਣ ਇਹ ਨਮਾਜ਼ ਸਾਡੇ ਲਈ ਮੁਸਤਹਬ ਹੈ।

## ਫ਼ਜਰ ਦੀ ਨਮਾਜ਼ ਤੋਂ ਬਾਦ ਮਸਜਿਦ ਵਿੱਚ ਬੈਠਣਾ ਅਤੇ ਸੂਰਜ ਨਿਕਲਣ ਤੋਂ ਬਾਦ ਦੋ ਰਕਾਅਤਾਂ ਪੜ੍ਹਨਾ:

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਨੇ ਫ਼ਜਰ ਦੀ ਨਮਾਜ਼ ਜਮਾਅਤ ਨਾਲ ਪੜ੍ਹੀ ਫਿਰ ਸੂਰਜ ਨਿਕਲਣ ਤੱਕ ਬੈਠਿਆ ਅਤੇ ਅੱਲਾਹ ਦਾ ਜ਼ਿਕਰ ਕਰਦਾ ਰਿਹਾ (ਸੂਰਜ

ਨਿਕਲਣ ਤੋਂ ਬਾਦ) ਦੋ ਰਕਾਅਤ ਨਮਾਜ਼ ਪੜ੍ਹੀ ਉਸਦੇ ਲਈ ਹੱਜ ਅਤੇ ਉਮਰਹ ਦੇ ਬਰਾਬਰ ਸਵਾਬ ਹੈ" ਆਪ (ਸ.) ਨੇ ਫ਼ਰਮਾਇਆ:"ਪੂਰੇ ਹੱਜ ਅਤੇ ਉਮਰਹ ਦਾ,ਪੂਰੇ ਹੱਜ ਅਤੇ ਉਮਰਹ ਦਾ, ਪੂਰੇ ਹੱਜ ਅਤੇ ਉਮਰਹ ਦਾ।"

(ਤਿਰਮਿਜ਼ੀ-586)

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਤੋਂ ਰਵਾਇਤ ਹੈ ਕਿ"ਰਸੂਲੱਲਾਹ (ਸ.) ਜਦੋਂ ਫ਼ਜਰ ਦੀ ਨਮਾਜ਼ ਅਦਾ ਕਰਦੇ ਤਾਂ ਸੂਰਜ ਦੇ ਨਿਕਲਣ ਤੱਕ ਮਸਜਿਦ ਵਿੱਚ ਬੈਠਦੇ,ਜਦੋਂ ਸੂਰਜ ਨਿਕਲਦਾ ਹੁੰਦਾ ਤਾਂ ਆਪ ਜਾਣ ਦੇ ਲਈ ਖੜ੍ਹੇ ਹੁੰਦੇ।"

(ਮੁਸਲਿਮ-670)

***

# ਸਲਾਤੁਲ ਤੋਬਾ
# (ਤੋਬਾ ਲਈ ਨਮਾਜ਼)

ਹਜ਼ਰਤ ਅਬੂ ਬਕਰ (ਰਜ਼ੀ.) ਤੋਂ ਰਵਾਇਤ ਹੈ ਕਿ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਆਦਮੀ ਕੋਈ ਗੁਨਾਹ ਕਰਦਾ ਹੈ,ਫਿਰ ਵਜ਼ੂ ਕਰਦਾ ਹੈ ਅਤੇ ਦੋ ਰਕਾਅਤ ਨਮਾਜ਼ ਪੜ੍ਹ ਕੇ ਅੱਲਾਹ ਤਆਲਾ ਤੋਂ ਬਖ਼ਸ਼ਿਸ਼ ਚਾਹੁੰਦਾ ਹੈ ਤਦ ਅੱਲਾਹ ਤਆਲਾ ਉਸਨੂੰ ਮੁਆਫ਼ ਕਰ ਦਿੰਦਾ ਹੈ।"

(ਅਬੂ ਦਾਊਦ-1521 ਅਤੇ ਤਿਰਮਿਜ਼ੀ-406,ਇਸਨੂੰ ਤਿਰਮਿਜ਼ੀ ਨੇ ਹਸਨ ਕਿਹਾ ਹੈ)

# ਲੈਲਾਤੁਲ ਕਦਰ ਦੇ ਨਫ਼ਲ (ਸ਼ਬੇ ਕਦਰ)

ਰਸੂਲੱਲਾਹ (ਸ.) ਨੇ ਫ਼ਰਮਾਇਆ ਜਿਸਨੇ ਲੈਲਾਤੁਲ ਕਦਰ ਵਿੱਚ ਈਮਾਨ ਅਤੇ ਸਵਾਬ ਦੀ ਨੀਅਤ ਨਾਲ ਕਿਆਮ ਕੀਤਾ ਉਸਦੇ ਪਹਿਲੇ ਸਾਰੇ ਗੁਨਾਹ ਮੁਆਫ਼ ਕਰ ਦਿੱਤੇ ਜਾਣਗੇ।

(ਬੁਖ਼ਾਰੀ-35 ਅਤੇ ਮੁਸਲਿਮ-760)

# ਪੰਦਰਵੀਂ ਸ਼ਾਬਾਨ ਦੇ ਨਫ਼ਲ

ਪੰਦਰਵੀਂ ਸ਼ਾਬਾਨ ਦੀ ਰਾਤ (ਸ਼ਬੇ ਬਰਾਅਤ) ਦੇ ਨਫ਼ਲਾਂ ਦੇ ਲਈ ਕਿਆਮ ਕਰਨਾ ਅਤੇ ਜਾਗਣ ਦਾ ਅਹਿਤਮਾਮ ਕਰਨਾ ਸਹੀ ਹਦੀਸਾਂ ਤੋਂ ਸਾਬਤ ਨਹੀਂ ਹੈ। ਇਸੇ ਤਰ੍ਹਾਂ ਪੰਦਰਾਂ ਸ਼ਾਬਾਨ ਨੂੰ ਰੋਜ਼ਾ ਰੱਖਣ ਵਾਲੀ ਰਵਾਇਤ ਸਖ਼ਤ ਜ਼ਈਫ਼ ਹੈ।

***

# ਜਨਾਜ਼ੇ ਦੇ ਆਦੇਸ਼

**ਬਿਮਾਰ ਦਾ ਹਾਲ ਪੁੱਛਣਾ:**

ਰਸੂਲੱਲਾਹ (ਸ.) ਨੇ ਫ਼ਰਮਾਇਆ: "ਮੁਸਲਮਾਨ ਦੇ ਮੁਸਲਮਾਨ ਉੱਤੇ ਪੰਜ ਹੱਕ ਹਨ: (1) ਜਦੋਂ ਮਿਲੇ ਤਾਂ ਉਸਨੂੰ ਸਲਾਮ ਕਹੇ ਜਾਂ ਉਸਦੇ ਸਲਾਮ ਦਾ ਜਵਾਬ ਦੇਵੇ।(2) ਜਦੋਂ ਬਿਮਾਰ ਹੋਵੇ ਤਾਂ ਉਸਦਾ ਹਾਲ ਪੁੱਛੇ।(3) ਜਦੋਂ ਮਰ ਜਾਵੇ ਤਾਂ ਉਸਦਾ ਜਨਾਜ਼ਾ ਪੜ੍ਹੇ।(4) ਜਦੋਂ ਦਾਅਵਤ ਦੇਵੇ ਤਾਂ ਉਸਨੂੰ ਕਬੂਲ ਕਰੇ।(5) ਜੇਕਰ ਉਹ ਛਿੱਕ 'ਤੇ (ਅਲ ਹਮਦੁਲਿੱਲਾਹ) ਕਹੇ,ਤਦ ਜਵਾਬ ਵਿੱਚ (ਯਰਹਮੁ-ਕੱਲਾਹ) ਕਹੇ।"

(ਬੁਖ਼ਾਰੀ-1240 ਅਤੇ ਮੁਸਲਿਮ-2162)

ਹਜ਼ਰਤ ਅਲੀ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਮੁਸਲਮਾਨ ਦੂਸਰੇ ਮੁਸਲਮਾਨ ਦਾ ਦਿਨ ਦੇ ਪਹਿਲੇ ਹਿੱਸੇ ਵਿੱਚ (ਦੁਪਹਿਰ ਤੋਂ ਪਹਿਲਾਂ) ਹਾਲ ਪਤਾ ਕਰਦਾ ਹੈ ਤਾਂ ਸੱਤਰ ਹਜ਼ਾਰ ਫ਼ਰਿਸ਼ਤੇ ਉਸਦੇ ਲਈ ਸ਼ਾਮ ਤੱਕ ਰਹਿਮਤ ਅਤੇ ਮਗ਼ਫ਼ਿਰਤ ਦੀ ਦੁਆ ਕਰਦੇ ਹਨ ਅਤੇ ਜੋ ਮੁਸਲਮਾਨ ਦਿਨ ਦੇ ਆਖ਼ਰੀ ਹਿੱਸੇ ਵਿੱਚ (ਦੁਪਹਿਰ ਤੋਂ ਬਾਦ) ਹਾਲ ਪਤਾ ਕਰਦਾ ਹੈ ਤਾਂ ਸੱਤਰ ਹਜ਼ਾਰ ਫ਼ਰਿਸ਼ਤੇ ਉਸਦੇ ਲਈ ਸਵੇਰ ਤੱਕ ਰਹਿਮਤ ਅਤੇ ਮਗ਼ਫ਼ਿਰਤ ਦੀ ਦੁਆ ਕਰਦੇ ਹਨ ਹੋਰ ਉਸਦੇ ਲਈ ਜੰਨਤ ਵਿੱਚ ਬਾਗ਼ ਹਨ।"

(ਤਿਰਮਿਜ਼ੀ-969 ਅਤੇ ਅਬੂ ਦਾਊਦ-3099,ਇਸਨੂੰ ਇਬਨੇ ਹੱਬਾਨ-710,ਇਮਾਮ ਹਾਕਿਮ-1/341,342 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਨਬੀ (ਸ.) ਨੇ ਫ਼ਰਮਾਇਆ:"ਮੁਸਲਮਾਨ ਜਦੋਂ ਮੁਸਲਮਾਨ ਭਰਾ ਦੀ ਤੀਮਾਰਦਾਰੀ ਦੇ ਲਈ ਜਾਂਦਾ ਹੈ ਤਦ ਉਹ ਵਾਪਸ ਮੁੜਨ ਤੱਕ ਜੰਨਤ ਦੇ ਮੇਵੇ ਚੁਣਦਾ ਹੈ।"

(ਮੁਸਲਿਮ-2568)

**ਬਿਮਾਰੀ ਨਾਲ ਗੁਨਾਹ ਦੂਰ ਹੁੰਦੇ ਹਨ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਅੱਲਾਹ ਤਆਲਾ ਜਿਸ ਵਿਅਕਤੀ ਦੇ ਨਾਲ ਭਲਾਈ ਦਾ ਇਰਾਦਾ ਕਰਦਾ ਹੈ ਉਸ ਨੂੰ ਤਕਲੀਫ਼ ਦਾ ਸ਼ਿਕਾਰ ਕਰ ਦਿੰਦਾ ਹੈ।"

(ਬੁਖ਼ਾਰੀ-5645)

ਆਪ (ਸ.) ਨੇ ਫ਼ਰਮਾਇਆ:"ਮੁਸਲਮਾਨ ਨੂੰ ਰੰਜ,ਦੁੱਖ ਅਤੇ ਗ਼ਮ ਪਹੁੰਚਦਾ ਹੈ ਇੱਥੋਂ ਤੱਕ ਕਿ ਜੇਕਰ ਉਸਨੂੰ ਕੰਡਾ (ਵੀ) ਲੱਗਦਾ ਹੈ ਤਦ ਉਹ ਤਕਲੀਫ਼ ਉਸਦੇ ਗੁਨਾਹਾਂ ਦਾ ਕੱਫ਼ਾਰਾ ਬਣ ਜਾਂਦੀ ਹੈ।"

(ਬੁਖ਼ਾਰੀ-5640 ਅਤੇ ਮੁਸਲਿਮ-2572)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਕਿਸੇ ਮੁਸਲਮਾਨ ਨੂੰ ਕੋਈ ਤਕਲੀਫ਼ ਪਹੁੰਚਦੀ ਹੈ ਤਾਂ ਅੱਲਾਹ ਤਆਲਾ ਉਸਦੇ ਗੁਨਾਹਾਂ ਨੂੰ ਇਸ ਤਰ੍ਹਾਂ ਮਿਟਾਉਂਦਾ ਹੈ ਜਿਵੇਂ ਦਰੱਖ਼ਤ ਦੇ ਪੱਤੇ ਝੜ੍ਹਦੇ ਹਨ।

(ਬੁਖ਼ਾਰੀ-5647 ਅਤੇ ਮੁਸਲਿਮ-2571)

ਨਬੀ (ਸ.) ਨੇ ਫ਼ਰਮਾਇਆ:"ਬੁਖ਼ਾਰ (ਹੋ ਜਾਵੇ ਤਾਂ ਉਸ) ਨੂੰ ਬੁਰਾ ਨਾ ਕਹੋ ਕਿਉਂਕਿ ਬੁਖ਼ਾਰ ਆਦਮੀ ਦੇ ਗੁਨਾਹ ਇਸ ਤਰ੍ਹਾਂ ਦੂਰ ਕਰਦਾ ਹੈ ਜਿਵੇਂ ਭੱਠੀ ਲੋਹੇ ਦੀ ਮੈਲ ਨੂੰ ਦੂਰ ਕਰਦੀ ਹੈ।"

(ਮੁਸਲਿਮ-2575)

ਨਬੀ (ਸ.) ਦਾ ਇਰਸ਼ਾਦ ਹੈ:"ਅੱਲਾਹ ਤਆਲਾ ਮੁਸਾਫ਼ਿਰ ਅਤੇ ਮਰੀਜ਼ ਨੂੰ ਉਹਨਾਂ ਆਮਲਾਂ ਦੇ ਬਰਾਬਰ ਅਜਰ ਦਿੰਦਾ ਹੈ ਜਿਹੜੇ ਉਹ ਘਰ ਵਿੱਚ ਜਾਂ ਤੰਦਰੁਸਤੀ ਦੀ ਹਾਲਤ ਵਿੱਚ ਕਰਿਆ ਕਰਦਾ ਸੀ।"

(ਬੁਖ਼ਾਰੀ-2996

**ਬਿਮਾਰੀ ਵਿੱਚ ਸਬਰ ਦੀ ਮਹੱਤਤਾ:**

ਨਬੀ (ਸ.) ਨੇ ਫ਼ਰਮਾਇਆ ਕਿ ਅੱਲਾਹ ਤਆਲਾ ਫ਼ਰਮਾਉਂਦਾ ਹੈ:"ਜਦੋਂ ਮੈਂ ਕਿਸੇ ਬੰਦੇ ਨੂੰ ਉਸਦੀਆਂ ਦੋ ਮਹਿਬੂਬ ਚੀਜ਼ਾਂ (ਅੱਖਾਂ) ਵਿੱਚ ਅਜ਼ਮਾਉਂਦਾ ਹਾਂ (ਉਸਨੂੰ ਅੱਖਾਂ ਦੀ ਰੋਸ਼ਨੀ ਤੋਂ ਵਾਂਝੇ ਕਰਦਾ ਹਾਂ) ਫਿਰ ਜੇਕਰ ਉਹ ਸਬਰ ਕਰੇ ਤਾਂ ਉਸਦੇ ਬਦਲੇ ਮੈਂ ਉਸਨੂੰ ਜੰਨਤ ਦੇਵਾਂਗਾ।"

(ਬੁਖ਼ਾਰੀ-5653)

ਅਤਾਅ ਰਵਾਇਤ ਕਰਦੇ ਹਨ ਕਿ ਮੈਨੂੰ ਹਜ਼ਰਤ ਇਬਨੇ ਅੱਬਾਸ (ਰਜ਼ੀ.) ਨੇ ਕਿਹਾ ਕੀ ਮੈਂ ਤੁਹਾਨੂੰ ਜੰਨਤੀ ਔਰਤ ਦਿਖਾਵਾਂ? ਮੈਂ ਕਿਹਾ ਦਿਖਾਓ। ਤਦ ਇਬਨੇ ਅੱਬਾਸ (ਰਜ਼ੀ.) ਨੇ ਫ਼ਰਮਾਇਆ ਕਿ ਰਸੂਲੱਲਾਹ (ਸ.) ਦੇ ਕੋਲ ਇੱਕ ਕਾਲੀ ਔਰਤ ਆਈ ਅਤੇ ਅਰਜ਼ ਕੀਤਾ ਕਿ ਮੈਨੂੰ ਮਿਰਗੀ ਦਾ ਦੌਰਾ ਪੈਂਦਾ ਹੈ ਅਤੇ ਮੇਰਾ ਸਤਰ ਖੁੱਲ੍ਹ ਜਾਂਦਾ ਹੈ,ਆਪ ਮੇਰੇ ਲਈ ਅੱਲਾਹ ਤੋਂ ਦੁਆ ਕਰੋ। ਆਪ (ਸ.) ਨੇ ਫ਼ਰਮਾਇਆ: "ਜੇਕਰ ਤੂੰ ਸਬਰ ਕਰੇਂਗੀ ਤਦ ਤੇਰੇ ਲਈ ਜੰਨਤ ਹੈ ਜੇਕਰ ਚਾਹੇਂ ਤਾਂ ਦੁਆ ਕਰ ਦਿੰਦਾ ਹਾਂ।" ਉਹ ਕਹਿਣ ਲੱਗੀ " ਮੈਂ ਸਬਰ ਕਰਾਂਗੀ" ਫਿਰ ਕਿਹਾ ਮੇਰਾ ਸਤਰ ਖੁੱਲ੍ਹ ਜਾਂਦਾ ਹੈ ਅੱਲਾਹ ਤੋਂ ਦੁਆ ਕਰੋ ਕਿ ਇਹ ਨਾ ਖੁੱਲ੍ਹੇ। (ਤਾਂ ਜੋ ਮੈਂ ਬੇਪਰਦਾ ਨਾ ਹੋਵਾਂ)" ਇਸ ਤਰ੍ਹਾਂ ਆਪ (ਸ.) ਨੇ ਉਸਦੇ ਲਈ ਦੁਆ ਕੀਤੀ।

(ਬੁਖ਼ਾਰੀ-5652 ਅਤੇ ਮੁਸਲਿਮ-25766)

**ਮਰੀਜ਼ ਦੇ ਲਈ ਦੁਆਵਾਂ:**

ਜਦੋਂ ਮਰੀਜ਼ ਦੀ ਖ਼ਬਰ ਲੈਣ ਲਈ ਜਾਓ ਤਾਂ ਰਸੂਲੱਲਾਹ (ਸ.) ਦੀ ਮੁਬਾਰਕ ਜ਼ੁਬਾਨ ਵਿੱਚੋਂ ਨਿਕਲੀਆਂ ਹੋਈਆਂ ਹੇਠ ਲਿਖੀਆਂ ਦੁਆਵਾਂ ਉਸਦੇ ਹੱਕ ਵਿੱਚ ਕਰੋ:

**ਪਹਿਲੀ ਦੁਆ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਆਪਣੇ ਮੁਸਲਮਾਨ ਭਰਾ ਦੀ ਤੀਮਾਰਦਾਰੀ ਦੇ ਲਈ ਜਾਂਦਾ ਹੈ ਅਤੇ ਉਸਦੇ ਸਿਰ ਦੇ ਕੋਲ ਬੈਠ ਕੇ ਸੱਤ ਵਾਰ ਇਹ ਵਾਕ ਪੜ੍ਹਦਾ ਹੈ ਤਾਂ ਉਹ ਠੀਕ ਹੋ ਜਾਂਦਾ ਹੈ ਜਾਂ ਇਹ ਕਿ ਉਸਦੀ ਮੌਤ ਦਾ ਸਮਾਂ ਹੀ ਆ ਚੁੱਕਿਆ ਹੋਵੇ।"

(اَسْأَلُ اللهَ الْعَظِيْمَ رَبَّ الْعَرْشِ الْعَظِيْمِ اَنْ يَّشْفِيَكَ)

"ਮੈਂ !ਮਹਾਨ ਅਤੇ ਉੱਚੇ ਅੱਲਾਹ,ਅਰਸ਼ੇ ਅਜ਼ੀਮ ਦੇ ਰੱਬ ਤੋਂ ਸਵਾਲ ਕਰਦਾ ਹਾਂ ਕਿ ਤੁਹਾਨੂੰ ਸ਼ਿਫ਼ਾ ਨਾਲ ਨਿਵਾਜ਼ੇ।"

(ਅਬੂ ਦਾਊਦ-3106,ਇਸਨੂੰ ਇਬਨੇ ਹੱਬਾਨ,ਇਮਾਮ ਹਾਕਿਮ-1/342,4/416 ਅਤੇ ਇਮਾਮ ਨੋਵੀ ਨੇ ਸਹੀ ਕਿਹਾ ਹੈ)

**ਦੂਸਰੀ ਦੁਆ:**

ਰਸੂਲੱਲਾਹ (ਸ.) ਇੱਕ ਆਰਾਬੀ (ਪੇਂਡੂ) ਦੀ ਖ਼ਬਰ ਸਾਰ ਲੈਣ ਲਈ ਗਏ ਅਤੇ ਉਸਨੂੰ ਇਹ ਵਾਕ ਕਹੇ:

(لَا بَأْسَ طَهُوْرٌ اِنْ شَآءَ اللهُ)

"ਡਰ ਨਾ (ਗ਼ਮ ਨਾ ਕਰ) ਜੇਕਰ ਅੱਲਾਹ ਨੇ ਚਾਹਿਆ ਤਾਂ (ਇਹੋ ਬਿਮਾਰੀ ਤੁਹਾਨੂੰ ਗੁਨਾਹਾਂ ਤੋਂ) ਪਾਕ ਕਰਨ ਵਾਲੀ ਹੈ।"

(ਬੁਖ਼ਾਰੀ-5656)

**ਤੀਸਰੀ ਦੁਆ:**

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਫ਼ਰਮਾਉਂਦੇ ਹਨ ਕਿ ਨਬੀ (ਸ.) ਮਰੀਜ਼ (ਦੇ ਸਰੀਰ) ਉੱਤੇ ਆਪਣਾ ਸੱਜਾ ਹੱਥ ਫੇਰਦੇ ਅਤੇ ਇਹ ਦੁਆ ਪੜ੍ਹਦੇ ਸਨ:

(اَذْهِبِ الْبَاسَ رَبَّ النَّاسِ وَاشْفِ اَنْتَ الشَّافِيْ لَا شِفَآءَ
اِلَّا شِفَآئُكَ شِفَآءً لَّا يُغَادِرُ سَقَمًا)

"ਹੇ ਇਨਸਾਨਾਂ ਦੇ ਰੱਬ!ਬਿਮਾਰੀ ਨੂੰ ਦੂਰ ਕਰ ਅਤੇ ਸ਼ਿਫ਼ਾ ਦੇ।ਤੂੰ ਹੀ ਸ਼ਿਫ਼ਾ ਦੇਣ ਵਾਲਾ ਹੈਂ।ਤੇਰੀ ਸ਼ਿਫ਼ਾ ਤੋਂ ਬਿਨਾਂ ਕੋਈ ਸ਼ਿਫ਼ਾ ਨਹੀਂ ਇਹੋ ਜਿਹੀ ਸ਼ਿਫ਼ਾ (ਦੇ) ਜੋ ਕਿਸੇ ਬਿਮਾਰੀ ਨੂੰ ਨਹੀਂ ਛੱਡਦੀ।"

(ਬੁਖ਼ਾਰੀ-575 ਅਤੇ ਮੁਸਲਿਮ-2191)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਕਿਸੇ ਮੁਸਲਮਾਨ ਨੂੰ ਤਕਲੀਫ਼ (ਮੁਸੀਬਤ ਜਾਂ ਨੁਕਸਾਨ) ਪਹੁੰਚੇ ਤਦ ਉਹ ਇਹ ਕਹੇ:

"اِنَّا لِلّٰهِ وَاِنَّا اِلَيْهِ رَاجِعُوْنَ، اَللّٰهُمَّ اْجُرْنِيْ فِيْ مُصِيْبَتِيْ وَاَخْلِفْ لِيْ خَيْرًا مِنْهَا"

"ਅਸੀਂ ਸਾਰੇ ਅੱਲਾਹ ਦੇ ਲਈ ਹਾਂ ਅਤੇ ਉਸਦੇ ਵੱਲ ਮੁੜ ਕੇ ਜਾਣ ਵਾਲੇ ਹਾਂ।ਹੇ

ਅੱਲਾਹ ਮੈਨੂੰ ਮੇਰੀ ਮੁਸੀਬਤ ਵਿੱਚ ਅਜਰ ਅਤੇ ਚੰਗਾ ਬਦਲਾ (ਦੋਵੇਂ) ਪ੍ਰਦਾਨ ਕਰ।" ਤਦ ਅੱਲਾਹ ਤਆਲਾ ਉਸਦੇ ਬਦਲੇ ਵਿੱਚ ਉਸ ਨੂੰ ਚੰਗੀ ਚੀਜ਼ ਪ੍ਰਦਾਨ ਕਰ ਦਿੰਦਾ ਹੈ।

(ਮੁਸਲਿਮ-918)

**ਚੌਥੀ ਦੁਆ ਮੁਅਵਿੱਜ਼ਾਤ ਦਾ ਦਮ:**

ਹਜ਼ਰਤ ਆਇਸ਼ਾ (ਰਜ਼ੀ.) ਰਵਾਇਤ ਹਨ ਕਿ ਨਬੀ (ਸ.) ਬਿਮਾਰ ਹੁੰਦੇ ਤਾਂ ਆਪਣੇ ਆਪ 'ਤੇ ਮੁਅਵਿੱਜ਼ਾਤ ਨਾਲ (ਕੁਰਆਨ ਦੀਆਂ ਆਖ਼ਰੀ ਦੋ ਸੂਰਤਾਂ) ਦਮ ਕਰਦੇ ਅਤੇ ਆਪਣੇ ਸਰੀਰ ਉੱਤੇ ਆਪਣਾ ਹੱਥ ਫੇਰਦੇ। ਜਦੋਂ ਆਪ ਬਿਮਾਰ ਹੁੰਦੇ ਤਦ ਮੈਂ ਮੁਅਵਿੱਜ਼ਾਤ ਪੜ੍ਹਕੇ ਰਸੂਲੱਲਾਹ (ਸ.) 'ਤੇ ਬਿਮਾਰੀ ਦੀ ਹਾਲਤ ਵਿੱਚ ਫੂਕਾਂ ਮਾਰਦੀ ਅਤੇ ਆਪ ਦਾ ਹੀ ਹੱਥ ਆਪ ਤੇ ਫੇਰਦੀ ਕਿਉਂਕਿ ਆਪ ਦੇ ਮੁਬਾਰਕ ਹੱਥ ਵਿੱਚ ਮੇਰੇ ਹੱਥ ਤੋਂ ਵੱਧ ਬਰਕਤ ਸੀ।

(ਬੁਖ਼ਾਰੀ-5016 ਅਤੇ ਮੁਸਲਿਮ-2192)

**ਪੰਜਵੀਂ ਦੁਆ:**

ਹਜ਼ਰਤ ਉਸਮਾਨ ਬਿਨ ਅਬੀ ਅਲਆਸ (ਰਜ਼ੀ.) ਤੋਂ ਰਵਾਇਤ ਹੈ ਉਹਨਾਂ ਨੇ ਨਬੀ ਅਕਰਮ (ਸ.) ਨੂੰ ਸਰੀਰ ਦੇ ਦਰਦ ਦੀ ਸ਼ਿਕਾਇਤ ਕੀਤੀ। ਆਪ ਨੇ ਫ਼ਰਮਾਇਆ:"ਆਪਣਾ ਹੱਥ ਦਰਦ ਦੀ ਜਗ੍ਹਾਂ 'ਤੇ ਰੱਖੋ ਫਿਰ ਬਿਸਮਿੱਲਾਹ ਕਹੋ ਅਤੇ ਸੱਤ ਵਾਰ ਇਹ ਵਾਕ ਪੜ੍ਹੋ:

"أَعُوذُ بِاللهِ وَقُدْرَتِهِ مِنْ شَرِّمَا أَجِدُ وَأُحَاذِرُ"

"ਮੈਂ ਅੱਲਾਹ ਅਤੇ ਉਸਦੀ ਕੁਦਰਤ ਦੇ ਨਾਲ ਪਨਾਹ (ਸ਼ਰਨ) ਮੰਗਦਾ ਹਾਂ ਉਸ ਚੀਜ਼ ਦੀ ਬੁਰਾਈ ਤੋਂ ਜਿਹੜੀ ਮੈਂ ਮਹਿਸੂਸ ਕਰਦਾ ਹਾਂ ਅਤੇ ਉਸ ਤੋਂ ਡਰਦਾ ਹਾਂ।"

(ਹਜ਼ਰਤ ਉਸਮਾਨ ਰਜ਼ੀ:ਫ਼ਰਮਾਉਂਦੇ ਹਨ ਕਿ) ਮੈਂ ਇੰਝ ਹੀ ਕੀਤਾ ਤਾਂ ਅੱਲਾਹ ਨੇ ਮੇਰੀ ਤਕਲੀਫ਼ ਦੂਰ ਕਰ ਦਿੱਤੀ।

(ਮੁਸਲਿਮ-2202)

**ਛੇਵੀਂ ਦੁਆ:**

ਰਸੂਲੱਲਾਹ (ਸ.) ਹਜ਼ਰਤ ਹਸਨ ਅਤੇ ਹੁਸੈਨ (ਰਜ਼ੀ.) ਨੂੰ ਇਹਨਾਂ ਸ਼ਬਦਾਂ ਦੇ ਨਾਲ ਦਮ ਕਰਿਆ ਕਰਦੇ ਸਨ:

"أَعُوذُ بِكَلِمَاتِ اللهِ التَّامَّةِ مِنْ كُلِّ شَيْطَانٍ وَهَامَّةٍ وَمِنْ كُلِّ عَيْنٍ لَامَّةٍ"

"ਮੈਂ ਤੁਹਾਨੂੰ ਦੋਵਾਂ ਨੂੰ ਅੱਲਾਹ ਦੇ ਪੂਰੇ ਸ਼ਬਦਾਂ ਦੇ ਨਾਲ (ਉਸਦੀ) ਪਨਾਹ (ਸ਼ਰਨ) ਵਿੱਚ ਦਿੰਦਾ ਹਾਂ ਹਰ ਸ਼ੈਤਾਨ ਅਤੇ ਜ਼ਹਿਰੀਲੇ ਜਾਨਵਰ ਦੀ ਬੁਰਾਈ ਤੋਂ ਅਤੇ ਹਰ ਬੁਰੀ ਨਜ਼ਰ ਦੀ ਬੁਰਾਈ ਤੋਂ।"

ਫਿਰ ਫ਼ਰਮਾਇਆ:"ਤੁਹਾਡੇ ਪਿਤਾ ਇਬਰਾਹੀਮ (ਅਲੈ.) (ਵੀ) ਇਹਨਾਂ

ਵਾਕਾਂ ਦੇ ਨਾਲ ਇਸਮਾਈਲ ਅਤੇ ਇਸਹਾਕ (ਅਲ.) ਦੇ ਲਈ (ਅੱਲਾਹ ਦੀ) ਪਨਾਹ (ਸ਼ਰਨ) ਮੰਗਿਆ ਕਰਦੇ ਸਨ। (ਉਹਨਾਂ ਨੂੰ ਦਮ ਕਰਦੇ ਸਨ)

(ਬੁਖ਼ਾਰੀ-3371)

**ਸੱਤਵੀਂ ਦੁਆ:**

ਹਜ਼ਰਤ ਅਬੂ ਸਈਦ ਖ਼ੁਦਰੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਦੇ ਕੋਲ ਹਜ਼ਰਤ ਜਿਬਰੀਲ (ਅਲੈ.) ਨੇ ਆਕੇ ਕਿਹਾ,ਹੇ ਮੁਹੰਮਦ (ਸ.)!ਕੀ ਤੁਸੀਂ ਬਿਮਾਰ ਹੋ? ਆਪ ਨੇ ਫ਼ਰਮਾਇਆ ਹਾਂ। ਤਦ ਹਜ਼ਰਤ ਜਿਬਰੀਲ (ਅਲੈ:) ਨੇ (ਇਹ) ਪੜ੍ਹਕੇ (ਆਪ ਨੂੰ ਦਮ ਕੀਤਾ):

"بِسْمِ اللّٰهِ أَرْقِيْكَ مِنْ كُلِّ شَيْءٍ يُؤْذِيْكَ، مِنْ شَرِّ كُلِّ نَفْسٍ
أَوْعَيْنٍ حَاسِدٍ، اَللّٰهُ يَشْفِيْكَ بِسْمِ اللّٰهِ أَرْقِيْكَ"

"ਅੱਲਾਹ ਤਆਲਾ ਦਾ ਨਾਮ ਲੈਕੇ ਮੈਂ ਆਪ 'ਤੇ ਦਮ ਕਰਦਾ ਹਾਂ ਹਰ ਉਸ ਚੀਜ਼ ਤੋਂ ਜੋ ਤੁਹਾਨੂੰ ਤਕਲੀਫ਼ ਦੇਵੇ,ਹਰ ਨਫ਼ਸ ਅਤੇ ਹਰ ਹਸਦ ਕਰਨ ਵਾਲੀਆਂ ਅੱਖਾਂ ਦੀ ਬੁਰਾਈ ਤੋਂ,ਅੱਲਾਹ ਤਆਲਾ ਤੁਹਾਨੂੰ ਸ਼ਿਫ਼ਾ ਦੇਵੇ। ਮੈਂ ਅੱਲਾਹ ਤਆਲਾ ਦਾ ਨਾਂ ਲੈਕੇ ਤੁਹਾਨੂੰ ਦਮ ਕਰਦਾ ਹਾਂ। "

(ਮੁਸਲਿਮ-2186)

ਇਹਨਾਂ ਹਦੀਸਾਂ ਤੋਂ ਪਤਾ ਲੱਗਦਾ ਹੈ ਕਿ (1) ਆਪਣੇ ਆਪ 'ਤੇ ਖ਼ੁਦ ਦਮ ਕਰਨਾ (2) ਜਿਹੜਾ ਦਮ ਕਰਵਾਉਣ ਆਵੇ ਉਸ ਨੂੰ ਦਮ ਸਿਖਾਉਣਾ ਕਿ ਉਹ ਖ਼ੁਦ ਹੀ ਆਪਣੇ ਆਪ 'ਤੇ ਦਮ ਕਰੇ। (3) ਮਰੀਜ਼ ਦੇ ਕਹਿਣ ਤੋਂ ਬਿਨਾਂ ਉਸ ਨੂੰ ਦਮ ਕਰਨਾ (4) ਜਾਂ ਮਰੀਜ਼ ਦਾ ਕਿਸੇ ਤੋਂ ਦਮ ਕਰਵਾਉਣਾ ਸਭ ਜਾਇਜ਼ ਹੈ। ਪ੍ਰੰਤੂ ਅਫ਼ਸੋਸ ਕਿ ਮੁਸਲਮਾਨ ਸਿਰਫ਼ ਆਖ਼ਰੀ ਜਾਇਜ਼ (ਦਮ ਕਰਵਾਉਣਾ) 'ਤੇ ਹੀ ਅਮਲ ਕਰਦੇ ਹਨ। ਆਪਣੇ ਆਪ ਨੂੰ ਦਮ ਕਰਨ ਦੀ ਸੁੰਨਤ ਲਗਭਗ ਖ਼ਤਮ ਹੋ ਚੁੱਕੀ ਹੈ ਕਿਉਂਕਿ ਉਸ ਨੂੰ ਇੱਕ ਅੱਧੀ ਦੁਆ ਯਾਦ ਕਰਨੀ ਪੈਂਦੀ ਹੈ। ਯਾਦ ਰੱਖੋ,ਸਿੱਧੇ ਅੱਲਾਹ ਤਆਲਾ ਤੋਂ ਮੰਗਣਾ ਬਹੁਤ ਭਾਗਾਂ ਵਾਲੀ ਗੱਲ ਹੈ,ਇਹ ਪੂਰਨ ਇਬਾਦਤ ਹੈ ਅਤੇ ਮਰੀਜ਼ ਦੀ ਦੁਆ ਤਾਂ ਵੈਸੇ ਵੀ ਬਹੁਤ ਕਬੂਲ ਹੁੰਦੀ ਹੈ। ਇਸ ਲਈ ਉਸ ਨੂੰ ਚਾਹੀਦਾ ਹੈ ਕਿ ਨਾ ਸਿਰਫ਼ ਖ਼ੁਦ ਹੀ ਦਮ ਕਰੇ ਸਗੋਂ ਇਸਤਗ਼ਫ਼ਾਰ ਨੂੰ ਆਦਤ ਬਣਾਵੇ। ਇਸ ਨਾਲ ਤਕਲੀਫ਼ ਤੋਂ ਜਲਦੀ ਛੁਟਕਾਰਾ ਮਿਲੇਗਾ ਜਾਂ ਦਰਜੇ ਵਧਣਗੇ ਅਤੇ ਖ਼ੂਬ ਦੁਆਵਾਂ ਕਰੇ ਅੱਲਾਹ ਕਬੂਲ ਕਰੇਗਾ ਇਨਸ਼ਾਅੱਲਾਹ।

***

# ਕਫ਼ਨ ਅਤੇ ਦਫ਼ਨ

ਹਜ਼ਰਤ ਅਬੂ ਕਤਾਦਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਦੇ ਕੋਲੋਂ ਇੱਕ ਜਨਾਜ਼ਾ ਲੰਘਿਆ ਆਪ ਨੇ ਫ਼ਰਮਾਇਆ:"ਰਾਹਤ ਪਾਉਣ ਵਾਲਾ ਹੈ ਜਾਂ ਇਸ ਤੋਂ ਹੋਰਾਂ ਨੇ ਰਾਹਤ ਪਾਈ" ਮੋਮਿਨ ਬੰਦਾ ਦੁਨੀਆ ਦੇ ਦੁੱਖ ਅਤੇ ਮੁਸੀਬਤ ਤੋਂ ਰਾਹਤ ਪਾਉਂਦਾ ਹੈ ਅਤੇ ਉਸ ਮੁਸੀਬਤ ਤੋਂ ਅੱਲਾਹ ਦੀ ਰਹਿਮਤ ਦੇ ਵੱਲ ਆਰਾਮ ਪਾਉਂਦਾ ਹੈ ਅਤੇ ਫ਼ਾਜਿਰ (ਗੁਨੇਹਗਾਰ) ਬੰਦੇ ਤੋਂ ਇਨਸਾਨ, ਸ਼ਹਿਰ, ਦਰੱਖ਼ਤ ਅਤੇ ਜਾਨਵਰ ਰਾਹਤ ਪਾਉਂਦੇ ਹਨ।"

(ਬੁਖ਼ਾਰੀ-6512 ਅਤੇ ਮੁਸਲਿਮ-950)

**ਅੰਤਿਮ ਸਾਹਾਂ ਵਿੱਚ ਨਸੀਹਤ:**

ਨਬੀ (ਸ.) ਨੇ ਫ਼ਰਮਾਇਆ:"ਉਹਨਾਂ ਲੋਕਾਂ ਨੂੰ ਜਿਹੜੇ ਮਰਨ ਦੇ ਨੇੜੇ ਹੋਣ (ਲਾ ਇਲਾ-ਇੱਲਲੱਲਾਹੁ) ਦੇ ਆਦੇਸ਼ ਦਿਓ।"

(ਮੁਸਲਿਮ-916,917)

ਯਾਨੀ ਉਹਨਾਂ ਦੇ ਨੇੜੇ (ਲਾ ਇਲਾ-ਇੱਲਲੱਲਾਹੁ) ਪੜ੍ਹੋ ਤਾਂ ਕਿ ਉਸ ਨੂੰ ਸੁਣ ਕੇ ਉਹ ਵੀ ਪੜ੍ਹੇ, ਪ੍ਰੰਤੂ ਅਫ਼ਸੋਸ ਕਿ ਜਾਹਲ ਲੋਕ ਮਰਨ ਦੇ ਨੇੜੇ ਹੋਣ ਵਾਲੇ ਬੰਦੇ ਨੂੰ ਤਾਂ ਇਹ ਆਦੇਸ਼ ਨਹੀਂ ਕਰਦੇ ਹਾਂ ਮੌਤ ਤੋਂ ਬਾਦ ਚਾਰਪਾਈ ਨੂੰ ਮੋਢਾ ਦਿੰਦੇ ਸਮੇਂ ਕਹਿੰਦੇ ਜਾਂਦੇ ਹਨ "ਕਲਿਮਾ ਸ਼ਹਾਦਤ" ਭਾਵੇਂ ਪਹਿਲੇ ਜ਼ਮਾਨੇ ਦੇ ਮੁਸਲਮਾਨਾਂ ਵਿੱਚੋਂ ਕਿਸੇ ਨੇ ਵੀ ਇਹ ਕੰਮ ਨਹੀਂ ਕੀਤਾ,ਫਿਰ ਅੱਜ ਸਾਡੇ ਦੀਨ ਦਾ ਹਿੱਸਾ ਕਿਵੇਂ ਬਣ ਗਏ?

ਆਪ (ਸ.) ਫ਼ਰਮਾਇਆ:"ਜਿਸਦਾ ਆਖ਼ਰੀ ਕਲਾਮ (ਲਾ ਇਲਾ-ਇੱਲਲੱਲਾਹੁ) ਹੋਵੇ ਉਹ ਜੰਨਤ ਵਿੱਚ ਦਾਖ਼ਲ ਹੋਵੇਗਾ।"

(ਅਬੂ ਦਾਊਦ-3116,ਇਸਨੂੰ ਹਾਕਿਮ-1/351,500 ਅਤੇ ਜ਼ਹਬੀ ਨੇ ਸਹੀ ਕਿਹਾ ਹੈ)

ਕਿਉਂਕਿ- ਉਸ ਮਰਨ ਵਾਲੇ ਨੇ ਮੌਤ ਨੇੜੇ ਦੇਖ ਕੇ ਅੱਲਾਹ ਦੇ ਡਰ ਤੋਂ ਮੌਤ ਤੋਂ ਪਹਿਲਾਂ "ਲਾ ਇਲਾ-ਇੱਲਲੱਲਾਹੁ" ਪੜ੍ਹਿਆ ਫਿਰ ਉਸੇ ਹਾਲ ਵਿੱਚ ਅੱਲਾਹ ਦਾ ਫੈਸਲਾ ਆ ਗਿਆ ਅਤੇ (ਲਾ ਇਲਾ-ਇੱਲਲੱਲਾਹੁ) ਉਸਦੀ ਜ਼ਿੰਦਗੀ ਦਾ ਆਖ਼ਰੀ ਸ਼ਬਦ ਬਣ ਗਿਆ। ਅੱਲਾਹ ਤਆਲਾ ਸਾਨੂੰ ਸਾਰਿਆਂ ਨੂੰ ਅਜਿਹਾ ਕਰਨ ਦੀ ਸ਼ਕਤੀ ਦੇਵੇ। ਆੱਮੀਨ

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਬਿਮਾਰ ਜਾਂ ਮ੍ਰਿਤਕ ਦੇ ਕੋਲ ਜਾਓ ਤਾਂ ਭਲਾਈ ਦੀ ਗੱਲ ਕਹੋ ਕਿਉਂਕਿ ਉਸ ਸਮੇਂ ਤੁਸੀਂ ਜੋ ਕੁੱਝ ਕਹਿੰਦੇ ਹੋ ਫ਼ਰਿਸ਼ਤੇ ਉਸ 'ਤੇ ਆੱਮੀਨ ਕਹਿੰਦੇ ਹਨ।"

(ਮੁਸਲਿਮ-919)

**ਅੱਲਾਹ ਤਆਲਾ ਦੇ ਬਾਰੇ ਸੁੱਚੀ ਸੋਚ ਰੱਖਣਾ ਵਾਜਿਬ ਹੈ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਤੁਹਾਨੂੰ ਉਸ ਹਾਲ ਵਿੱਚ ਮੌਤ ਆਉਣੀ ਚਾਹੀਦੀ ਹੈ ਕਿ ਤੁਸੀਂ ਅੱਲਾਹ ਦੇ ਨਾਲ ਚੰਗਾ ਗੁਮਾਨ ਰੱਖਦੇ ਹੋ।"

(ਮੁਸਲਿਮ-2877)

**ਮੱਕਾ ਜਾਂ ਮਦੀਨਾ ਵਿੱਚ ਮਰਨ ਦੀ ਇੱਛਾ ਕਰਨਾ:**

ਹਜ਼ਰਤ ਹਫ਼ਸਾ (ਰਜ਼ੀ.) ਰਵਾਇਤ ਕਰਦੇ ਹਨ ਕਿ ਮੈਂ ਹਜ਼ਰਤ ਉਮਰ ਫ਼ਾਰੂਕ (ਰਜ਼ੀ.) ਨੂੰ ਇਹ ਦੁਆ ਕਰਦੇ ਹੋਏ ਸੁਣਿਆ:

"اَللّٰهُمَّ ارْزُقْنِیْ شَهَادَةً فِیْ سَبِیْلِكَ وَاجْعَلْ مَوْتِیْ فِیْ بَلَدِ رَسُوْلِكَ"

"ਹੇ ਅੱਲਾਹ! ਮੈਨੂੰ ਸ਼ਹਾਦਤ ਦੀ ਮੌਤ ਦੇ ਅਤੇ ਮੈਨੂੰ ਰਸੂਲ ਦੀ ਨਗਰੀ ਵਿੱਚ ਮੌਤ ਦੇ।"

(ਬੁਖ਼ਾਰੀ-890)

**ਮੌਤ ਦੀ ਇੱਛਾ ਦੀ ਮਨਾਹੀ:**

ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੌਤ ਦੀ ਇੱਛਾ ਨਾ ਕਰੋ। ਜੇਕਰ ਤੁਸੀਂ ਨੇਕ ਹੋ ਤਾਂ ਸ਼ਾਇਦ ਜ਼ਿਆਦਾ ਨੇਕੀਆਂ ਕਰ ਸਕੋਗੇ ਅਤੇ ਜੇਕਰ ਬਦਕਾਰ ਹੋ ਤਾਂ ਸ਼ਾਇਦ ਤੋਬਾ ਕਰਕੇ ਅੱਲਾਹ ਨੂੰ ਰਾਜ਼ੀ ਕਰ ਸਕੋਗੇ।"

(ਬੁਖ਼ਾਰੀ-7235)

ਨਬੀ (ਸ.) ਨੇ ਫ਼ਰਮਾਇਆ:"ਨਾ ਮੌਤ ਦੀ ਇੱਛਾ ਕਰੋ ਨਾ ਮੌਤ ਦੀ ਦੁਆ ਕਰੋ,ਕਿਉਂਕਿ ਜਦੋਂ ਕੋਈ ਵਿਅਕਤੀ ਮਰ ਜਾਂਦਾ ਹੈ ਤਾਂ ਉਸਦੀ (ਨੇਕੀ ਕਰਨ ਦੀ) ਉਮੀਦ ਖ਼ਤਮ ਹੋ ਜਾਂਦੀ ਹੈ ਅਤੇ ਮੋਮਿਨ ਦੀ ਲੰਬੀ ਉਮਰ ਨਾਲ ਉਸਦੀਆਂ ਨੇਕੀਆਂ ਵੱਧਦੀਆਂ ਹਨ।"

(ਮੁਸਲਿਮ-2682)

ਇਬਨੇ ਉਮਰ (ਰਜ਼ੀ.) ਫ਼ਰਮਾਉਂਦੇ ਹਨ ਰਸੂਲੱਲਾਹ (ਸ.) ਨੇ ਮੇਰਾ ਮੋਢਾ ਫੜਕੇ ਫ਼ਰਮਾਇਆ: "ਦੁਨੀਆ ਵਿੱਚ ਇਸ ਤਰ੍ਹਾਂ ਰਹੋ ਮੰਨੋ ਕਿ ਤੁਸੀਂ ਮੁਸਾਫ਼ਿਰ ਹੀ ਨਹੀਂ ਸਗੋਂ ਰਾਹੀ ਹੋ।" ਇਸ ਲਈ ਹਜ਼ਰਤ ਇਬਨੇ ਉਮਰ ਫ਼ਰਮਾਇਆ ਕਰਦੇ ਸੀ,ਜਦੋਂ ਸ਼ਾਮ ਹੋਵੇ ਤਾਂ ਸਵੇਰ ਦਾ ਇੰਤਜ਼ਾਰ ਨਾ ਕਰੋ। ਜਦੋਂ ਸਵੇਰ ਹੋਵੇ ਤਾਂ ਸ਼ਾਮ ਦਾ ਇੰਤਜ਼ਾਰ ਨਾ ਕਰੋ। ਤੰਦਰੁਸਤੀ ਨੂੰ ਬਿਮਾਰੀ ਅਤੇ ਜ਼ਿੰਦਗੀ ਨੂੰ ਮੌਤ ਤੋਂ ਪਹਿਲਾਂ ਗ਼ਨੀਮਤ ਜਾਣੋ।

(ਬੁਖ਼ਾਰੀ-6416)

**ਆਤਮਹੱਤਿਆ ਸਖ਼ਤ ਗੁਨਾਹ ਹੈ:**

ਨਬੀ ਕਰੀਮ (ਸ.) ਨੇ ਫ਼ਰਮਾਇਆ:"ਜੋ ਵਿਅਕਤੀ ਆਪਣੇ ਆਪ ਨੂੰ ਗਲਾ ਘੁੱਟ ਕੇ ਮਾਰਦਾ ਹੈ ਉਹ ਜਹੰਨਮ ਵਿੱਚ ਆਪਣਾ ਗਲਾ ਘੁੱਟਦਾ ਰਹੇਗਾ ਅਤੇ ਜੋ

ਵਿਅਕਤੀ ਨੇਜ਼ਾ ਚੁਭੋ ਕੇ ਆਪਣੀ ਜਾਨ ਦਿੰਦਾ ਹੈ ਉਹ ਜਹੰਨਮ ਵਿੱਚ ਆਪਣੇ ਆਪ ਨੂੰ ਨੇਜ਼ਾ ਮਾਰਦਾ ਰਹੇ ਅਤੇ ਉਹ ਜਹੰਨਮ ਵਿੱਚ ਹਮੇਸ਼ਾ-ਹਮੇਸ਼ਾ ਲਈ ਰਹੇਗਾ। "

(ਬੁਖ਼ਾਰੀ-1365 ਅਤੇ ਮੁਸਲਿਮ-109)

ਰਸੂਲੱਲਾਹ (ਸ.) ਨੇ ਫ਼ਰਮਾਇਆ: "ਅੱਲਾਹ ਤਆਲਾ ਨੇ ਫ਼ਰਮਾਇਆ: ਮੇਰੇ ਬੰਦੇ ਨੇ ਆਪਣੀ ਜਾਨ ਖ਼ੁਦ ਲਈ, ਇਸ ਲਈ ਮੈਂ ਉਸ ਉੱਤੇ ਜੰਨਤ ਹਰਾਮ ਕਰ ਦਿੱਤੀ। "

(ਬੁਖ਼ਾਰੀ-3463 ਅਤੇ ਮੁਸਲਿਮ-113)

ਹਜ਼ਰਤ ਜਾਬਿਰ ਬਿਨ ਸਮਰਾ (ਰਜ਼ੀ.) ਤੋਂ ਰਵਾਇਤ ਹੈ ਕਿ "ਰਸੂਲੱਲਾਹ (ਸ.) ਨੇ ਉਸ ਵਿਅਕਤੀ ਦੀ ਜਨਾਜ਼ੇ ਦੀ ਨਮਾਜ਼ ਨਹੀਂ ਪੜ੍ਹੀ ਜਿਸਨੇ ਆਤਮਹੱਤਿਆ ਕੀਤੀ ਸੀ। "

(ਮੁਸਲਿਮ-978)

ਇਸ ਲਈ ਪਤਵੰਤੇ ਵਿਦਵਾਨ ਉਸਦੇ ਨਮਾਜ਼ੇ ਜਨਾਜ਼ਾ ਵਿੱਚ ਸ਼ਰੀਕ ਨਾ ਹੋਣ ਤਾਂ ਜੋ ਬਾਕੀ ਲੋਕਾਂ ਨੂੰ ਇਬਰਤ (ਸਿੱਖਿਆ) ਪ੍ਰਾਪਤ ਹੋਵੇ।

**ਮ੍ਰਿਤਕ ਨੂੰ ਚੁੰਮਣਾ:**

ਜਿਸਦਾ ਕੋਈ ਕਰੀਬੀ ਦੋਸਤ, ਰਿਸ਼ਤੇਦਾਰ ਮਰ ਜਾਵੇ ਤਾਂ ਉਸਦਾ ਮ੍ਰਿਤਕ ਨੂੰ ਮੁਹੱਬਤ ਦੇ ਕਾਰਨ ਚੁੰਮਣਾ ਜਾਇਜ਼ ਹੈ, ਕਿਉਂਕਿ ਅਬੂ ਬਕਰ ਸਿੱਦੀਕ (ਰਜ਼ੀ.) ਨੇ ਰਸੂਲੱਲਾਹ (ਸ.) ਨੂੰ ਉਹਨਾਂ ਦੀ ਮੌਤ 'ਤੇ ਚੁੰਮਿਆ ਸੀ।

(ਬੁਖ਼ਾਰੀ-1241)

**ਮ੍ਰਿਤਕ ਉੱਤੇ ਚਾਦਰ ਪਾਉਣਾ:**

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੀ ਹਨ ਕਿ "ਜਦੋਂ ਰਸੂਲੱਲਾਹ (ਸ.) ਦੀ ਮੌਤ ਹੋਈ ਤਾਂ ਇੱਕ ਧਾਰੀਦਾਰ ਯਮਨੀ ਚਾਦਰ ਨਾਲ ਆਪ ਨੂੰ ਢੱਕ ਦਿੱਤਾ ਸੀ। "

(ਬੁਖ਼ਾਰੀ-1241)

**ਮਰਨ ਵਾਲੇ ਦੇ ਦੋਸਤਾਂ ਅਤੇ ਰਿਸ਼ਤੇਦਾਰਾਂ ਨੂੰ ਉਸਦੇ ਮਰਨ ਦੀ ਇਤਲਾਹ ਦੇਣਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ "ਰਸੂਲੱਲਾਹ (ਸ.) ਨੇ ਹਬਸ਼ਾ ਦੇ ਬਾਦਸ਼ਾਹ ਨੱਜਾਸ਼ੀ ਦੇ ਮਰਨ ਦੀ ਉਸ ਦਿਨ ਖ਼ਬਰ ਦਿੱਤੀ ਜਿਸ ਦਿਨ ਉਹ ਮਰਿਆ। "

(ਬੁਖ਼ਾਰੀ-1245)

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ "ਰਸੂਲੱਲਾਹ (ਸ.) ਗ਼ਜ਼ਵਾ ਮੌਤਾ (ਮੌਤਾਂ ਦੀ ਲੜਾਈ) ਵਿੱਚ ਪਹਿਲਾਂ ਜ਼ੈਦ ਫਿਰ ਜਾਫ਼ਰ ਅਤੇ ਫਿਰ ਅਬਦੁੱਲਾਹ ਬਿਨ ਰਵਾਹਾ (ਰਜ਼ੀ.) ਦੀ ਸ਼ਹਾਦਤ ਦੀ ਇਤਲਾਹ ਦਿੱਤੀ ਅਤੇ ਆਪ ਦੀਆਂ ਅੱਖਾਂ ਵਿੱਚ ਹੰਝੂ ਜਾਰੀ ਸਨ। "

(ਬੁਖ਼ਾਰੀ-1246)

### ਮ੍ਰਿਤਕ ਦੀਆਂ ਅੱਖਾਂ ਬੰਦ ਕਰਨਾ:

ਹਜ਼ਰਤ ਉੱਮੇ ਸਲਮਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਅਬੂ ਸਲਮਾ (ਰਜ਼ੀ.) ਦੀ ਬਿਮਾਰੀ ਦੀ ਖ਼ਬਰ ਲੈਣ ਆਏ ਅਤੇ ਉਹਨਾਂ ਦੀਆਂ ਅੱਖਾਂ ਖੁੱਲ੍ਹੀਆਂ ਰਹਿ ਗਈਆਂ ਸਨ, ਫਿਰ ਆਪ ਨੇ ਉਹਨਾਂ ਨੂੰ ਬੰਦ ਕੀਤਾ ਅਤੇ ਫ਼ਰਮਾਇਆ:"ਜਦੋਂ ਜਾਨ ਨਿਕਲਦੀ ਹੈ ਤਾਂ ਅੱਖਾਂ ਉਸਦੇ ਪਿੱਛੇ ਲੱਗੀਆਂ ਰਹਿੰਦੀਆਂ ਹਨ।"

(ਮੁਸਲਿਮ-920)

### ਮ੍ਰਿਤਕ ਨੂੰ ਜਲਦੀ ਦਫ਼ਨ ਕਰਨਾ:

ਰਸੂਲੱਲਾਹ (ਸ.) ਨੇ ਫ਼ਰਮਾਇਆ:"ਮ੍ਰਿਤਕ ਨੂੰ ਜਲਦੀ ਦਫ਼ਨ ਕਰੋ। ਜੇਕਰ ਉਹ ਨੇਕ ਹੈ ਤਾਂ ਜਿਸ ਵੱਲ ਉਸ ਨੂੰ ਭੇਜ ਰਹੇ ਹੋ ਉਹ ਉਸਦੇ ਲਈ ਲਾਭਦਾਇਕ ਹੈ ਅਤੇ ਜੇਕਰ ਉਹ ਬੁਰਾ ਹੈ ਤਾਂ ਉਸਨੂੰ ਆਪਣੀਆਂ ਗਰਦਨਾਂ ਤੋਂ ਉਤਾਰ ਦੇਵੋਗੇ।"

(ਬੁਖ਼ਾਰੀ-1315 ਅਤੇ ਮੁਸਲਿਮ-944)

### ਮ੍ਰਿਤਕ ਦਾ ਗ਼ੁਸਲ:

ਹਜ਼ਰਤ ਉੱਮੇ-ਅਤੀਆ (ਰਜ਼ੀ.) ਨੇ ਕਿਹਾ,ਅਸੀਂ ਰਸੂਲੱਲਾਹ (ਸ.) ਦੀ ਬੇਟੀ ਜ਼ੈਨਬ ਨੂੰ ਗ਼ੁਸਲ ਦੇ ਰਹੇ ਸੀ ਤਾਂ ਆਪ (ਸ.) ਨੇ ਫ਼ਰਮਾਇਆ:ਇਸ ਨੂੰ 3,5 ਜਾਂ 7 ਵਾਰ ਪਾਣੀ ਅਤੇ ਬੇਰੀ ਪੱਤਿਆਂ ਨਾਲ ਗ਼ੁਸਲ ਦੇਵੋ ਅਤੇ ਆਖ਼ਰੀ ਵਾਰ (ਪਾਣੀ ਵਿੱਚ) ਕੁੱਝ ਕਾਫ਼ੂਰ ਵੀ ਮਿਲਾ ਲੈਣਾ ਅਤੇ ਗ਼ੁਸਲ ਤੋਂ ਵਿਹਲੇ ਹੋਣ ਉਪਰੰਤ ਮੈਨੂੰ ਇਤਲਾਹ ਦੇ ਦੇਣਾ,ਗ਼ੁਸਲ ਸੱਜੇ ਪਾਸਿਓਂ ਵਜ਼ੂ ਵਾਲੇ ਅੰਗਾਂ ਤੋਂ ਸ਼ੁਰੂ ਕਰੋ।" (ਉੱਮੇ-ਅਤੀਆ ਕਹਿੰਦੇ ਹਨ) ਓਅਸੀਂ (ਗ਼ੁਸਲ ਤੋਂ ਬਾਦ) ਉਸਦੇ ਵਾਲਾਂ ਦੀਆਂ ਤਿੰਨ ਗੁੱਤਾਂ ਗੁੰਦੀਆਂ ਅਤੇ ਉਹਨਾਂ ਨੂੰ ਪਿੱਛੇ ਕਰ ਦਿੱਤਾ।

(ਬੁਖ਼ਾਰੀ-1258 ਅਤੇ ਮੁਸਲਿਮ-939)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਔਰਤ ਨੂੰ ਔਰਤਾਂ ਹੀ ਗ਼ੁਸਲ ਦੇਣਗੀਆਂ।

### ਪਤੀ ਪਤਨੀ ਇੱਕ ਦੂਸਰੇ ਨੂੰ ਗ਼ੁਸਲ ਦੇ ਸਕਦੇ ਹਨ:

ਰਸੂਲੱਲਾਹ (ਸ.) ਨੇ ਆਇਸ਼ਾ (ਰਜ਼ੀ.) ਨੂੰ ਕਿਹਾ ਕਿ "ਜੇਕਰ ਤੁਸੀਂ ਮੇਰੇ ਤੋਂ ਪਹਿਲਾਂ ਮਰ ਗਏ ਤਾਂ ਮੈਂ ਤੁਹਾਨੂੰ ਗ਼ੁਸਲ ਦੇਵਾਂਗਾ, ਕਫ਼ਨ ਪਹਿਨਾਵਾਂਗਾ ਅਤੇ ਤੁਹਾਡੇ 'ਤੇ ਨਮਾਜ਼ੇ ਜਨਾਜ਼ਾ ਪੜ੍ਹਾਂਗਾ ਅਤੇ ਤੁਹਾਨੂੰ ਦਫ਼ਨ ਕਰਾਂਗਾ।"

(ਇਬਨੇ ਮਾਜਾ-1465)

ਯਾਦ ਰਹੇ ਕਿ ਮ੍ਰਿਤਕ ਦੇ ਗ਼ੁਸਲ ਦਾ ਤਰੀਕਾ ਵੀ ਲਗਭਗ ਜਨਾਬਤ ਦੇ ਗ਼ੁਸਲ ਵਾਲਾ ਹੀ ਹੈ ਪ੍ਰੰਤੂ ਗ਼ੁਸਲ ਦੇ ਦੌਰਾਨ ਮ੍ਰਿਤਕ ਦੇ ਸਤਿਕਾਰ ਦਾ ਬਹੁਤ ਖ਼ਿਆਲ ਰੱਖਣਾ ਚਾਹੀਦਾ ਹੈ। ਵਿਵਰਣ ਹੇਠ ਲਿਖੇ ਅਨੁਸਾਰ ਹੈ:

(1) ਮੌਤ ਦੇ ਫ਼ੌਰਨ ਬਾਦ ਮ੍ਰਿਤਕ ਦਾ ਮੂੰਹ ਅਤੇ ਅੱਖਾਂ ਬੰਦ ਕੀਤੀਆਂ ਜਾਣ,ਬਾਂਹਵਾਂ,ਲੱਤਾਂ ਅਤੇ ਹੱਥਾਂ ਪੈਰਾਂ ਦੀਆਂ ਉਂਗਲਾਂ ਨੂੰ ਵੀ ਸਿੱਧਾ ਕਰ ਦਿੱਤਾ ਜਾਵੇ ਅਤੇ ਕਮੀਜ਼ 'ਤੇ ਬਨੈਣ ਆਦਿ ਉਤਾਰ ਕੇ ਚਾਦਰ ਨਾਲ ਮ੍ਰਿਤਕ ਦਾ ਸਰੀਰ ਢੱਕ ਦਿੱਤਾ ਜਾਵੇ। ਮ੍ਰਿਤਕ ਦੀਆਂ ਬਾਂਹਵਾਂ,ਗਲੇ ਜਾਂ ਪਿੰਡਲੀ ਵਿੱਚ ਕੋਈ ਤਾਵੀਜ਼, ਧਾਗਾ ਜਾਂ ਕੜਾ ਆਦਿ ਹੋਣ ਤਾਂ ਉਤਾਰ ਦੇਵੋ।

(2) ਪਾਣੀ ਅਤੇ ਬੇਰੀ ਦੇ ਪੱਤੇ ਉਬਾਲੇ ਜਾਣ ਫਿਰ ਹਲਕਾ ਗਰਮ ਪਾਣੀ ਇਸਤੇਮਾਲ ਕੀਤਾ ਜਾਵੇ। ਲੱਕੜੀ ਦਾ ਇੱਕ ਤਖ਼ਤਾ ਇਹੋ ਜਿਹੀ ਥਾਂ ਰੱਖਿਆ ਜਾਵੇ ਜਿੱਥੇ ਪਾਣੀ ਦਾ ਨਿਕਾਸ ਅਤੇ ਗੰਦਗੀ ਨੂੰ ਠਿਕਾਣੇ ਲਗਾਉਣਾ ਆਸਾਨ ਹੋਵੇ,ਮ੍ਰਿਤਕ ਨੂੰ ਉਸ ਤਖ਼ਤੇ ਉੱਪਰ ਲਿਟਾਇਆ ਜਾਵੇ। ਧੁੰਨੀ ਤੋਂ ਗੋਡਿਆਂ ਤੱਕ ਦੀ ਥਾਂ ਕੱਪੜੇ ਨਾਲ ਢੱਕ ਦਿੱਤੀ ਜਾਵੇ ਅਤੇ ਗ਼ੁਸਲ ਦੇ ਦੌਰਾਨ ਮਜਬੂਰੀ ਤੋਂ ਬਿਨਾਂ ਮ੍ਰਿਤਕ ਦੀ ਸ਼ਰਮਗਾਹ 'ਤੇ ਨਜ਼ਰ ਨਾ ਪਵੇ ਨਾ ਹੀ ਕੱਪੜੇ ਤੋਂ ਬਿਨਾਂ ਉਸਦੇ ਸਰੀਰ ਨੂੰ ਹੱਥ ਲੱਗੇ।

(3) ਜੇਕਰ ਸਰੀਰ ਜ਼ਖ਼ਮੀ ਹੋਵੇ ਅਤੇ ਉਸ ਉੱਪਰ ਪੱਟੀਆਂ ਬੰਨ੍ਹੀਆਂ ਹੋਣ ਤਾਂ ਧਿਆਨ ਨਾਲ ਪੱਟੀਆਂ ਖੋਲ੍ਹ ਕੇ ਰੂੰ ਅਤੇ ਹਲਕੇ ਗਰਮ ਪਾਣੀ ਨਾਲ ਹੌਲੀ-ਹੌਲੀ ਜ਼ਖ਼ਮ ਧੋਤੇ ਜਾਣ। ਹਰ ਕੰਮ ਦਾ ਆਰੰਭ ਸੱਜੇ ਪਾਸਿਓਂ ਕਰੋ ਛੁੱਟ ਇਸਦੇ ਕਿ ਸਿਰਫ਼ ਖੱਬੇ ਪਾਸੇ ਧਿਆਨ ਰੱਖਣ ਦੀ ਲੋੜ ਹੈ।

(4) ਧੁੰਨੀ ਦੇ ਵੱਲ ਮ੍ਰਿਤਕ ਦੇ ਪੇਟ ਨੂੰ ਹੱਥ ਨਾਲ ਦੋ ਜਾਂ ਤਿੰਨ ਵਾਰ ਦੱਬਿਆ ਜਾਵੇ (ਤਾਂ ਜੋ ਅੰਦਰ ਰੁਕੀ ਹੋਈ ਗੰਦਗੀ ਨਿਕਲ ਜਾਵੇ) ਫਿਰ ਖੱਬੇ ਹੱਥ 'ਤੇ ਕੱਪੜੇ ਦਾ ਦਸਤਾਨਾ ਆਦਿ (ਜੋ ਕਫ਼ਨ ਦੇ ਨਾਲ ਬਣਾਇਆ ਜਾਂਦਾ ਹੈ) ਪਹਿਨਕੇ ਪਹਿਲਾਂ ਮਿੱਟੀ ਦੇ ਤਿੰਨ ਡਲਿਆਂ ਅਤੇ ਫਿਰ ਪਾਣੀ ਨਾਲ ਉਸਦਾ ਇਸਤੰਜਾ ਕਰੋ। ਜੇਕਰ ਧੁੰਨੀ ਦੇ ਹੇਠਾਂ ਵਾਲਾਂ ਦੀ ਸਫ਼ਾਈ ਹੋਣ ਵਾਲੀ ਹੋਵੇ ਤਾਂ ਕਰ ਦਿੱਤੀ ਜਾਵੇ।

(5) ਨੱਕ,ਦੰਦ,ਮੂੰਹ ਦਾ ਖ਼ਲਾਲ ਅਤੇ ਕੰਨਾਂ ਵਿੱਚ ਚੰਗੀ ਤਰ੍ਹਾਂ ਗਿੱਲੀ ਰੂੰ ਫੇਰਕੇ ਉਹਨਾਂ ਦੀ ਅਲੱਗ ਤੋਂ ਸਫ਼ਾਈ ਕਰ ਦਿੱਤੀ ਤਾਂ ਜੋ ਬਾਦ ਵਿੱਚ ਵਜ਼ੂ ਦੇ ਦੌਰਾਨ ਤਿੰਨ ਵਾਰ ਤੋਂ ਵੱਧ ਨਾ ਧੋਣਾ ਪਵੇ।

(6) ਬਿਸਮਿੱਲਾਹ ਪੜ੍ਹਕੇ ਮ੍ਰਿਤਕ ਦਾ ਮਸਨੂਨ ਵਜ਼ੂ ਕਰਵਾਇਆ ਜਾਵੇ (ਸਿਰ ਦਾ ਮਸਹ ਅਤੇ ਪੈਰ ਰਹਿਣ ਦਿੱਤੇ ਜਾਣ) ਤਿੰਨ ਵਾਰ ਚੰਗੀ ਤਰ੍ਹਾਂ ਸਿਰ ਨੂੰ ਧੋਵੋ।

(7) ਲੋੜ ਅਨੁਸਾਰ ਸਾਬਣ ਇਸਤੇਮਾਲ ਕਰਦੇ ਹੋਏ ਪੂਰੇ ਸਰੀਰ ਨੂੰ ਤਿੰਨ ਜਾਂ ਪੰਜ ਜਾਂ ਸੱਤ ਵਾਰ ਚੰਗੀ ਤਰ੍ਹਾਂ ਧੋਵੋ। ਆਖ਼ਰੀ ਵਾਰ ਨਹਿਲਾਉਂਦੇ ਸਮੇਂ ਪਾਣੀ ਵਿੱਚ ਕਾਫ਼ੂਰ ਮਿਲਾ ਲਵੋ। ਸਭ ਤੋਂ ਆਖ਼ਰ ਵਿੱਚ ਪੈਰ ਧੋਵੋ।

(ਮੁਹੰਮਦ ਅਬਦੁੱਲ ਜੱਬਾਰ)

***

# ਮ੍ਰਿਤਕ ਦਾ ਕਫ਼ਨ

**ਮਰਦ ਨੂੰ ਤਿੰਨ ਕੱਪੜਿਆਂ ਵਿੱਚ ਕਫ਼ਨ ਦੇਣਾ:**

ਰਸੂਲੱਲਾਹ (ਸ.) ਨੂੰ ਤਿੰਨ (ਸਫ਼ੈਦ) ਕੱਪੜਿਆਂ ਵਿੱਚ ਕਫ਼ਨ ਦਿੱਤਾ ਗਿਆ ਉਹਨਾਂ ਵਿੱਚ ਕੁੜਤਾ ਸੀ ਨਾ ਅਮਾਮਾ।

(ਬੁਖ਼ਾਰੀ-1264 ਅਤੇ ਮੁਸਲਿਮ-941)

ਔਰਤ ਦੇ ਕਫ਼ਨ ਵਿੱਚ ਪੰਜ ਕੱਪੜੇ ਇਸਤੇਮਾਲ ਹੁੰਦੇ ਹਨ। ਹਸਨ ਬਸਰੀ (ਰਹਿ.) ਫ਼ਰਮਾਉਂਦੇ ਹਨ ਕਿ ਔਰਤ ਦੇ ਕਫ਼ਨ ਦਾ ਪੰਜਵਾਂ ਕੱਪੜਾ ਉਹ ਹੈ ਜੋ ਕਮੀਜ਼ ਦੇ ਹੇਠਾਂ ਰਹਿੰਦਾ ਹੈ, ਉਸ ਨਾਲ ਔਰਤ ਦੇ ਸਤਰ ਅਤੇ ਪੱਟਾਂ ਨੂੰ ਬੰਨ੍ਹਿਆਂ ਜਾਂਦਾ ਹੈ।

(ਬੁਖ਼ਾਰੀ)

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਅਹਿਰਾਮ ਦੀ ਹਾਲਤ ਵਿੱਚ ਇੱਕ ਵਿਅਕਤੀ ਦੀ ਗਰਦਨ ਉਸਦੇ ਊਠ ਨੇ ਤੋੜ ਦਿੱਤੀ ਉਸ ਸਮੇਂ ਆਪ (ਸ.) ਨੇ ਫ਼ਰਮਾਇਆ ਕਿ "ਇਸ ਨੂੰ ਪਾਣੀ ਅਤੇ ਬੇਰੀ ਦੇ ਪੱਤਿਆਂ ਨਾਲ ਗ਼ੁਸਲ ਦਿਓ ਅਤੇ ਦੋ ਕੱਪੜਿਆਂ ਵਿੱਚ ਇਸ ਨੂੰ ਕਫ਼ਨ ਦਿਓ।"

(ਬੁਖ਼ਾਰੀ-1265 ਅਤੇ ਮੁਸਲਿਮ-1206)

ਅਤੇ ਇਹ ਦੋ ਕੱਪੜੇ ਉਹ ਹਨ ਜਿਹਨਾਂ ਵਿੱਚ ਉਸ ਨੇ ਅਹਿਰਾਮ ਬੰਨ੍ਹਿਆ ਹੋਇਆ ਸੀ।

(ਅਲ ਨਿਸਾਈ-1904)

ਹਜ਼ਰਤ ਜਾਬਿਰ ਬਿਨ ਅਬਦੁੱਲਾਹ (ਰਜ਼ੀ.) ਤੋਂ ਰਵਾਇਤ ਹੈ ਕਿ "ਰਸੂਲੱਲਾਹ (ਸ.) ਨੇ ਉਹਦ ਦੇ ਸ਼ਹੀਦਾਂ ਦੇ ਬਾਰੇ ਵਿੱਚ ਆਦੇਸ਼ ਦਿੱਤਾ ਕਿ ਉਹਨਾਂ ਨੂੰ ਖ਼ੂਨ ਨਾਲ ਲਿਬੜੇ ਹੋਏ (ਕੱਪੜਿਆਂ ਸਮੇਤ) ਦਫ਼ਨ ਕੀਤਾ ਜਾਵੇ ਅਤੇ ਨਾ ਹੀ ਉਹਨਾਂ ਨੂੰ ਗ਼ੁਸਲ ਦਿੱਤਾ ਗਿਆ ਅਤੇ ਨਾ ਹੀ ਉਹਨਾਂ ਦੇ ਜਨਾਜ਼ੇ ਦੀ ਨਮਾਜ਼ ਪੜ੍ਹੀ ਗਈ।"

(ਬੁਖ਼ਾਰੀ-1343)

**ਮਰਨ ਤੋਂ ਪਹਿਲਾਂ ਆਪਣਾ ਕਫ਼ਨ ਤਿਆਰ ਕਰਨਾ ਜਾਇਜ਼ ਹੈ:**

ਹਜ਼ਰਤ ਸਹਲ ਬਿਨ ਸਾਅਦ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਔਰਤ ਰਸੂਲੱਲਾਹ (ਸ.) ਦੇ ਕੋਲ ਇੱਕ ਬੁਣੀ ਹੋਈ ਹਾਸ਼ੀਏ ਵਾਲੀ ਚਾਦਰ ਤੋਹਫ਼ੇ ਵਿੱਚ ਲੈਕੇ ਆਈ। ਆਪ ਨੂੰ ਉਸ ਸਮੇਂ ਚਾਦਰ ਦੀ ਲੋੜ ਸੀ ਆਪ ਨੇ ਲੈ ਲਈ ਅਤੇ ਉਸਦਾ ਤਹਿਬੰਦ ਬਣਾਇਆ, ਇੱਕ ਸਹਾਬੀ (ਅਬਦੁੱਰ ਰਹਿਮਾਨ ਬਿਨ ਔਫ਼) ਕਹਿਣ ਲੱਗੇ

ਕਿੰਨੀ ਵਧੀਆ ਚਾਦਰ ਹੈ ਤੁਸੀਂ ਮੈਨੂੰ ਦੇ ਦਿਓ। ਆਪ ਨੇ ਚਾਦਰ ਉਹਨਾਂ ਨੂੰ ਦੇ ਦਿੱਤੀ, ਲੋਕਾਂ ਨੇ ਕਿਹਾ ਕਿ ਤੁਸੀਂ ਰਸੂਲੱਲਾਹ (ਸ.) ਤੋਂ ਚਾਦਰ ਮੰਗ ਕੇ ਚੰਗਾ ਨਹੀਂ ਕੀਤਾ ਆਪ (ਸ.) ਨੂੰ ਖ਼ੁਦ ਲੋੜ ਸੀ। ਅਬਦੁੱਰ ਰਹਿਮਾਨ ਕਹਿਣ ਲੱਗੇ: ਅੱਲਾਹ ਦੀ ਕਸਮ ਮੈਂ ਪਹਿਨਣ ਲਈ ਨਹੀਂ ਮੰਗੀ ਸਗੋਂ ਮੈਂ ਇਸਨੂੰ ਆਪਣਾ ਕਫ਼ਨ ਬਣਾਵਾਂਗਾ, ਫਿਰ ਉਹੀ ਚਾਦਰ ਉਹਨਾਂ ਦਾ ਕਫ਼ਨ ਬਣੀ।"

(ਬੁਖ਼ਾਰੀ-1277)

### ਮ੍ਰਿਤਕ ਦਾ ਸੋਗ:

ਹਜ਼ਰਤ ਜ਼ੈਨਬ ਬਿਨਤੇ ਹਜਸ਼ (ਰਜ਼ੀ.) ਦੇ ਭਰਾ ਦਾ ਇੰਤਕਾਲ ਹੋ ਗਿਆ। ਤਿੰਨ ਦਿਨ ਬਾਦ ਉਹਨਾਂ ਨੇ ਖ਼ੁਸ਼ਬੋ ਮੰਗਵਾਈ ਅਤੇ ਉਸਨੂੰ ਮਲਿਆ। ਫਿਰ ਕਿਹਾ ਮੈਨੂੰ ਖ਼ੁਸ਼ਬੋ ਦੀ ਲੋੜ ਨਹੀਂ ਸੀ ਪਰ ਮੈਂ ਰਸੂਲੱਲਾਹ (ਸ.) ਤੋਂ ਸੁਣਿਆ ਹੈ ਕਿ ਜਿਹੜੀ ਔਰਤ ਅੱਲਾਹ ਤਆਲਾ ਅਤੇ ਕਿਆਮਤ 'ਤੇ ਈਮਾਨ ਰੱਖਦੀ ਹੋਵੇ ਉਸ ਦੇ ਲਈ ਚੰਗਾ ਨਹੀਂ ਹੈ ਕਿ ਉਹ ਤਿੰਨ ਦਿਨਾਂ ਤੋਂ ਵੱਧ ਕਿਸੇ ਮ੍ਰਿਤਕ 'ਤੇ ਸੋਗ ਕਰੇ, ਸਿਵਾਏ ਪਤੀ ਦੇ ਜਿਸਦਾ ਸੋਗ ਚਾਰ ਮਹੀਨੇ ਦਸ ਦਿਨ ਹੁੰਦਾ ਹੈ।

(ਬੁਖ਼ਾਰੀ-1282 ਅਤੇ ਮੁਸਲਿਮ-1487)

ਹਜ਼ਰਤ ਉੱਮੇ-ਅਤੀਆ (ਰਜ਼ੀ.) ਦਾ ਲੜਕਾ ਮਰ ਗਿਆ। ਤੀਸਰੇ ਦਿਨ ਜ਼ਰਦੀ (ਕੇਸਰ) ਮੰਗਵਾਕੇ ਸਰੀਰ 'ਤੇ ਮਲੀ ਅਤੇ ਕਿਹਾ: "ਸਾਡੇ ਲਈ ਪਤੀ ਤੋਂ ਇਲਾਵਾ ਕਿਸੇ ਹੋਰ (ਦੀ ਮੌਤ) 'ਤੇ ਤਿੰਨ ਦਿਨਾਂ ਤੋਂ ਵੱਧ ਸੋਗ ਕਰਨਾ ਮਨ੍ਹਾਂ ਹੈ।"

(ਬੁਖ਼ਾਰੀ-1279)

### ਮ੍ਰਿਤਕ ਉੱਤੇ ਰੋਣਾ:

ਜੇਕਰ ਮ੍ਰਿਤਕ ਨੂੰ ਦੇਖ ਕੇ ਰੋਣਾ ਆਵੇ ਅਤੇ ਹੰਝੂ ਜਾਰੀ ਹੋ ਜਾਣ ਤਾਂ ਮਨ੍ਹਾਂ ਨਹੀਂ, ਇਸ ਲਈ ਕਿ ਇਹ ਆਪਣੇ ਆਪ ਰੋਣਾ ਹੈ ਜੋ ਜਾਇਜ਼ ਹੈ। ਨਬੀ (ਸ.) ਸਾਅਦ ਬਿਨ ਅਬਾਦਾ ਦੀ ਬੇਹੋਸ਼ੀ 'ਤੇ ਰੋਏ ਸਹਾਬਾ ਵੀ ਆਪ ਨੂੰ ਦੇਖ ਕੇ ਰੋਏ ਇਸ ਲਈ ਆਪ ਨੇ ਫ਼ਰਮਾਇਆ: "ਅੱਲਾਹ ਤਆਲਾ ਅੱਖਾਂ ਦੇ ਰੋਣ ਅਤੇ ਦਿਲ ਦੇ ਪਰੇਸ਼ਾਨ ਹੋਣ ਦੇ ਕਾਰਨ ਅਜ਼ਾਬ ਨਹੀਂ ਕਰਦਾ ਸਗੋਂ ਜ਼ੁਬਾਨ (ਦੇ ਉੱਚੀ ਅਵਾਜ਼ ਨਾਲ ਵਿਰਲਾਪ ਕਰਨ) ਨਾਲ ਅਜ਼ਾਬ ਕਰਦਾ ਹੈ।"

(ਬੁਖ਼ਾਰੀ-1304 ਅਤੇ ਮੁਸਲਿਮ-924)

ਨਬੀ (ਸ.) ਨੇ ਫ਼ਰਮਾਇਆ, (ਅੱਲਾਹ ਦੇ ਉੱਥੇ) ਉਹ ਸਬਰ ਭਰੋਸੇਯੋਗ ਹੈ ਜੋ ਸਦਮੇ ਦੇ ਸ਼ੁਰੂ ਵਿੱਚ ਹੋਵੇ।

(ਬੁਖ਼ਾਰੀ-1302 ਅਤੇ ਮੁਸਲਿਮ-926)

ਭਾਵ ਵਿਰਲਾਪ ਅਤੇ ਮਰਨ ਵਾਲੇ ਗੁਣਾਂ ਦੇ ਬਾਰੇ ਗੱਲਾਂ ਕਰਨ ਤੋਂ ਬਾਦ ਸਬਰ ਕਰਨਾ, ਸਬਰ ਨਹੀਂ ਹੈ। ਅਸਲ ਸਬਰ ਇਹ ਹੈ ਕਿ ਮੁਸੀਬਤ ਦੇ ਸਮੇਂ ਸਬਰ ਦਾ ਪ੍ਰਦਰਸ਼ਨ ਕੀਤਾ ਜਾਵੇ ਅਤੇ ਦੁੱਖ ਪ੍ਰਗਟ ਕਰਨ ਦੇ ਫ਼ਿਤਰੀ (ਪ੍ਰਾਕ੍ਰਿਤਿਕ) ਤਰੀਕੇ ਤੋਂ

ਇਲਾਵਾ ਹੋਰ ਕੁੱਝ ਨਾ ਕੀਤਾ ਜਾਵੇ।

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ.) ਰਵਾਇਤ ਕਰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਉਹ ਸਾਡੇ ਵਿੱਚੋਂ ਨਹੀਂ ਹੈ ਜਿਹੜਾ ਆਪਣੀਆਂ ਗੱਲ੍ਹਾਂ ਨੂੰ ਪਿੱਟੇ,ਗਲੇਮੇ ਨੂੰ ਫਾੜੇ ਅਤੇ ਅੰਧਕਾਰ ਯੁੱਗ ਦੀ ਪੁਕਾਰ ਪੁਕਾਰੇ" (ਯਾਨੀ ਵਿਰਲਾਪ ਅਤੇ ਵਾਵੇਲਾ ਕਰੇ)।

(ਬੁਖ਼ਾਰੀ-1294 ਅਤੇ ਮੁਸਲਿਮ-103)

ਨਬੀ (ਸ.) ਨੇ ਫ਼ਰਮਾਇਆ:"ਮੈਂ ਨਾਖ਼ੁਸ਼ ਹਾਂ ਉਸ ਤੋਂ ਜੋ (ਮੌਤ ਦੀ ਮੁਸੀਬਤ ਵਿੱਚ) ਸਿਰ ਦੇ ਵਾਲ ਪੁੱਟੇ ਅਤੇ ਉੱਚੀ ਉੱਚੀ ਰੋਵੇ ਅਤੇ ਆਪਣੇ ਕੱਪੜੇ ਫਾੜੇ।"

(ਬੁਖ਼ਾਰੀ-1296 ਅਤੇ ਮੁਸਲਿਮ-104)

ਰਸੂਲੱਲਾਹ (ਸ.) ਨੇ ਫ਼ਰਮਾਇਆ:ਅੱਲਾਹ ਤਆਲਾ ਫ਼ਰਮਾਉਂਦਾ ਹੈ:"ਮੇਰੇ (ਉਸ) ਮੋਮਿਨ ਬੰਦੇ ਦੇ ਲਈ ਜੰਨਤ ਹੈ ਜਿਸ ਦੇ ਪਿਆਰੇ ਨੂੰ ਦੁਨੀਆ ਵਾਲਿਆਂ ਤੋਂ ਖੋਹ ਲੈਂਦਾ ਹਾਂ ਅਤੇ ਉਹ (ਉਸਦੀ ਮੌਤ 'ਤੇ) ਸਬਰ ਕਰਦਾ ਹੈ।"

(ਬੁਖ਼ਾਰੀ-6424)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਅੰਧਕਾਰ ਯੁੱਗ ਦੇ ਚਾਰ ਕੰਮ ਇਹੋ ਜਿਹੇ ਹਨ ਜਿਹਨਾਂ ਨੂੰ ਮੇਰੀ ਉੱਮਤ ਦੇ ਲੋਕ ਵੀ ਕਰਨਗੇ। (1) (ਆਪਣੇ) ਵੰਸ਼ ਵਿੱਚ ਘਮੰਢ ਕਰਨਾ। (2) (ਦੂਸਰੇ ਦੇ) ਵੰਸ਼ ਵਿੱਚ ਤਾਹਨਾ ਮਾਰਨਾ। (3) ਤਾਰਿਆਂ ਰਾਹੀਂ ਪਾਣੀ ਮੰਗਣਾ। (4) ਨੋਹਾ ਕਰਨਾ (ਮ੍ਰਿਤਕ 'ਤੇ ਵਿਰਲਾਪ ਕਰਨਾ)।" (ਅਤੇ ਇਹ ਵੀ ਫ਼ਰਮਾਇਆ:"ਨੋਹਾ ਕਰਨ ਵਾਲੀ (ਵਿਰਲਾਪ ਕਰਨ ਵਾਲੀ) ਔਰਤ ਮਰਨ ਤੋਂ ਪਹਿਲਾਂ ਤੋਬਾ ਨਾ ਕਰੇ ਤਾਂ ਕਿਆਮਤ ਦੇ ਦਿਨ ਉਸ 'ਤੇ ਗੰਧਕ ਦਾ ਕੁੜਤਾ ਅਤੇ ਖ਼ਾਰਿਸ਼ ਦੀ ਓੜਨੀ ਹੋਵੇਗੀ"।

(ਮੁਸਲਿਮ-934)

ਅੰਧਕਾਰ ਯੁੱਗ ਦੇ ਲੋਕਾਂ ਦਾ ਅਕੀਦਾ ਸੀ ਕਿ ਤਾਰਿਆਂ ਦੀ ਚਲਤ ਫ਼ਿਰਤ ਅਤੇ ਨਿਕਲਣਾ 'ਤੇ ਛਿਪਣਾ,ਬਾਰਿਸ਼ ਅਤੇ ਹੋਰ ਜ਼ਮੀਨੀ ਘਟਨਾਵਾਂ ਦੇ ਨਾਲ ਡੂੰਘਾ ਸੰਬੰਧ ਹੈ।ਅੱਜਕੱਲ ਜੋਤਿਸ਼ ਵਿੱਦਿਆ ਵੀ ਉਹਨਾਂ ਸ਼ਿਰਕਿਆ ਖ਼ੁਰਾਫ਼ਾਤ ਜੈਸੀ ਹੈ।ਅੱਲਾਹ ਤਆਲਾ ਸਾਨੂੰ ਮਹਿਫ਼ੂਜ਼ ਰੱਖੇ। ਆਮੀਨ

ਰਸੂਲੱਲਾਹ (ਸ.) ਦੇ ਬੇਟੇ ਇਬਰਾਹੀਮ ਜਦੋਂ ਅੰਤਿਮ ਘੜੀ ਵਿੱਚ ਸੀ ਤਦ ਆਪ ਨੇ ਉਸ ਨੂੰ ਉਠਾਇਆ ਅਤੇ ਫ਼ਰਮਾਇਆ:"ਅੱਖ ਹੰਝੂ ਵਹਾ ਰਹੀ ਹੈ ਅਤੇ ਦਿਲ ਗ਼ਮਗੀਨ ਹੈ ਪਰ ਇਸਦੇ ਬਾਵਜੂਦ ਮੈਂ ਕੁੱਝ ਨਹੀਂ ਕਹਾਂਗਾ ਸਿਵਾਏ ਉਸ (ਗੱਲ) ਦੇ ਜਿਸ ਨਾਲ ਸਾਡਾ ਰੱਬ ਰਾਜ਼ੀ ਹੋਵੇ ਅਤੇ ਅੱਲਾਹ ਦੀ ਕਸਮ ਹੇ ਇਬਰਾਹੀਮ!ਮੈਂ ਤੇਰੀ ਜੁਦਾਈ ਦੇ ਕਾਰਨ ਗ਼ਮਗੀਨ ਹਾਂ।"

(ਬੁਖ਼ਾਰੀ-1303 ਅਤੇ ਮੁਸਲਿਮ-2315)

ਇੱਥੋਂ ਇਹ ਪਤਾ ਲੱਗਦਾ ਹੈ ਕਿ ਅੱਲਾਹ ਤਆਲਾ ਮਹਿਬੂਬ ਦੀ ਮੁਹੱਬਤ ਵਿੱਚ ਆਕੇ ਆਪਣੇ ਫ਼ੈਸਲੇ ਨਹੀਂ ਬਦਲਦਾ ਸਗੋਂ ਜੋ ਚਾਹੁੰਦਾ ਹੈ ਸੋ ਕਰਦਾ ਹੈ।ਉਹ

ਕਿਸੇ ਦੀ ਤਾਕਤ ਤੋਂ ਪ੍ਰਭਾਵਿਤ ਹੁੰਦਾ ਹੈ ਨਾ ਕਿਸੇ ਦੀ ਮੁਹੱਬਤ ਤੋਂ ਹਾਰਦਾ ਹੈ। ਗ਼ਫ਼ੂਰ ਅਤੇ ਰਹੀਮ ਹੈ ਤਾਂ ਹਰ ਇੱਕ ਦੇ ਲਈ ਅਤੇ ਜੇ ਬੇਨਿਆਜ਼ ਹੈ ਤਾਂ ਸਭ ਦੇ ਲਈ।

ਰਸੂਲੱਲਾਹ (ਸ.) ਦੇ ਦੋਹਤੇ ਦੀ ਮੌਤ ਹੋਈ ਤਦ ਆਪ (ਸ.) ਦੀਆਂ ਅੱਖਾਂ ਵਿੱਚ ਹੰਝੂ ਜਾਰੀ ਹੋ ਗਏ। ਹਜ਼ਰਤ ਸਾਅਦ ਬਿਨ ਉਬਾਦਾ (ਰਜ਼ੀ.) ਨੇ ਅਰਜ਼ ਕੀਤਾ ਯਾ ਰਸੂਲੱਲਾਹ! ਇਹ ਕੀ ਹੈ? ਆਪ ਨੇ ਫ਼ਰਮਾਇਆ:"ਇਹ ਰਹਿਮਤ ਹੈ। ਜਿਹੜੀ ਅੱਲਾਹ ਨੇ ਆਪਣੇ ਬੰਦਿਆਂ ਦੇ ਦਿਲਾਂ ਵਿੱਚ ਪੈਦਾ ਕੀਤੀ ਹੈ ਅਤੇ ਅੱਲਾਹ ਆਪਣੇ ਬੰਦਿਆਂ ਵਿੱਚੋਂ ਰਹਿਮਤ ਕਰਨ ਵਾਲਿਆਂ 'ਤੇ ਹੀ ਰਹਿਮਤ ਕਰਦਾ ਹੈ।"

(ਬੁਖ਼ਾਰੀ-1284 ਅਤੇ ਮੁਸਲਿਮ-923)

ਨਬੀ (ਸ.) ਨੇ ਫ਼ਰਮਾਇਆ:"ਜਿਸ ਔਰਤ ਦੇ ਤਿੰਨ ਬੱਚੇ ਮਰ ਜਾਣ ਤਾਂ ਉਹ (ਉਸਦੇ ਲਈ) ਜਹੰਨਮ ਦੀ ਅੱਗ ਤੋਂ ਆੜ ਬਣਨਗੇ ਇੱਕ ਔਰਤ ਨੇ ਪੁੱਛਿਆ ਜੇਕਰ ਦੋ ਬੱਚੇ ਮਰ ਜਾਣ ਤਾਂ? ਆਪਣੇ ਫ਼ਰਮਾਇਆ: "ਦੋ ਬੱਚੇ ਵੀ।" ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਇਸ ਤੋਂ ਭਾਵ ਉਹ ਬੱਚੇ ਹਨ ਜਿਹੜੇ ਅਜੇ ਬਾਲਗ ਨਾ ਹੋਏ ਹੋਣ।

(ਬੁਖ਼ਾਰੀ-101 ਅਤੇ ਮੁਸਲਿਮ-2633,2634)

ਇੱਕ ਰਵਾਇਤ ਵਿੱਚ ਹੈ ਕਿ ਉਹ ਆਪਣੇ ਮਾਤਾ ਪਿਤਾ ਨੂੰ ਮਿਲਣਗੇ ਫਿਰ ਉਹਨਾਂ ਦਾ ਕੱਪੜਾ ਜਾਂ ਹੱਥ ਫੜਨਗੇ ਅਤੇ ਉਹਨਾਂ ਨੂੰ ਛੱਡਣਗੇ ਨਹੀਂ ਇੱਥੋਂ ਤੱਕ ਕਿ ਅੱਲਾਹ ਉਹਨਾਂ ਨੂੰ ਅਤੇ ਉਹਨਾਂ ਦੇ ਪਿਤਾ ਨੂੰ ਜੰਨਤ ਵਿੱਚ ਦਾਖਲ ਕਰ ਦੇਵੇਗਾ।

(ਮੁਸਲਿਮ-2635)

ਇੱਕ ਹੋਰ ਰਵਾਇਤ ਵਿੱਚ ਹੈ ਕਿ ਅੱਲਾਹ ਤਆਲਾ ਉਹਨਾਂ ਬੱਚਿਆਂ 'ਤੇ (ਆਪਣੀ) ਰਹਿਮਤ ਅਤੇ ਫ਼ਜ਼ਲ ਦੇ ਕਾਰਨ ਉਸ ਵਿਅਕਤੀ ਨੂੰ (ਭਾਵ ਉਹਨਾਂ ਦੇ ਪਿਤਾ ਨੂੰ) ਜੰਨਤ ਵਿੱਚ ਦਾਖ਼ਲ ਕਰੇਗਾ।

(ਬੁਖ਼ਾਰੀ-1248)

ਸ਼ਰਤ ਇਹ ਹੈ ਕਿ ਪਿਤਾ ਦਾ ਅਕੀਦਾ ਦਰੁਸਤ ਹੋਵੇ।

**ਅਚਾਨਕ ਮੌਤ:**

ਹਜ਼ਰਤ ਉਬੈਦ ਬਿਨ ਖ਼ਾਲਿਦ ਅਲ ਸਲਮੀ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਅਚਾਨਕ ਮੌਤ (ਕਾਫ਼ਰ ਦੇ ਲਈ) ਅੱਲਾਹ ਤਆਲਾ ਦੇ ਕਹਿਰ ਦੀ ਪਕੜ ਹੈ।"

(ਅਬੂ ਦਾਊਦ-3110 ਅਤੇ ਮੁਸਨਦ ਅਹਿਮਦ-4/219)

**ਮੌਤ ਦੇ ਸਮੇਂ ਮੱਥੇ ਉੱਪਰ ਪਸੀਨਾ:**

ਹਜ਼ਰਤ ਬਰੀਦਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੌਤ ਦੇ ਸਮੇਂ ਮੋਮਿਨ ਦੇ ਮੱਥੇ ਉੱਪਰ ਪਸੀਨਾ ਆ ਜਾਂਦਾ ਹੈ।"

(ਤਿਰਮਿਜ਼ੀ-982, ਇਸਨੂੰ ਤਿਰਮਿਜ਼ੀ ਨੇ ਹਸਨ ਕਿਹਾ ਹੈ)

**ਜਿਸ ਘਰ ਵਿੱਚ ਮੌਤ ਹੋਵੇ ਉਹਨਾਂ ਦੇ ਘਰ ਖਾਣਾ ਪਕਾ ਕੇ ਭਿਜਵਾਉਣਾ:**

ਹਜ਼ਰਤ ਅਬਦੁੱਲਾਹ ਬਿਨ ਜਾਫ਼ਰ (ਰਜ਼ੀ.) ਫ਼ਰਮਾਉਂਦੇ ਹਨ ਕਿ ਜਦੋਂ ਜਾਫ਼ਰ (ਰਜ਼ੀ.) ਦੀ ਮੌਤ ਦੀ ਖ਼ਬਰ ਆਈ ਤਾਂ ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਾਫ਼ਰ ਦੀ ਸੰਤਾਨ ਲਈ ਖਾਣਾ ਤਿਆਰ ਕਰੋ ਉਹਨਾਂ ਲੋਕਾਂ 'ਤੇ ਅਜਿਹੀ ਮੁਸੀਬਤ ਆਈ ਹੈ ਜਿਸ ਵਿੱਚ ਉਹ ਖਾਣਾ ਨਹੀਂ ਪਕਾ ਸਕਣਗੇ।"

(ਅਬੂ ਦਾਊਦ-3132 ਅਤੇ ਇਬਨੇ ਮਾਜਾ-1610)

ਕਿੰਨੀ ਬੁਰੀ ਅਤੇ ਨਾ-ਮੁਨਾਸਿਬ ਗੱਲ ਹੈ ਕਿ ਕੁੱਝ ਮ੍ਰਿਤਕ ਦੇ ਪਰਿਵਾਰ ਵਾਲੇ ਦੂਸਰਿਆਂ ਦੇ ਖਾਣੇ ਦਾ ਪ੍ਰਬੰਧ ਕਰਦੇ ਹਨ।

**ਸੋਗ ਦੇ ਮਸਨੂਨ ਸ਼ਬਦ:**

﴿إِنَّ لِلَّهِ مَا أَخَذَ وَلَهُ مَا أَعْطَى، وَكُلُّ شَيْءٍ عِنْدَهُ بِأَجَلٍ مُسَمًّى﴾

"ਨਿਸ਼ਚਿਤ ਹੀ ਅੱਲਾਹ ਦਾ (ਮਾਲ) ਹੈ ਜੋ ਉਸ ਨੇ ਲੈ ਲਿਆ ਅਤੇ ਉਸੇ ਦਾ ਹੈ ਜੋ ਉਸ ਨੇ ਦੇ ਰੱਖਿਆ ਉਸਦੇ ਕੋਲੋਂ ਹਰ ਚੀਜ਼ (ਦੇ ਖ਼ਤਮ ਹੋਣ) ਦਾ ਸਮਾਂ ਨਿਰਧਾਰਿਤ ਹੈ।(ਇਸ ਲਈ) ਸਬਰ ਕਰਕੇ ਉਸਦਾ ਅਜਰੋ ਸਵਾਬ ਪ੍ਰਾਪਤ ਕਰੋ।"

(ਬੁਖ਼ਾਰੀ-1284 ਅਤੇ ਮੁਸਲਿਮ-923)

***

# ਨਮਾਜ਼ੇ ਜਨਾਜ਼ਾ
# (ਜਨਾਜ਼ੇ ਦੀ ਨਮਾਜ਼)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਈਮਾਨ ਦੀ ਹਾਲਤ ਵਿੱਚ ਸਵਾਬ ਦੀ ਨੀਅਤ ਨਾਲ ਜੋ ਕਿਸੇ ਮੁਸਲਮਾਨ ਦੇ ਜਨਾਜ਼ੇ ਦੇ ਨਾਲ ਜਾਂਦਾ,ਉਸਦੇ ਨਾਲ ਰਹਿੰਦਾ,ਉਸਦਾ ਜਨਾਜ਼ਾ ਪੜ੍ਹਦਾ ਅਤੇ ਉਸ ਨੂੰ ਦਫ਼ਨ ਕਰਕੇ ਵਿਹਲਾ ਹੁੰਦਾ ਹੈ ਤਾਂ ਉਸਦੇ ਲਈ ਦੋ ਕੀਰਾਤ ਸਵਾਬ ਹੈ। ਇੱਕ ਕੀਰਾਤ ਉਹਦ ਪਹਾੜ ਦੇ ਬਰਾਬਰ ਹੈ ਅਤੇ ਜੋ ਜਨਾਜ਼ਾ ਪੜ੍ਹਕੇ ਵਾਪਸ ਆ ਜਾਂਦਾ ਹੈ ਉਸ ਲਈ ਇੱਕ ਕੀਰਾਤ ਹੈ। "

(ਬੁਖ਼ਾਰੀ-48 ਅਤੇ ਮੁਸਲਿਮ-945)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਜਿਸ ਮੁਸਲਮਾਨ ਦੇ ਜਨਾਜ਼ੇ ਵਿੱਚ ਅਜਿਹੇ ਚਾਲੀ ਆਦਮੀ ਸ਼ਾਮਿਲ ਹੋਣਗੇ ਜੋ ਅੱਲਾਹ ਦੇ ਨਾਲ ਸ਼ਿਰਕ ਨਾ ਕਰਦੇ ਹੋਣ ਤਾਂ ਅੱਲਾਹ ਤਆਲਾ (ਮ੍ਰਿਤਕ ਦੇ ਹੱਕ) ਵਿੱਚ ਉਹਨਾਂ ਦੀ ਸਿਫ਼ਾਰਿਸ਼ ਕਬੂਲ ਕਰਦਾ ਹੈ।"

(ਮੁਸਲਿਮ-948)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਚਾਰ ਮੁਸਲਮਾਨ ਜਿਸ ਮੁਸਲਮਾਨ ਦੀ ਪ੍ਰਸੰਸਾ ਕਰਨ ਅਤੇ ਚੰਗੀ ਸ਼ਹਾਦਤ ਦੇਣ,ਅੱਲਾਹ ਉਸ ਨੂੰ ਜੰਨਤ ਵਿੱਚ ਦਾਖ਼ਲ ਕਰੇਗਾ।" ਅਸੀਂ ਅਰਜ਼ ਕੀਤਾ "ਅਤੇ ਤਿੰਨ"? ਆਪ ਨੇ ਫ਼ਰਮਾਇਆ:"ਤਿੰਨ ਵੀ" ਅਸੀਂ ਅਰਜ਼ ਕੀਤਾ "ਅਤੇ ਦੋ?" ਆਪ ਨੇ ਫ਼ਰਮਾਇਆ:"ਦੋ ਵੀ।" ਫਿਰ ਅਸੀਂ ਇੱਕ ਦੇ ਬਾਰੇ ਨਹੀਂ ਪੁੱਛਿਆ।

(ਬੁਖ਼ਾਰੀ-1368)

ਇੱਥੇ ਉਹਨਾਂ ਮੁਸਲਮਾਨਾਂ ਦੀ ਗਵਾਹੀ ਤੋਂ ਮੁਰਾਦ ਹੈ ਜਿਹਨਾਂ ਦਾ ਅਕੀਦਾ 'ਤੇ ਅਮਲ ਅਤੇ ਆਚਰਣ 'ਤੇ ਕਿਰਦਾਰ ਸੁੰਨਤ ਅਤੇ ਕਿਤਾਬ ਦੇ ਅਨੁਸਾਰ ਹੋਵੇ। ਵੱਲਾਹ ਆਲਮ (ਅੱਲਾਹ ਬਿਹਤਰ ਜਾਣਦਾ ਹੈ)

ਜਨਾਜ਼ੇ ਦੀ ਨਮਾਜ਼ ਪੜ੍ਹਨ ਦੇ ਲਈ ਮ੍ਰਿਤਕ ਦੀ ਚਾਰਪਾਈ ਇਸ ਤਰ੍ਹਾਂ ਰੱਖੋ ਕਿ ਮ੍ਰਿਤਕ ਦਾ ਸਿਰ ਉੱਤਰ ਦੇ ਵੱਲ ਅਤੇ ਪੈਰ ਦੱਖਣ ਦੇ ਵੱਲ ਹੋਣ,ਫਿਰ ਵਜ਼ੂ ਕਰਕੇ ਸਤਰਾਂ ਬਣਾਓ।

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਨੇ ਇੱਕ ਮਰਦ ਦਾ ਜਨਾਜ਼ਾ ਪੜ੍ਹਾਇਆ ਤਦ ਉਹ (ਉਸ ਦੇ) ਸਿਰ ਦੇ ਸਾਹਮਣੇ ਖੜ੍ਹੇ ਹੋਏ ਫਿਰ ਇੱਕ ਔਰਤ ਦਾ ਜਨਾਜ਼ਾ ਪੜ੍ਹਾਇਆ ਤਦ ਉਹ ਉਸ ਦੇ ਵਿਚਕਾਰ ਖੜ੍ਹੇ ਹੋਏ ਅਤੇ ਫ਼ਰਮਾਇਆ ਕਿ

ਰਸੂਲੱਲਾਹ (ਸ.) ਇੰਝ ਹੀ ਕਰਦੇ ਸਨ।

(ਤਿਰਮਿਜ਼ੀ-1034 ਅਤੇ ਅਬੂ ਦਾਊਦ-3194,ਇਸਨੂੰ ਤਿਰਮਿਜ਼ੀ ਨੇ ਹਸਨ ਕਿਹਾ ਹੈ)

ਫਿਰ ਦਿਲ ਵਿੱਚ ਨੀਅਤ ਕਰਕੇ ਦੋਵੇਂ ਹੱਥ ਮੋਢਿਆਂ ਜਾਂ ਕੰਨਾਂ ਤੱਕ ਚੁੱਕੋ ਅਤੇ ਪਹਿਲੀ ਤਕਬੀਰ ਕਹਿਕੇ ਸੂਰਤ ਫ਼ਾਤਿਹਾ ਪੜ੍ਹੋ।

**ਜਨਾਜ਼ੇ ਵਿੱਚ ਸੂਰਤ ਫ਼ਾਤਿਹਾ:**

ਹਜ਼ਰਤ ਅਬੂ ਉਮਾਮਾ ਬਿਨ ਸਹਲ (ਰਜ਼ੀ.) ਤੋਂ ਰਵਾਇਤ ਹੈ ਕਿ ਨਮਾਜ਼ੇ ਜਨਾਜ਼ਾ ਵਿੱਚ ਸੁੰਨਤ ਦਾ ਤਰੀਕਾ ਇਹ ਹੈ ਕਿ ਪਹਿਲਾਂ ਤਕਬੀਰ ਕਹੀ ਜਾਵੇ,ਫਿਰ ਫ਼ਾਤਿਹਾ ਪੜ੍ਹੀ ਜਾਵੇ,ਫਿਰ ਨਬੀ (ਸ.) 'ਤੇ ਦਰੂਦ ਅਤੇ ਮ੍ਰਿਤਕ ਦੇ ਲਈ ਦੁਆ (ਕੀਤੀ ਜਾਵੇ) ਉਸ ਤੋਂ ਬਾਦ ਸਲਾਮ (ਫੇਰਿਆ ਜਾਵੇ)।

(ਮੁਸੱਨਫ ਅਬਦੁੱਰ ਰੱਜ਼ਾਕ-6428,3/489,490,ਇਸਨੂੰ ਹਾਫ਼ਿਜ਼ ਬਿਨੇ ਹਜਰ ਨੇ ਸਹੀ ਕਿਹਾ ਹੈ)

ਹਜ਼ਰਤ ਤਲਹਾ ਬਿਨ ਅਬਦੁੱਲਾਹ ਬਿਨ ਔਫ਼ (ਰਜ਼ੀ.) ਕਹਿੰਦੇ ਹਨ ਕਿ ਮੈਂ ਹਜ਼ਰਤ ਇਬਨੇ ਅੱਬਾਸ (ਰਜ਼ੀ.) ਪਿੱਛੇ ਜਨਾਜ਼ੇ ਦੀ ਨਮਾਜ਼ ਪੜ੍ਹੀ ਤਦ ਉਹਨਾਂ ਨੇ ਸੂਰਤ ਫ਼ਾਤਿਹਾ ਪੜ੍ਹੀ ਅਤੇ ਫ਼ਰਮਾਇਆ:ਮੈਂ ਇਹ ਇਸ ਲਈ ਕੀਤਾ ਹੈ ਤਾਂ ਕਿ ਤੁਸੀਂ ਜਾਣ ਲਵੋ ਕਿ ਇਹ ਸੁੰਨਤ ਹੈ।

(ਬੁਖ਼ਾਰੀ-1335)

ਇਸ ਤੋਂ ਜਹਿਰੀ ਕਿਰਅਤ ਵੀ ਸਾਬਿਤ ਹੋਈ,ਅਜੀਬ ਗੱਲ ਹੈ ਕਿ ਜਿਹੜੇ ਲੋਕ ਉੱਠਦੇ ਬੈਠਦੇ "ਫ਼ਾਤਿਹਾ" ਦਾ ਨਾਂ ਲੈਂਦੇ ਰਹਿੰਦੇ ਹਨ ਉਹ ਜਨਾਜ਼ੇ ਦੀ ਨਮਾਜ਼ ਵਿੱਚ ਇਸ ਨੂੰ ਪੜ੍ਹਦੇ ਹੀ ਨਹੀਂ।

ਹਜ਼ਰਤ ਤਲਹਾ ਬਿਨ ਅਬਦੁੱਲਾਹ ਬਿਨ ਔਫ਼ (ਰਜ਼ੀ.) ਕਹਿੰਦੇ ਹਨ ਕਿ ਮੈਂ ਇਬਨੇ ਅੱਬਾਸ (ਰਜ਼ੀ.) ਪਿੱਛੇ ਜਨਾਜ਼ੇ ਦੀ ਨਮਾਜ਼ ਪੜ੍ਹੀ ਉਹਨਾਂ ਨੇ ਸੂਰਤ ਫ਼ਾਤਿਹਾ ਅਤੇ ਇੱਕ ਹੋਰ ਸੂਰਤ ਪੜ੍ਹੀ ਅਤੇ ਉੱਚੀ ਅਵਾਜ਼ ਨਾਲ ਕਿਰਅਤ ਕੀਤੀ ਇੱਥੋਂ ਤੱਕ ਕਿ ਅਸੀਂ ਸੁਣਿਆ।ਜਦੋਂ ਵਿਹਲੇ ਹੋਏ ਤਾਂ ਫ਼ਰਮਾਇਆ ਕਿ "ਇਹ ਸੁੰਨਤ ਅਤੇ ਹੱਕ ਹੈ।"

(ਨਿਸਾਈ-4/74-75,1987,ਇਬਨੇ ਤੁਰਕਮਾਨੀ ਨੇ ਸਹੀ ਕਿਹਾ ਹੈ)

ਹਜ਼ਰਤ ਅਬੂ ਉਮਾਮਾ ਬਿਨ ਸਹਲ (ਰਜ਼ੀ.) ਤੋਂ ਰਵਾਇਤ ਹੈ ਕਿ ਨਮਾਜ਼ੇ ਜਨਾਜ਼ਾ ਵਿੱਚ ਸੁੰਨਤ ਤਰੀਕਾ ਇਹ ਹੈ ਕਿ ਇਮਾਮ ਪਹਿਲੀ ਤਕਬੀਰ ਤੋਂ ਬਾਦ ਸੂਰਤ ਫ਼ਾਤਿਹਾ ਹੌਲੀ ਪੜ੍ਹੇ ਫਿਰ ਤਿੰਨ ਤਕਬੀਰਾਂ ਕਹੇ ਅਤੇ ਆਖ਼ਰੀ ਤਕਬੀਰ ਦੇ ਨਾਲ ਸਲਾਮ ਫੇਰਿਆ ਜਾਵੇ।

(ਨਿਸਾਈ-4/75:1989,ਹਾਫ਼ਿਜ਼ ਇਬਨੇ ਹਜਰ ਨੇ ਇਸਨੂੰ ਸਹੀ ਕਿਹਾ ਹੈ)

ਉੱਚੀ ਅਵਾਜ਼ ਨਾਲ ਵੀ ਜਨਾਜ਼ਾ ਪੜ੍ਹਿਆ ਜਾ ਸਕਦਾ ਹੈ,ਇਸ ਕਰਕੇ ਹਜ਼ਰਤ ਔਫ਼ ਬਿਨ ਮਾਲਿਕ (ਰਜ਼ੀ.) ਫ਼ਰਮਾਉਂਦੇ ਹਨ:ਨਬੀ (ਸ.) ਨੇ ਜਨਾਜ਼ੇ ਦੀ ਨਮਾਜ਼ ਵਿੱਚ ਇੱਕ ਦੁਆ ਪੜ੍ਹੀ ਜਿਹੜੀ ਮੈਂ ਯਾਦ ਕਰ ਲਈ ਅਤੇ ਮੈਂ ਇੱਛਾ ਕੀਤੀ ਕਾਸ਼ ਕਿ ਇਹ ਮੇਰਾ ਜਨਾਜ਼ਾ ਹੁੰਦਾ।

(ਮੁਸਲਿਮ-963)

**ਜਨਾਜ਼ੇ ਦੀਆਂ ਤਕਬੀਰਾਂ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਬੇਸ਼ੱਕ ਨਬੀ (ਸ.) ਨੇ ਨੱਜਾਸ਼ੀ ਦੇ ਜਨਾਜ਼ੇ ਵਿੱਚ ਚਾਰ ਤਕਬੀਰਾਂ ਕਹੀਆਂ।

(ਬੁਖ਼ਾਰੀ-1333 ਅਤੇ ਮੁਸਲਿਮ-951)

ਹਜ਼ਰਤ ਜ਼ੈਦ ਬਿਨ ਅਰਕਮ (ਰਜ਼ੀ.) ਜਨਾਜ਼ੇ ਦੀ ਨਮਾਜ਼ ਵਿੱਚ ਚਾਰ ਤਕਬੀਰਾਂ ਕਹਿੰਦੇ। ਇੱਕ ਜਨਾਜ਼ੇ ਵਿੱਚ ਉਹਨਾਂ ਨੇ ਪੰਜ ਤਕਬੀਰਾਂ ਕਹੀਆਂ ਅਤੇ ਫ਼ਰਮਾਇਆ ਕਿ ਰਸੂਲੱਲਾਹ (ਸ.) ਇੰਝ ਵੀ ਕਰਦੇ ਸਨ।

(ਮੁਸਲਿਮ-957)

ਇੱਥੋਂ ਇਹ ਪਤਾ ਲੱਗਿਆ ਕਿ ਤਕਬੀਰੇ ਊਲਾ ਤੋਂ ਬਾਦ ਸੂਰਤ ਫ਼ਾਤਿਹਾ ਦਾ ਪੜ੍ਹਨਾ ਸੁੰਨਤ ਹੈ। ਸੂਰਤ ਫ਼ਾਤਿਹਾ ਅਤੇ ਦੂਸਰੀ ਸੂਰਤ ਪੜ੍ਹ ਕੇ ਇਮਾਮ ਨੂੰ ਦੂਸਰੀ ਤਕਬੀਰ ਕਹਿਣੀ ਚਾਹੀਦੀ ਹੈ। ਫਿਰ ਨਮਾਜ਼ ਵਾਲਾ ਦਰੂਦ ਸ਼ਰੀਫ਼ ਪੜ੍ਹੋ। ਉਸ ਤੋਂ ਬਾਦ ਤੀਸਰੀ ਤਕਬੀਰ ਕਹਿ ਕੇ ਇਹਨਾਂ ਦੁਆਵਾਂ ਵਿੱਚੋਂ ਕੋਈ ਦੁਆ ਪੜ੍ਹੋ:

**ਪਹਿਲੀ ਦੁਆ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਇੱਕ ਜਨਾਜ਼ੇ 'ਤੇ ਇਹ ਦੁਆ ਪੜ੍ਹੀ:

"اَللّٰهُمَّ اغْفِرْ لِحَيِّنَا وَمَيِّتِنَا وَ صَغِيْرِ نَا وَ كَبِيْرِنَا وَذَكَرِنَا أُنْثَانَا وَشَاهِدِنَا
وَغَائِبِنَا اَللّٰهُمَّ مَنْ اَحْيَيْتَهُ فَاَحْيِهٖ عَلَى الْاِيْمَانِ وَمَنْ تَوَفَّيْتَهُ مِنَّا فَتَوَفَّهُ
عَلَى الْاِسْلَامِ اَللّٰهُمَّ لَا تَحْرِمْنَا اَجْرَهُ وَلَا تُضِلَّنَا بَعْدَهُ"

"ਹੇ ਅੱਲਾਹ! ਸਾਡੇ ਜਿਉਂਦੇ ਅਤੇ ਮੁਰਦਿਆਂ ਨੂੰ, ਛੋਟੇ ਅਤੇ ਵੱਡਿਆਂ ਨੂੰ, ਮਰਦ ਅਤੇ ਔਰਤਾਂ ਨੂੰ, ਹਾਜ਼ਰ ਅਤੇ ਗ਼ਾਇਬ ਨੂੰ ਬਖ਼ਸ਼ ਦੇ। ਹੇ ਅੱਲਾਹ! ਸਾਡੇ ਵਿੱਚੋਂ ਜਿਸ ਨੂੰ ਤੂੰ ਜੀਵਿਤ ਰੱਖੇ ਉਸ ਨੂੰ ਈਮਾਨ 'ਤੇ ਜੀਵਿਤ ਰੱਖ ਅਤੇ ਸਾਡੇ ਵਿੱਚੋਂ ਜਿਸ ਨੂੰ ਮੌਤ ਦੇਵੇਂ ਉਸ ਨੂੰ ਇਸਲਾਮ 'ਤੇ ਮੌਤ ਦੇ। ਹੇ ਅੱਲਾਹ! ਸਾਨੂੰ ਇਸ (ਮ੍ਰਿਤਕ) ਦੇ ਅਜਰ ਤੋਂ ਵਾਂਝਾ ਨਾ ਰੱਖ ਅਤੇ ਉਸ ਤੋਂ ਬਾਦ ਸਾਨੂੰ ਗੁਮਰਾਹ ਨਾ ਕਰ।

**ਦੂਸਰੀ ਦੁਆ:**

ਹਜ਼ਰਤ ਔਫ਼ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ:) ਨੇ ਜਨਾਜ਼ੇ ਵਿੱਚ ਇਹ ਦੁਆ ਪੜ੍ਹੀ:

﴿اَللّٰهُمَّ اغْفِرْ لَهٗ وَارْحَمْهُ وَعَافِهٖ وَاعْفُ عَنْهُ وَاَكْرِمْ نُزُلَهٗ وَوَسِّعْ مُدْخَلَهٗ وَاغْسِلْهُ
بِالْمَاءِ وَالثَّلْجِ وَالْبَرَدِ وَنَقِّهٖ مِنَ الْخَطَايَا كَمَا نَقَّيْتَ الثَّوْبَ الْاَبْيَضَ مِنَ الدَّنَسِ
وَاَبْدِلْهُ دَارًا خَيْرًا مِّنْ دَارِهٖ وَاَهْلًا خَيْرًا مِّنْ اَهْلِهٖ وَزَوْجًا خَيْرًا مِّنْ زَوْجِهٖ
وَاَدْخِلْهُ الْجَنَّةَ وَاَعِذْهُ مِنْ عَذَابِ الْقَبْرِ وَعَذَابِ النَّارِ﴾

"ਹੇ ਅੱਲਾਹ!ਇਸ ਨੂੰ ਮੁਆਫ਼ ਕਰ,ਇਸ 'ਤੇ ਰਹਿਮ ਕਰ,ਇਸਨੂੰ ਆਫ਼ਿਅਤ ਵਿੱਚ ਰੱਖ,ਇਸਨੂੰ ਦਰ ਗੁਜ਼ਰ ਫ਼ਰਮਾ,ਇਸਦੀ ਬਿਹਤਰੀਨ ਮਹਿਮਾਨੀ ਕਰ,ਇਸਦੀ ਕਬਰ ਕੁਸ਼ਾਦਾ ਕਰ,ਇਸਦੇ (ਗੁਨਾਹ) ਪਾਣੀ,ਕਾਕੜਿਆਂ ਅਤੇ ਬਰਫ਼ ਨਾਲ ਧੋ ਦੇ,ਇਸਨੂੰ ਗੁਨਾਹਾਂ ਤੋਂ ਇਸ ਤਰ੍ਹਾਂ ਸਾਫ਼ ਕਰਦੇ ਜਿਵੇਂ ਤੂੰ ਸਫ਼ੈਦ ਕੱਪੜੇ ਨੂੰ ਮੈਲ ਤੋਂ ਕਰਦਾ ਹੈ। ਇਸਨੂੰ ਇਸਦੇ (ਦੁਨੀਆ ਵਾਲੇ) ਘਰ ਤੋਂ ਬਿਹਤਰ ਘਰ,(ਦੁਨੀਆ ਦੇ) ਲੋਕਾਂ ਤੋਂ ਬਿਹਤਰ ਲੋਕ ਅਤੇ ਇਸਦੀ ਪਤਨੀ ਤੋਂ ਬਿਹਤਰ ਪਤਨੀ ਪ੍ਰਦਾਨ ਕਰ,ਇਸਨੂੰ ਜੰਨਤ ਵਿੱਚ ਦਾਖ਼ਲ ਕਰ,ਕਬਰ ਦੇ ਅਜ਼ਾਬ ਅਤੇ ਜਹੰਨਮ ਦੇ ਅਜ਼ਾਬ ਤੋਂ ਬਚਾ।"

(ਮੁਸਲਿਮ-963)

### ਤੀਸਰੀ ਦੁਆ:

"اَللّٰهُمَّ عَبْدُكَ وَابْنُ اَمَتِكَ اِحْتَاجَ اِلٰى رَحْمَتِكَ وَاَنْتَ غَنِيٌّ عَنْ عَذَابِهٖ
اِنْ كَانَ مُحْسِنًا فَزِدْ فِىْ حَسَنَتِهٖ وَاِنْ كَانَ مُسِيْئًا فَتَجَوَّزْ عَنْهُ"

"ਹੇ ਅੱਲਾਹ!ਤੇਰਾ ਇਹ ਬੰਦਾ,ਤੇਰੀ ਬੰਦੀ ਦਾ ਬੇਟਾ,ਤੇਰੀ ਰਹਿਮਤ ਦਾ ਮੋਹਤਾਜ ਹੈ,ਤੂੰ ਇਸਨੂੰ ਅਜ਼ਾਬ ਨਾ ਦੇ ਤਾਂ ਤੁਹਾਨੂੰ ਕੀ ਪਰਵਾਹ। ਜੇਕਰ ਇਹ ਨੇਕ ਸੀ ਇਸ ਦੀਆਂ ਨੇਕੀਆਂ ਵਿੱਚ ਵਾਧਾ ਕਰ ਅਤੇ ਜੇਕਰ ਗੁਨੇਹਗਾਰ ਸੀ ਤਾਂ ਇਸਨੂੰ ਮੁਆਫ਼ ਕਰ।"

(ਹਾਕਿਮ-1/359,ਇਸਨੂੰ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

### ਜਨਾਜ਼ੇ ਦੇ ਮਸਲੇ:

1- ਨਬੀ (ਸ.) ਨੇ ਫ਼ਰਮਾਇਆ:"ਜਦੋਂ ਤੁਸੀਂ ਜਨਾਜ਼ਾ ਦੇਖੋ ਤਾਂ ਖੜ੍ਹੇ ਹੋ ਜਾਓ ਅਤੇ ਜੋ ਵਿਅਕਤੀ ਜਨਾਜ਼ੇ ਦੇ ਨਾਲ ਜਾਵੇ ਉਸ ਸਮੇਂ ਤੱਕ ਨਾ ਬੈਠੇ ਜਦੋਂ ਤੱਕ ਜਨਾਜ਼ਾ ਰੱਖਿਆ ਨਾ ਜਾਵੇ।"

(ਬੁਖ਼ਾਰੀ-1310 ਅਤੇ ਮੁਸਲਿਮ-959)

2- ਜਦੋਂ ਸਾਅਦ ਬਿਨ ਅਬੀ ਵੱਕਾਸ (ਰਜ਼ੀ.) ਦਾ ਇੰਤਕਾਲ ਹੋਇਆ ਤਾਂ ਆਇਸ਼ਾ (ਰਜ਼ੀ.) ਨੇ ਕਿਹਾ ਉਹਨਾਂ ਦਾ ਜਨਾਜ਼ਾ ਮਸਜਿਦ ਵਿੱਚ ਲਿਆਓ ਤਾਂ ਕਿ ਮੈਂ ਵੀ ਨਮਾਜ਼ੇ ਜਨਾਜ਼ਾ ਵਿੱਚ ਸ਼ਰੀਕ ਹੋ ਜਾਵਾਂ ਲੋਕਾਂ ਨੇ ਸੰਕੋਚ ਕੀਤਾ ਤਦ ਉਹਨਾਂ ਨੇ ਫ਼ਰਮਾਇਆ ਕਿ ਅੱਲਾਹ ਦੀ ਕਸਮ ਰਸੂਲੱਲਾਹ (ਸ.) ਨੇ ਸੁਹੈਲ (ਰਜ਼ੀ.) ਅਤੇ ਉਹਨਾਂ ਦੇ ਭਰਾ ਦੀ ਜਨਾਜ਼ੇ ਦੀ ਨਮਾਜ਼ ਮਸਜਿਦ ਵਿੱਚ ਪੜ੍ਹਾਈ।

(ਮੁਸਲਿਮ-973)

ਹਜ਼ਰਤ ਸਿੱਦੀਕ ਅਕਬਰ (ਰਜ਼ੀ.) ਦੀ ਨਮਾਜ਼ੇ ਜਨਾਜ਼ਾ ਵੀ ਮਸਜਿਦ ਵਿੱਚ ਪੜ੍ਹੀ ਗਈ ਅਤੇ ਹੋਰ ਵੀ ਹਜ਼ਰਤ ਫ਼ਾਰੂਕ-ਏ-ਆਜ਼ਮ (ਰਜ਼ੀ:) ਦੀ ਨਮਾਜ਼ੇ ਜਨਾਜ਼ਾ ਹਜ਼ਰਤ ਸੁਹੈਬ (ਰਜ਼ੀ.) ਨੇ ਮਸਜਿਦ ਵਿੱਚ ਪੜ੍ਹਾਈ। (ਬੈਹਕੀ-4/52)

3- ਜਿਸ ਜਨਾਜ਼ੇ ਦੇ ਨਾਲ ਸ਼ਰੀਅਤ ਦੇ ਵਿਰੁੱਧ ਕੰਮ ਹੋਵੇ ਉਸਦੇ ਨਾਲ ਜਾਣਾ ਮਨ੍ਹਾਂ ਹੈ।

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ.) ਫ਼ਰਮਾਉਂਦੇ ਹਨ ਕਿ "ਰਸੂਲੱਲਾਹ (ਸ.) ਨੇ ਉਸ ਜਨਾਜ਼ੇ ਦੇ ਨਾਲ ਜਾਣ ਤੋਂ ਮਨ੍ਹਾਂ ਕੀਤਾ ਜਿਸ ਦੇ ਨਾਲ ਵਿਰਲਾਪ ਅਤੇ ਮਾਤਮ ਕਰਨ ਵਾਲੀਆ ਔਰਤਾਂ ਹੋਣ।"

(ਇਬਨੇ ਮਾਜਾ-1583)

4- ਹਜ਼ਰਤ ਮੁਗ਼ੀਰਾ ਬਿਨ ਸ਼ੋਅਬਾ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ: "ਸਵਾਰ ਜਨਾਜ਼ੇ ਦੇ ਪਿੱਛੇ ਰਹਿਣ ਅਤੇ ਪੈਦਲ ਚੱਲਣ ਵਾਲੇ ਜਨਾਜ਼ੇ ਦੇ ਨੇੜੇ ਰਹਿੰਦੇ ਹੋਏ ਅੱਗੇ, ਪਿੱਛੇ ਅਤੇ ਸੱਜੇ ਖੱਬੇ ਚੱਲ ਸਕਦੇ ਹਨ।"

(ਅਬੂ ਦਾਊਦ-3180, ਤਿਰਮਿਜ਼ੀ ਨੇ ਹਸਨ ਕਿਹਾ ਹੈ)

***

# ਗ਼ਾਇਬਾਨਾ ਨਮਾਜ਼ੇ ਜਨਾਜ਼ਾ

ਜਿਸ ਦਿਨ ਨੱਜਾਸ਼ੀ ਦੀ ਮੌਤ ਹੋਈ,ਰਸੂਲੱਲਾਹ (ਸ.) ਸਹਾਬਾ ਦੇ ਨਾਲ ਨਿਕਲੇ,ਕਤਾਰਬੰਦੀ ਕੀਤੀ ਅਤੇ ਚਾਰ ਤਕਬੀਰਾਂ ਦੇ ਨਾਲ (ਨਮਾਜ਼ੇ ਜਨਾਜ਼ਾ) ਅਦਾ ਕੀਤੀ।

(ਬੁਖ਼ਾਰੀ-1254 ਅਤੇ ਮੁਸਲਿਮ-951)

ਤਦ ਫ਼ਰਮਾਇਆ "ਆਪਣੇ ਭਰਾ ਦੀ ਜਨਾਜ਼ੇ ਦੀ ਨਮਾਜ਼ ਪੜ੍ਹੋ ਕਿਉਂਕਿ ਉਹ ਗ਼ੈਰਾਂ ਦੀ ਧਰਤੀ ਵਿੱਚ ਮਰਿਆ ਹੈ।"

(ਇਬਨੇ ਮਾਜਾ-1537)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਤੋਂ ਰਵਾਇਤ ਹੈ ਕਿ "ਰਸੂਲੱਲਾਹ (ਸ.) ਇੱਕ ਦਿਨ ਬਾਹਰ ਨਿਕਲੇ ਅਤੇ ਉਹਦ ਦੇ ਸ਼ਹੀਦਾਂ ਦੇ ਲਈ ਇਸ ਤਰ੍ਹਾਂ ਨਮਾਜ਼ ਪੜ੍ਹੀ ਜਿਵੇਂ ਮ੍ਰਿਤਕ 'ਤੇ ਨਮਾਜ਼ ਪੜ੍ਹਦੇ ਹਨ।"

(ਬੁਖ਼ਾਰੀ-1343 ਅਤੇ ਮੁਸਲਿਮ-2296)

ਇਸ ਤੋਂ ਪਤਾ ਲੱਗਦਾ ਹੈ ਕਿ ਮ੍ਰਿਤਕ ਦੀ ਗ਼ਾਇਬਾਨਾ ਜਨਾਜ਼ੇ ਦੀ ਨਮਾਜ਼ ਪੜ੍ਹੀ ਜਾ ਸਕਦੀ ਹੈ ਇਮਾਮ ਸ਼ਾਫ਼ਈ ਅਤੇ ਅਹਿਮਦ ਬਿਨ ਹੰਬਲ ਦਾ ਇਹੋ ਮਸਲਕ ਹੈ।

ਪ੍ਰੰਤੂ ਸਹਾਬਾ ਕਿਰਾਮ (ਰਜ਼ੀ.) ਅਤੇ ਤਾਬਿਈਨ (ਰਹਿ.) ਵਿੱਚ ਗ਼ਾਇਬਾਨਾ ਨਮਾਜ਼ੇ ਜਨਾਜ਼ਾ ਦਾ ਰਿਵਾਜ ਨਾ ਹੋਣ ਦੀ ਸਭ ਤੋਂ ਵੱਡੀ ਦਲੀਲ ਇਹ ਕਿ ਖ਼ੁਲਫ਼ਾ-ਏ-ਰਾਸ਼ਦੀਨ ਦੀ ਗ਼ਾਇਬਾਨਾ ਜਨਾਜ਼ੇ ਦੀ ਨਮਾਜ਼ ਪੂਰੇ ਇਸਲਾਮੀ ਦੇਸ਼ਾਂ ਵਿੱਚ ਪੜ੍ਹੀ ਜਾਂਦੀ।ਪਰ ਅਜਿਹਾ ਕੁੱਝ ਵੀ ਲਿਖਿਆ ਨਹੀਂ ਹੋਇਆ।ਇਬਨੇ ਕੱਇਮ,ਇਬਨੇ ਤੈਮੀਆ, ਅੱਲਾਮਾ ਨਾਸਿਰ ਉਦ ਦੀਨ ਅਲਬਾਨੀ (ਰਹਿ.) ਅਤੇ ਖੋਜਕਾਰਾਂ ਦੀ ਇੱਕ ਜਮਾਅਤ ਗ਼ਾਇਬਾਨਾ ਨਮਾਜ਼ੇ ਜਨਾਜ਼ਾ ਪੜ੍ਹਨ ਦੇ ਪੱਖ ਵਿੱਚ ਨਹੀਂ ਹਨ।

ਹਾਫ਼ਿਜ਼ ਇਬਨੇ ਅਬਦੁੱਲ ਬਰ ਫ਼ਰਮਾਉਂਦੇ ਹਨ:"ਜੇਕਰ ਗ਼ਾਇਬ ਉੱਤੇ ਜਨਾਜ਼ੇ ਦੀ ਨਮਾਜ਼ ਜਾਇਜ਼ ਹੁੰਦੀ ਤਦ ਨਬੀ (ਸ.) ਆਪਣੇ ਸਹਾਬਾ (ਰਜ਼ੀ.) ਦੀ ਗ਼ਾਇਬਾਨਾ ਜਨਾਜ਼ੇ ਦੀ ਨਮਾਜ਼ ਅਦਾ ਕਰਦੇ:ਇਸੇ ਤਰ੍ਹਾਂ ਪੂਰਬ ਅਤੇ ਪੱਛਮ ਵਿੱਚ ਰਹਿਣ ਵਾਲੇ ਮੁਸਲਮਾਨ,ਖ਼ੁਲਫ਼ਾ-ਏ-ਰਾਸ਼ਿਦੀਨ ਦੀ ਵੀ ਗ਼ਾਇਬਾਨਾ ਜਨਾਜ਼ੇ ਦੀ ਨਮਾਜ਼ ਪੜ੍ਹਦੇ,ਪਰ ਅਜਿਹਾ ਕਿਸੇ ਨੇ ਵੀ ਨਹੀਂ ਲਿਖਿਆ ਹੈ।"

ਇਬਨੇ ਕੱਇਮ (ਰਹਿ.) ਨੇ ਫ਼ਰਮਾਇਆ:"ਮੁਸਲਮਾਨਾਂ ਵਿੱਚੋਂ ਬਹੁਤ ਸਾਰੇ ਅਜਿਹੇ ਲੋਕ ਮਰੇ ਜਿਹੜੇ ਨਬੀ (ਸ.) ਤੋਂ ਗ਼ਾਇਬ ਸਨ ਪਰ ਆਪ ਨੇ ਉਹਨਾਂ ਵਿੱਚੋਂ ਕਿਸੇ ਦੀ ਗ਼ਾਇਬਾਨਾ ਨਮਾਜ਼ੇ ਜਨਾਜ਼ਾ ਅਦਾ ਨਹੀਂ ਕੀਤੀ।"

# ਕਬਰ ਉੱਤੇ ਨਮਾਜ਼ੇ ਜਨਾਜ਼ਾ

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਸਿਆਹ ਰੰਗ ਦੀ ਇੱਕ ਔਰਤ ਮਸਜਿਦ (ਨਬਵੀ) ਵਿੱਚ ਝਾੜੂ ਫੇਰਿਆ ਕਰਦੀ ਸੀ। ਉਹ ਮਰ ਗਈ ਅਤੇ ਨਬੀ (ਸ.) ਨੂੰ ਉਸਦੀ ਮੌਤ ਬਾਰੇ ਪਤਾ ਨਾ ਲੱਗਿਆ। ਇੱਕ ਦਿਨ ਆਪ (ਸ.) ਨੇ ਉਸਦੇ ਬਾਰੇ ਪੁੱਛਿਆ। ਸਹਾਬਾ (ਰਜ਼ੀ.) ਨੇ ਦੱਸਿਆ ਕਿ ਉਹ ਮਰ ਗਈ ਹੈ। ਆਪ ਨੇ ਫ਼ਰਮਾਇਆ:"ਤੁਸੀਂ ਮੈਨੂੰ ਇਤਲਾਹ ਕਿਉਂ ਨਹੀਂ ਦਿੱਤੀ? ਮੈਨੂੰ ਉਸਦੀ ਕਬਰ ਦੱਸੋ।" ਸਹਾਬਾ (ਰਜ਼ੀ.) ਨੇ ਆਪ (ਸ.) ਨੂੰ ਉਸਦੀ ਕਬਰ ਦੱਸੀ। ਫਿਰ ਆਪ (ਸ.) ਨੇ ਕਬਰ ਉੱਤੇ ਜਨਾਜ਼ੇ ਦੀ ਨਮਾਜ਼ ਪੜ੍ਹੀ ਅਤੇ ਫ਼ਰਮਾਇਆ:"ਇਹ ਕਬਰਾਂ ਤਾਰੀਕੀ ਅਤੇ ਹਨੇਰਿਆਂ ਨਾਲ ਭਰੀਆਂ ਹੁੰਦੀਆਂ ਹਨ। ਮੇਰੀ ਨਮਾਜ਼ ਦੇ ਕਾਰਨ ਅੱਲਾਹ ਤਆਲਾ ਇਹਨਾਂ ਨੂੰ ਰੋਸ਼ਨ ਕਰ ਦਿੰਦਾ ਹੈ।"

(ਬੁਖ਼ਾਰੀ-1337 ਅਤੇ ਮੁਸਲਿਮ-956)

ਇਸ ਤੋਂ ਪਤਾ ਲੱਗਦਾ ਹੈ ਕਿ ਮਸਜਿਦ ਵਿੱਚ ਸਫ਼ਾਈ ਕਰਨ ਦੀ ਵੱਡੀ ਮਹੱਤਤਾ ਹੈ ਅਤੇ ਇਹ ਵੀ ਪਤਾ ਲੱਗਿਆ ਹੈ ਕਿ ਅੱਲਾਹ ਤਆਲਾ ਨੇ ਨਬੀ ਅਕਰਮ (ਸ.) ਨੂੰ ਹਰ ਪ੍ਰਕਾਰ ਦੀਆਂ ਗ਼ੈਬੀ ਖ਼ਬਰਾਂ ਪ੍ਰਦਾਨ ਨਹੀਂ ਕੀਤੀਆਂ ਸਨ।

**ਤਦਫ਼ੀਨ ਅਤੇ ਜ਼ਿਆਰਤ (ਅੰਤਿਮ ਸੰਸਕਾਰ ਅਤੇ ਦਰਸ਼ਨ)**

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ.) ਕਹਿੰਦੇ ਹਨ ਕਿ: "ਰਸੂਲੱਲਾਹ (ਸ.) ਨੇ ਤਿੰਨ ਸਮਿਆਂ 'ਤੇ ਨਮਾਜ਼ ਪੜ੍ਹਨ ਅਤੇ ਮੁਰਦਿਆਂ ਨੂੰ ਦਫ਼ਨ ਕਰਨ ਤੋਂ ਮਨ੍ਹਾਂ ਕੀਤਾ:

(ੳ) ਸੂਰਜ ਦੇ ਨਿਕਲਦੇ ਸਮੇਂ ਇੱਥੋਂ ਤੱਕ ਕਿ ਉੱਚਾ ਹੋ ਜਾਵੇ।
(ਅ) ਜਦ ਸੂਰਜ ਦੁਪਹਿਰ ਦੇ ਸਮੇਂ ਐਨ ਸਿਰ 'ਤੇ ਹੋਵੇ ਇੱਥੋਂ ਤੱਕ ਕਿ ਢਲ ਜਾਵੇ।
(ੲ) ਸੂਰਜ ਦੇ ਡੁੱਬਣ ਸਮੇਂ ਇੱਥੋਂ ਤੱਕ ਕਿ ਡੁੱਬ ਜਾਵੇ।

(ਮੁਸਲਿਮ-831)

ਹਜ਼ਰਤ ਇਬਨੇ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਨਮਾਜ਼ੇ ਜਨਾਜ਼ਾ, ਫ਼ਜਰ ਦੀ ਨਮਾਜ਼ ਅਤੇ ਅਸਰ ਦੀ ਨਮਾਜ਼ ਤੋਂ ਬਾਦ ਪੜ੍ਹੀ ਜਾ ਸਕਦੀ ਹੈ।

(ਮੁਅੱਤਾ ਇਮਾਮ ਮਾਲਿਕ-1/229)

ਉਹਦ ਦੀ ਜੰਗ ਦੇ ਦਿਨ ਰਸੂਲੱਲਾਹ (ਸ.) ਨੇ ਸਹਾਬਾ ਕਿਰਾਮ ਨੂੰ ਫ਼ਰਮਾਇਆ ਕਿ "ਕਬਰ ਡੂੰਘੀ ਪੁੱਟੋ ਅਤੇ ਉਸ ਨੂੰ ਬਰਾਬਰ ਅਤੇ ਸਾਫ਼ ਰੱਖੋ।"

(ਤਿਰਮਿਜ਼ੀ-1713 ਅਤੇ ਅਬੂ ਦਾਊਦ-3215, ਇਸਨੂੰ ਤਿਰਮਿਜ਼ੀ ਨੇ ਸਹੀ ਕਿਹਾ ਹੈ)

ਹਜ਼ਰਤ ਅਬਦੁੱਲਾਹ ਬਿਨ ਯਜ਼ੀਦ (ਰਜ਼ੀ.) ਨੇ ਹਾਰਿਸ ਦੀ ਜਨਾਜ਼ੇ ਦੀ ਨਮਾਜ਼ ਪੜ੍ਹਾਈ ਫਿਰ ਮ੍ਰਿਤਕ ਨੂੰ ਪੈਰਾਂ ਦੇ ਵੱਲੋਂ ਕਬਰ ਵਿੱਚ ਦਾਖ਼ਲ ਕੀਤਾ ਅਤੇ ਫ਼ਰਮਾਇਆ ਕਿ ਇਹ ਸੁੰਨਤ ਹੈ।

(ਅਬੂ ਦਾਊਦ-3211, ਇਸਨੂੰ ਬੈਹਕੀ ਨੇ ਸਹੀ ਕਿਹਾ ਹੈ)

**ਮ੍ਰਿਤਕ ਨੂੰ ਕਬਰ ਵਿੱਚ ਰੱਖਦੇ ਸਮੇਂ ਦੀ ਦੁਆ:**

ਹਜ਼ਰਤ ਇਬਨੇ ਉਮਰ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ (ਸ.) ਜਦੋਂ ਮ੍ਰਿਤਕ ਨੂੰ ਕਬਰ ਵਿੱਚ ਰੱਖਦੇ ਤਾਂ ਕਹਿੰਦੇ: (بِسْمِ اللّٰهِ وَعَلٰى سُنَّةِ رَسُوْلِ اللّٰهِ ﷺ) "ਅੱਲਾਹ ਦੇ ਨਾਂ ਤੋਂ ਅਤੇ ਰਸੂਲੱਲਾਹ (ਸ.) ਦੇ ਮਜ਼੍ਹਬ ਅਤੇ ਤਰੀਕੇ 'ਤੇ (ਇਸਨੂੰ ਦਫ਼ਨ ਕਰਦੇ ਹਾਂ)।"

(ਅਬੂ ਦਾਊਦ-3213, ਇਸਨੂੰ ਇਮਾਮ ਹਾਕਿਮ ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਅਫ਼ਸੋਸ ਕਿ ਇਹ ਸੁੰਨਤ ਵੀ ਮਿਟਦੀ ਜਾ ਰਹੀ ਹੈ ਕਿਉਂਕਿ ਲੋਕਾਂ ਨੇ ਇਸਦਾ ਬਦਲਵਾਂ ਪ੍ਰਬੰਦ ਲੱਭ ਰੱਖਿਆ ਹੈ ਭਾਵ ਉਹੀ ਨਾਅਰਾ ਕਲਿਮਾ ਸ਼ਹਾਦਤ:

(اشهد ان لا اله الا اللّٰه)

ਹਜ਼ਰਤ ਸਾਅਦ ਬਿਨ ਵੱਕਾਸ (ਰਜ਼ੀ.) ਨੇ ਵਸੀਅਤ ਕੀਤੀ ਕਿ ਮੇਰੇ ਲਈ ਲਹਿਦ ਬਣਾਉਣਾ ਅਤੇ ਉਸ ਉੱਪਰ ਕੱਚੀਆਂ ਇੱਟਾਂ ਲਗਾਉਣਾ ਜਿਵੇਂ ਰਸੂਲੱਲਾਹ (ਸ.) ਦੇ ਲਈ ਕੀਤਾ ਗਿਆ ਸੀ।

(ਮੁਸਲਿਮ-966)

ਆਪ (ਸ.) ਦੀ ਕਬਰ ਊਠ ਦੀ ਕੋਹਾਨ (ਪਿੱਠ ਦੀ ਉੱਚਾਈ) ਜੈਸੀ ਸੀ।

(ਬੁਖ਼ਾਰੀ-1390)

ਹਜ਼ਰਤ ਉਸਮਾਨ ਬਿਨ ਅੱਫ਼ਾਨ (ਰਜ਼ੀ.) ਤੋਂ ਰਵਾਇਤ ਹੈ ਕਿ ਨਬੀ (ਸ.) ਜਦੋਂ ਮ੍ਰਿਤਕ ਦੇ ਦਫ਼ਨ ਤੋਂ ਵਿਹਲੇ ਹੋ ਜਾਂਦੇ ਤਾਂ ਕਬਰ 'ਤੇ ਖੜ੍ਹੇ ਹੋਕੇ ਫ਼ਰਮਾਉਂਦੇ:"ਆਪਣੇ ਭਰਾ ਲਈ ਬਖ਼ਸ਼ਿਸ਼ ਅਤੇ ਸਥਿਰਤਾ ਦੀ ਦੁਆ ਕਰੋ ਕਿਉਂਕਿ ਹੁਣ ਉਸ ਤੋਂ ਸਵਾਲ ਅਤੇ ਜਵਾਬ ਹੋ ਰਹੇ ਹਨ।"

(ਅਬੂ ਦਾਊਦ-3221, ਇਸਨੂੰ ਹਾਕਿਮ-1/370 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

**ਕਬਰ ਉੱਤੇ ਨਿਸ਼ਾਨੀ ਦੇ ਤੌਰ ਤੇ ਪੱਥਰ ਲਗਾਉਣਾ:**

ਹਜ਼ਰਤ ਅਨਸ ਬਿਨ ਮਾਲਿਕ (ਰਜ਼ੀ.) ਤੋਂ ਰਵਾਇਤ ਹੈ ਕਿ "ਨਬੀ ਅਕਰਮ (ਸ.) ਨੇ ਉਸਮਾਨ ਬਿਨ ਮਜ਼ਊਨ (ਰਜ਼ੀ.) ਦੀ ਕਬਰ ਉੱਤੇ ਨਿਸ਼ਾਨੀ ਦੇ ਤੌਰ ਤੇ ਇੱਕ ਪੱਥਰ ਲਗਾਇਆ।"

(ਇਬਨੇ ਮਾਜਾ-1561)

**ਕਬਰ ਉੱਤੇ ਮਿੱਟੀ ਪਾਉਣਾ:**

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਜਨਾਜ਼ੇ ਦੀ ਨਮਾਜ਼ ਪੜ੍ਹੀ ਫਿਰ ਕਬਰ ਦੇ ਕੋਲ ਆਏ ਅਤੇ ਸਿਰ ਵੱਲ ਨੂੰ ਤਿੰਨ ਲੱਪ ਮਿੱਟੀ ਪਾਈ।

(ਇਬਨੇ ਮਾਜਾ-1565)

**ਕਬਰਾਂ ਨੂੰ ਪੱਕਾ ਬਣਾਉਣ ਦੀ ਮਨਾਹੀ:**

ਕਬਰਾਂ ਨੂੰ ਉੱਚਾ ਕਰਨਾ,ਪੱਕਾ ਬਣਾਉਣਾ,ਉਹਨਾਂ ਉੱਪਰ ਗੁੰਬਦ ਅਤੇ ਕੁੱਬੇ ਬਣਾਉਣਾ ਹਰਾਮ ਹੈ।

ਰਸੂਲੱਲਾਹ (ਸ.) ਨੇ ਪੱਕੀਆਂ ਕਬਰਾਂ ਅਤੇ ਉਹਨਾਂ 'ਤੇ ਇਮਾਰਤ (ਗੁੰਬਦ ਆਦਿ) ਬਣਾਉਣ ਤੋਂ ਮਨ੍ਹਾਂ ਕੀਤਾ ਅਤੇ ਆਪ ਨੇ ਕਬਰ 'ਤੇ ਬੈਠਣਾ ਅਤੇ ਉਹਨਾਂ ਵੱਲ ਮੂੰਹ ਕਰਕੇ ਨਮਾਜ਼ ਪੜ੍ਹਨ ਨੂੰ (ਵੀ) ਮਨ੍ਹਾਂ ਕੀਤਾ ਹੈ।

(ਮੁਸਲਿਮ-976)

ਭਾਵੇ ਕੋਈ ਵਿਅਕਤੀ ਮੁਜਾਵਿਰ ਬਣ ਕੇ ਬੈਠੇ ਜਾਂ ਚਿੱਲਾਕਸ਼ੀ ਦੇ ਲਈ, ਸਭ ਨਾਜਾਇਜ਼ ਹੈ।

ਰਸੂਲੱਲਾਹ (ਸ.) ਕਬਰਾਂ ਉੱਤੇ ਲਿਖਣ ਨੂੰ ਵੀ ਮਨ੍ਹਾਂ ਦੱਸਿਆ।

(ਅਬੂ ਦਾਊਦ-3226,ਇਸਨੂੰ ਹਾਕਿਮ-1/370 ਅਤੇ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਅਲੀ (ਰਜ਼ੀ.) ਬਿਆਨ ਕਰਦੇ ਹਨ ਕਿ ਮੈਨੂੰ ਰਸੂਲੱਲਾਹ (ਸ.) ਨੇ ਆਦੇਸ਼ ਦਿੱਤਾ ਕਿ ਮੈਂ ਹਰ ਤਸਵੀਰ ਮਿਟਾ ਦੇਵਾਂ ਅਤੇ ਹਰ ਉੱਚੀ ਕਬਰ ਬਰਾਬਰ ਕਰ ਦੇਵਾਂ।

(ਮੁਸਲਿਮ-969)

ਹਜ਼ਰਤ ਉੱਮੇ ਹਬੀਬਾ ਅਤੇ ਉੱਮੇ-ਸਲਮਾ (ਰਜ਼ੀ.) ਨੇ ਰਸੂਲੱਲਾਹ (ਸ.) ਨਾਲ ਇੱਕ ਗਿਰਜੇ ਦਾ ਜ਼ਿਕਰ ਕੀਤਾ ਕਿ ਉਸ ਵਿੱਚ ਤਸਵੀਰਾਂ ਲੱਗੀਆਂ ਸਨ। ਆਪ ਨੇ ਫ਼ਰਮਾਇਆ:"ਜਦੋਂ ਉਹਨਾਂ ਲੋਕਾਂ ਦਾ ਕੋਈ ਨੇਕ ਵਿਅਕਤੀ ਮਰ ਜਾਂਦਾ ਹੈ ਤਾਂ ਉਸ ਦੀ ਕਬਰ ਉੱਤੇ ਮਸਜਿਦ ਬਣਾਉਂਦੇ ਹਨ ਅਤੇ ਉੱਥੇ ਤਸਵੀਰਾਂ ਬਣਾਉਂਦੇ ਹਨ। ਕਿਆਮਤ ਦੇ ਦਿਨ ਇਹ ਲੋਕ ਅੱਲਾਹ ਦੇ ਸਾਹਮਣੇ ਸਭ ਤੋਂ ਘਟੀਆ ਮਖ਼ਲੂਕ ਹੋਣਗੇ।"

(ਬੁਖ਼ਾਰੀ-427 ਅਤੇ ਮੁਸਲਿਮ-528)

ਰਸੂਲੱਲਾਹ (ਸ.) ਦੀ ਆਖ਼ਰੀ ਬਿਮਾਰੀ (ਮਰਜ਼ੁਲ ਮੌਤ) ਵਿੱਚ ਫ਼ਰਮਾਇਆ: "ਅੱਲਾਹ ਯਹੂਦ ਅਤੇ ਨਸਾਰਾ (ਈਸਾਈ) 'ਤੇ ਲਾਹਨਤ ਕਰੇ ਜਿਹਨਾਂ ਨੇ ਆਪਣੇ ਪੈਗ਼ੰਬਰਾਂ ਦੀਆਂ ਕਬਰਾਂ ਨੂੰ ਮਸਜਿਦਾਂ ਬਣਾ ਲਿਆ।" ਹਜ਼ਰਤ ਆਇਸ਼ਾ (ਰਜ਼ੀ.) ਨੇ ਫ਼ਰਮਾਇਆ "ਜੇਕਰ ਇਸ ਗੱਲ ਦਾ ਡਰ ਨਾ ਹੁੰਦਾ ਕਿ ਲੋਕ ਆਪ (ਸ.) ਦੀ ਕਬਰ ਨੂੰ ਮਸਜਿਦ ਬਣਾ ਲੈਣਗੇ ਤਾਂ ਆਪ (ਸ.) ਦੀ ਕਬਰ ਖੁੱਲ੍ਹੀ ਥਾਂ ਵਿੱਚ ਹੁੰਦੀ।"

(ਬੁਖ਼ਾਰੀ-1390 ਅਤੇ ਮੁਸਲਿਮ-529)

**ਕਬਰਾਂ ਦੀ ਜ਼ਿਆਰਤ:**

ਰਸੂਲੱਲਾਹ (ਸ.) ਨੇ ਫ਼ਰਮਾਇਆ;"ਮੈਂ ਤੁਹਾਨੂੰ ਕਬਰਾਂ ਦੀ ਜ਼ਿਆਰਤ ਤੋਂ ਮਨ੍ਹਾਂ ਕੀਤਾ ਸੀ। ਹੁਣ ਤੁਸੀਂ ਉਹਨਾਂ ਦੀ ਜ਼ਿਆਰਤ ਕਰਿਆ ਕਰੋ।"

(ਮੁਸਲਿਮ-977)

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਆਪਣੀ ਮਾਂ ਦੀ ਕਬਰ ਦੀ ਜ਼ਿਆਰਤ ਕੀਤੀ। ਆਪ (ਸ.) ਖ਼ੁਦ ਵੀ ਰੋਏ ਅਤੇ ਜਿਹੜੇ ਆਪ ਦੇ ਨਾਲ ਸਨ ਉਹ ਵੀ ਰੋਏ। ਫਿਰ ਆਪ ਨੇ ਫ਼ਰਮਾਇਆ:"ਮੈਂ ਆਪਣੀ ਮਾਂ ਦੀ ਬਖਸ਼ਿਸ਼ ਕਰਨ ਲਈ ਅੱਲਾਹ ਤਆਲਾ ਤੋਂ ਆਗਿਆ ਮੰਗੀ, ਮੈਨੂੰ ਆਗਿਆ ਨਹੀਂ ਮਿਲੀ,ਫਿਰ ਮੈਂ ਉਸਦੀ ਕਬਰ ਦੀ ਜ਼ਿਆਰਤ ਕਰਨ ਦੀ ਆਗਿਆ ਮੰਗੀ ਇਸ ਲਈ ਮੈਨੂੰ ਆਗਿਆ ਦੇ ਦਿੱਤੀ ਗਈ। ਇਸ ਕਰਕੇ ਤੁਸੀਂ ਵੀ ਕਬਰਾਂ ਦੀ ਜ਼ਿਆਰਤ ਕਰਿਆ ਕਰੋ ਕਿਉਂਕਿ ਕਬਰਾਂ ਦੀ ਜ਼ਿਆਰਤ ਮੌਤ ਨੂੰ ਯਾਦ ਕਰਵਾਉਂਦੀ ਹੈ।"

(ਮੁਸਲਿਮ-9766)

ਸ਼ੈਖ਼ ਅਲਬਾਨੀ ਫ਼ਰਮਾਉਂਦੇ ਹਨ:ਨਬੀ ਅਕਰਮ (ਸ.) ਨੇ ਕਬਰਾਂ ਦੀ ਜ਼ਿਆਰਤ ਕਰਨ ਵਾਲੀਆਂ ਔਰਤਾਂ 'ਤੇ ਲਾਹਨਤ ਕੀਤੀ,ਪ੍ਰੰਤੂ ਉਸ ਤੋਂ ਬਾਦ ਆਪ ਨੇ ਆਗਿਆ ਦੇ ਦਿੱਤੀ ਤਾਂ ਉਸ ਵਿੱਚ ਮਰਦ,ਔਰਤਾਂ ਦੋਵੇਂ ਸ਼ਾਮਲ ਹਨ।

ਰਸੂਲੱਲਾਹ (ਸ.) ਇੱਕ ਅਜਿਹੀ ਔਰਤ ਦੇ ਕੋਲੋਂ ਲੰਘੇ ਜੋ ਕਬਰ 'ਤੇ ਬੈਠੀ ਰੋ ਰਹੀ ਸੀ, ਆਪ ਨੇ ਉਸ ਨੂੰ ਅੱਲਾਹ ਤੋਂ ਡਰਣ ਅਤੇ ਸਬਰ ਕਰਨ ਦਾ ਆਦੇਸ਼ ਦਿੱਤਾ।

(ਬੁਖ਼ਾਰੀ-1252 ਅਤੇ ਮੁਸਲਿਮ-926)

ਜੇਕਰ ਔਰਤਾਂ ਦਾ ਕਬਰਸਤਾਨ ਜਾਣਾ ਨਾਜਾਇਜ਼ ਹੁੰਦਾ ਤਾਂ ਆਪ (ਸ.) ਉਸ ਨੂੰ ਕਬਰਸਤਾਨ ਵਿੱਚ ਆਉਣ ਤੋਂ ਵੀ ਮਨ੍ਹਾਂ ਕਰ ਦਿੰਦੇ।

ਹਜ਼ਰਤ ਆਇਸ਼ਾ (ਰਜ਼ੀ.) ਆਪਣੇ ਭਰਾ ਅਬਦੁੱਰ ਰਹਿਮਾਨ ਦੀ ਕਬਰ ਦੀ ਜ਼ਿਆਰਤ ਨੂੰ ਗਏ ਉਹਨਾਂ ਨੂੰ ਕਿਹਾ ਗਿਆ, ਕੀ ਨਬੀ (ਸ.) ਨੇ (ਔਰਤਾਂ ਨੂੰ) ਇਸ ਤੋਂ ਮਨ੍ਹਾਂ ਨਹੀਂ ਕੀਤਾ ਸੀ? ਉਸ ਸਮੇਂ ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਨੇ ਫ਼ਰਮਾਇਆ: ਪਹਿਲਾਂ ਮਨ੍ਹਾਂ ਕੀਤਾ ਸੀ ਫਿਰ ਆਗਿਆ ਦੇ ਦਿੱਤੀ ਸੀ।

(ਮੁਸਤਦਰਕ ਹਾਕਿਮ-1/376,ਇਸਨੂੰ ਹਾਫ਼ਿਜ਼ ਜ਼ਹਬੀ ਨੇ ਸਹੀ ਅਤੇ ਹਾਫ਼ਿਜ਼ ਇਰਾਕੀ ਨੇ ਪੱਕਾ ਕਿਹਾ ਹੈ)

ਹਜ਼ਰਤ ਆਇਸ਼ਾ ਸਿੱਦੀਕਾ (ਰਜ਼ੀ.) ਫ਼ਰਮਾਉਂਦੀ ਹਨ,ਮੈਂ ਨਬੀ (ਸ.) ਨੂੰ ਪੁੱਛਿਆ, ਜਦੋਂ ਮੈਂ ਕਬਰਸਤਾਨ ਵਿੱਚ ਜਾਵਾਂ ਤਾਂ ਕਿਹੜੀ ਦੁਆ ਪੜ੍ਹਾਂ? ਆਪ ਨੇ ਦੁਆ ਸਿਖਾਈ ।

(ਮੁਸਲਿਮ-974)

ਇਸ ਤੋਂ ਵੀ ਪਤਾ ਲੱਗਦਾ ਹੈ ਕਿ ਔਰਤਾਂ ਦਾ ਕਬਰਸਤਾਨ ਜਾਣਾ ਜਾਇਜ਼ ਹੈ।

ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ:"ਰਸੂਲੱਲਾਹ (ਸ.) ਨੇ ਕਸਰਤ ਨਾਲ ਕਬਰਾਂ ਦੀ ਜ਼ਿਆਰਤ ਕਰਨ ਵਾਲੀਆਂ ਔਰਤਾਂ 'ਤੇ ਲਾਹਨਤ ਭੇਜੀ ਹੈ।"

(ਤਿਰਮਿਜ਼ੀ-1056,ਇਸਨੂੰ ਤਿਰਮਿਜ਼ੀ ਅਤੇ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਕਿਉਂਕਿ ਉਹਨਾਂ ਵਿੱਚ ਸਬਰ ਦੀ ਭਾਵਨਾ ਘੱਟ ਹੁੰਦੀ ਹੈ ਅਤੇ ਉਹ ਸ਼ਿਰਕਿਆ ਕਾਰਜ ਵਿੱਚ ਵੀ ਤੇਜ਼ ਹੁੰਦੀਆਂ ਹਨ। ਇਹ ਕਬਰਾਂ ਦੀ ਜ਼ਿਆਰਤ ਇਸ ਲਈ ਸ਼ੁਰੂ ਨਹੀਂ ਕੀਤੀ ਗਈ ਕਿ ਉੱਥੇ ਜਾਕੇ ਸ਼ਿਰਕ ਅਤੇ ਬਿਦਅਤ ਦੇ ਕੰਮ ਕੀਤੇ ਜਾਣ ਸਗੋਂ ਕਬਰਾਂ ਦੀ ਜ਼ਿਆਰਤ ਦਾ ਉਦੇਸ਼ ਮੌਤ ਨੂੰ ਯਾਦ ਕਰਨਾ ਹੈ।

ਇੱਥੋਂ ਇਹ ਪਤਾ ਲੱਗਦਾ ਹੈ ਕਿ ਔਰਤਾਂ ਦੇ ਲਈ ਕਸਰਤ ਨਾਲ ਜ਼ਿਆਰਤ ਤਾਂ ਮਨ੍ਹਾਂ ਹੈ ਪਰ ਕਦੇ-ਕਦੇ ਜਾਇਜ਼ ਹੈ।

ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੁਰਦਿਆਂ ਨੂੰ ਬੁਰਾ ਨਾ ਕਹੋ ਉਹ ਤਾਂ ਅੱਗੇ ਭੇਜੇ ਹੋਏ (ਅਮਲਾਂ) ਦੇ ਵੱਲ ਚਲੇ ਗਏ ਹਨ।

(ਬੁਖ਼ਾਰੀ-1393)

**ਕਬਰਾਂ ਵਾਲਿਆਂ ਦੇ ਲਈ ਦੁਆ ਕਰਦੇ ਸਮੇਂ ਹੱਥ ਚੁੱਕਣਾ:**

ਹਜ਼ਰਤ ਆਇਸ਼ਾ (ਰਜ਼ੀ.) ਫ਼ਰਮਾਉਂਦੇ ਹਨ ਕਿ "ਇੱਕ ਰਾਤ ਰਸੂਲੱਲਾਹ (ਸ.) ਘਰ ਵਿੱਚੋਂ ਨਿਕਲੇ ਅਤੇ (ਮਦੀਨੇ ਦੇ ਕਬਰਸਤਾਨ) ਬਕੀਅ ਪਹੁੰਚੇ ਅਤੇ ਦੇਰ ਤੱਕ ਉੱਥੇ ਖੜ੍ਹੇ ਰਹੇ। ਫਿਰ ਆਪ (ਸ.) ਨੇ ਦੋਵੇਂ ਹੱਥ ਚੁੱਕ ਕੇ ਦੁਆ ਕੀਤੀ। ਆਪ (ਸ.) ਨੇ ਤਿੰਨ ਵਾਰ ਅਜਿਹਾ ਕੀਤਾ। ਫਿਰ ਵਾਪਸ ਆਕੇ ਆਪ (ਸ.) ਨੇ ਆਇਸ਼ਾ (ਰਜ਼ੀ.) ਨੂੰ ਦੱਸਿਆ ਕਿ ਮੇਰੇ ਕੋਲ ਹਜ਼ਰਤ ਜਿਬਰੀਲ ਆਏ ਅਤੇ ਕਿਹਾ ਕਿ ਤੁਹਾਡਾ ਰੱਬ ਤੁਹਾਨੂੰ ਆਦੇਸ਼ ਦਿੰਦਾ ਹੈ ਕਿ ਤੁਸੀਂ ਬਕੀਅ ਦੇ ਕਬਰਸਤਾਨ ਜਾਓ ਅਤੇ ਉਹਨਾਂ ਦੇ ਲਈ ਮਗ਼ਫ਼ਿਰਤ ਦੀ ਦੁਆ ਕਰੋ। ਆਇਸ਼ਾ (ਰਜ਼ੀ.) ਨੇ ਅਰਜ਼ ਕੀਤਾ ਕਿ ਮੈਂ ਉਹਨਾਂ ਦੇ ਲਈ ਕਿਵੇਂ ਦੁਆ ਕਰਾਂ? ਤਦ ਆਪ ਨੇ ਫ਼ਰਮਾਇਆ ਇੰਝ ਕਹੋ:

(اَلسَّلَامُ عَلٰی اَھْلِ الدِّیَارِ مِنَ الْمُؤْمِنِیْنَ وَالْمُسْلِمِیْنَ وَیَرْحَمُ اللهُ
الْمُسْتَقْدِمِیْنَ مِنَّا وَالْمُسْتَاخِرِیْنَ وَاِنَّا اِنْ شَآءَ اللهُ بِکُمْ لَلَاحِقُوْنَ)

"ਮੋਮਿਨ ਅਤੇ ਮੁਸਲਮਾਨ ਘਰ ਵਾਲਿਆਂ ਉੱਤੇ ਸਲਾਮਤੀ ਹੋਵੇ। ਸਾਡੇ ਵਿੱਚੋਂ ਅੱਗੇ ਜਾਣ ਵਾਲਿਆਂ ਅਤੇ ਪਿੱਛੇ ਰਹਿਣ ਵਾਲਿਆਂ ਉੱਤੇ ਅੱਲਾਹ ਤਆਲਾ ਰਹਿਮ ਕਰੇ ਅਤੇ ਜੇਕਰ ਅੱਲਾਹ ਨੇ ਚਾਹਿਆ ਅਸੀਂ ਛੇਤੀ ਤੁਹਾਨੂੰ ਮਿਲਣ ਵਾਲੇ ਹਾਂ।"

(ਮੁਸਲਿਮ,ਹਦੀਸ-103,974,975)

ਮੁਸਲਿਮ ਦੀ ਹੀ ਇੱਕ ਰਵਾਇਤ ਵਿੱਚ ਇਹ ਵਾਕ ਵੀ ਹਨ:

"اَسْأَلُ اللهَ لَنَا وَلَکُمُ الْعَافِیَةَ"

"ਮੈਂ ਅੱਲਾਹ ਤਆਲਾ ਤੋਂ ਆਪਣੇ ਅਤੇ ਤੁਹਾਡੇ ਲਈ ਸਲਾਮਤੀ ਦੀ ਦੁਆ ਕਰਦਾ ਹਾਂ।"

(ਮੁਸਲਿਮ-975)

**ਸਵਾਬ ਪਹੁੰਚਾਉਣ ਦੇ ਤਰੀਕੇ:**

1-ਹਜ਼ਰਤ ਅਬੂ ਹੁਰੈਰਹ (ਰਜ਼ੀ.) ਕਹਿੰਦੇ ਹਨ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮਰਨ ਤੋਂ ਬਾਦ ਇਨਸਾਨ ਦੇ ਅਮਲਾਂ ਦੇ ਸਵਾਬ ਦਾ ਸਿਲਸਿਲਾ ਸਮਾਪਤ ਹੋ ਜਾਂਦਾ ਹੈ ਪਰ ਤਿੰਨ ਚੀਜ਼ਾਂ ਦਾ ਸਵਾਬ ਮ੍ਰਿਤਕ ਨੂੰ ਮਿਲਦਾ ਰਹਿੰਦਾ ਹੈ

1- ਸਦਕਾ-ਏ-ਜਾਰੀਆ 2- ਲੋਕਾਂ ਨੂੰ ਲਾਭ ਦੇਣ ਵਾਲਾ ਗਿਆਨ 3- ਨੇਕ ਸੰਤਾਨ ਜੋ ਮ੍ਰਿਤਕ ਲਈ ਦੁਆ ਕਰੇ।"

(ਮੁਸਲਿਮ-1631)

ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੋਮਿਨ ਦੇ ਮਰਨ ਤੋਂ ਬਾਦ ਜਿਹਨਾਂ ਅਮਲਾਂ ਅਤੇ ਨੇਕੀਆਂ ਦਾ ਸਵਾਬ ਮਿਲਦਾ ਰਹਿੰਦਾ ਹੈ ਉਸ ਵਿੱਚ:1-ਉਹ ਗਿਆਨ ਹੈ ਜੋ ਉਸ ਨੇ ਲੋਕਾਂ ਨੂੰ ਸਿਖਾਇਆ ਅਤੇ ਫੈਲਾਇਆ। 2-ਨੇਕ ਸੰਤਾਨ ਹੈ ਜੋ ਉਸ ਨੇ ਆਪਣੇ ਪਿੱਛੇ ਛੱਡੀ। 3-ਕੁਰਆਨ ਦੀ ਸਿੱਖਿਆ ਜੋ ਲੋਕਾਂ ਨੂੰ ਸਿਖਾਈ। 4-ਮਸਜਿਦ ਜੋ ਬਣਵਾਈ। 5-ਮੁਸਾਫ਼ਿਰ ਖ਼ਾਨਾ। 6-ਉਹ ਸਦਕਾ ਜੋ ਸਿਹਤ ਦੀ ਹਾਲਤ ਵਿੱਚ ਉਸ ਨੇ ਦਿੱਤਾ। ਇਹਨਾਂ ਸਾਰਿਆਂ ਦਾ ਸਵਾਬ ਮਰਨ ਤੋਂ ਬਾਦ ਵੀ ਮਿਲਦਾ ਰਹਿੰਦਾ ਹੈ।"

(ਇਬਨੇ ਮਾਜਾ-242)

2- ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਸਾਅਦ ਬਿਨ ਉਬਾਦਾ (ਰਜ਼ੀ.) ਨੇ ਰਸੂਲੱਲਾਹ (ਸ.) ਨੂੰ ਆਪਣੀ ਮਾਂ ਦੀ ਮੰਨਤ ਦੇ ਬਾਰੇ ਵਿੱਚ ਸਵਾਲ ਕੀਤਾ ਜਿਸ ਨੂੰ ਪੂਰਾ ਕਰਨ ਤੋਂ ਪਹਿਲਾਂ ਉਹ ਮਰ ਗਈ ਸੀ। ਆਪ ਨੇ ਫ਼ਰਮਾਇਆ:"ਆਪਣੀ ਮਾਂ ਦੇ ਵੱਲੋਂ ਤੁਸੀਂ ਮੰਨਤ ਪੂਰੀ ਕਰੋ।"

(ਬੁਖ਼ਾਰੀ-2761 ਅਤੇ ਮੁਸਲਿਮ-1638)

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਕਬੀਲਾ ਜੁਹੀਨਾ ਦੀ ਇੱਕ ਔਰਤ ਨਬੀ ਅਕਰਮ (ਸ.) ਦੀ ਖ਼ਿਦਮਤ ਵਿੱਚ ਹਾਜ਼ਰ ਹੋਈ ਅਤੇ ਅਰਜ਼ ਕੀਤਾ ਕਿ ਮੇਰੀ ਮਾਂ ਨੇ ਹੱਜ ਦੀ ਮੰਨਤ ਮੰਨੀ ਸੀ ਪਰ ਹੱਜ ਕਰਨ ਤੋਂ ਪਹਿਲਾਂ ਹੀ ਮਰ ਗਈ,ਕੀ ਮੈਂ ਉਸਦੇ ਵੱਲੋਂ ਹੱਜ ਕਰਾਂ? ਆਪ ਨੇ ਫ਼ਰਮਾਇਆ:"ਹਾਂ!ਉਸਦੇ ਵੱਲੋਂ ਹੱਜ ਕਰੋ,ਜੇਕਰ ਤੁਹਾਡੀ ਮਾਂ 'ਤੇ ਕਰਜ਼ ਹੁੰਦਾ ਤਾਂ ਕੀ ਤੂੰ ਅਦਾ ਕਰਦੀ? ਉਸਨੇ ਕਿਹਾ ਹਾਂ!ਆਪ ਨੇ ਫ਼ਰਮਾਇਆ:"ਅੱਲਾਹ ਦਾ ਕਰਜ਼ ਭਾਵ ਮੰਨਤ ਅਦਾ ਕਰੋ,ਅੱਲਾਹ ਤਆਲਾ ਵੱਧ ਹੱਕਦਾਰ ਹੈ ਕਿ ਉਸਦਾ ਕਰਜ਼ ਅਦਾ ਕੀਤਾ ਜਾਵੇ।"

(ਬੁਖ਼ਾਰੀ-1852)

3- ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਰਸੂਲੱਲਾਹ (ਸ.) ਨੇ ਫ਼ਰਮਾਇਆ: "ਜੋ ਵਿਅਕਤੀ ਮਰ ਜਾਵੇ ਅਤੇ ਉਸਦੇ ਜ਼ਿੰਮੇ ਰੋਜ਼ੇ ਬਾਕੀ ਹੋਣ ਤਾਂ ਉਸਦਾ ਵਾਰਸ ਰੋਜ਼ੇ ਰੱਖੇ।"

(ਬੁਖ਼ਾਰੀ-1952 ਅਤੇ ਮੁਸਲਿਮ-1147)

4- ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਇੱਕ ਵਿਅਕਤੀ ਨੇ ਰਸੂਲੱਲਾਹ (ਸ.) ਨੂੰ ਅਰਜ਼ ਕੀਤਾ ਕਿ ਮੇਰਾ ਪਿਤਾ ਮਰ ਗਿਆ ਹੈ ਅਤੇ ਉਸ ਨੇ ਕੁੱਝ ਮਾਲ ਛੱਡਿਆ ਹੈ ਪਰ ਕੋਈ ਵਸੀਅਤ ਨਹੀਂ ਕੀਤੀ। ਜੇਕਰ ਮੈਂ ਉਸਦੇ ਵੱਲੋਂ ਖ਼ੈਰਾਤ ਕਰਾਂ ਤਾਂ ਕੀ ਇਹ ਉਸਦੇ ਗੁਨਾਹਾਂ ਦਾ ਕੱਫ਼ਾਰਾ ਬਣੇਗਾ? ਆਪ ਨੇ ਫ਼ਰਮਾਇਆ: "ਹਾਂ।"

(ਮੁਸਲਿਮ-1630)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਿਅਕਤੀ (ਸਾਅਦ ਬਿਨ ਉਬਾਦਾ) ਨੇ ਰਸੂਲੱਲਾਹ (ਸ.) ਨੂੰ ਅਰਜ਼ ਕੀਤਾ ਕਿ ਮੇਰੀ ਮਾਂ ਅਚਾਨਕ ਮਰ ਗਈ ਅਤੇ ਮੇਰਾ ਮੰਨਣਾ ਹੈ ਕਿ ਜੇਕਰ ਉਹ ਗੱਲ ਕਰਦੀ ਤਾਂ ਕੁੱਝ ਸਦਕਾ ਅਤੇ ਖ਼ੈਰਾਤ ਕਰਦੀ, ਹੁਣ ਜੇਕਰ ਮੈਂ ਉਸਦੇ ਵੱਲੋਂ ਖ਼ੈਰਾਤ ਕਰਾਂ ਤਾਂ ਕੀ ਉਸ ਨੂੰ ਕੁੱਝ ਸਵਾਬ ਮਿਲੇਗਾ? ਆਪ ਨੇ ਫ਼ਰਮਾਇਆ:"ਹਾਂ।"

(ਬੁਖ਼ਾਰੀ-1388 ਅਤੇ ਮੁਸਲਿਮ-1004)

5- ਹਜ਼ਰਤ ਅਬੂ ਹੁਰੈਰਹ (ਰਜ਼ੀ.) ਤੋਂ ਰਵਾਇਤ ਹੈ ਕਿ ਰਸੂਲੱਲਾਹ (ਸ.) ਨੇ ਫ਼ਰਮਾਇਆ:"ਮੋਮਿਨ ਦੀ ਆਤਮਾ ਕਰਜ਼ ਦੇ ਨਾਲ ਲਮਕਦੀ ਰਹਿੰਦੀ ਹੈ ਜਦੋਂ ਤੱਕ ਉਹ ਅਦਾ ਨਾ ਕਰ ਦਿੱਤਾ ਜਾਵੇ।"

(ਤਿਰਮਿਜ਼ੀ-1078)

ਕੁੱਝ ਲੋਕ ਮ੍ਰਿਤਕ ਨੂੰ ਸਵਾਬ ਪਹੁੰਚਾਉਣ ਲਈ ਤੀਸਰੇ ਦਿਨ, ਦਸਵੇਂ ਦਿਨ ਜਾਂ ਚਾਲੀਵੇਂ ਦਿਨ ਖਾਣੇ ਦਾ ਆਯੋਜਨ ਕਰਦੇ ਹਨ,ਕੁੱਝ ਹਰ ਜੁਮੇਰਾਤ (ਵੀਰਵਾਰ) ਜਾਂ ਹਰ ਸਾਲ ਬਰਸੀ ਮਨਾ ਕੇ ਖਾਣਾ ਵੰਡਦੇ ਹਨ, ਕੁੱਝ ਲੋਕ ਕੁਰਆਨ ਖ਼ੁਆਨੀ ਕਰਵਾਉਂਦੇ ਹਨ, ਭਾਵ ਕੁਰਆਨ ਪੜ੍ਹਕੇ ਮੁਰਦਿਆਂ ਵਿੱਚ ਵੰਡਦੇ ਹਨ,ਕੁੱਝ ਚਾਦਰ ਵਿਛਾ ਕੇ ਹਿੜਕਾਂ 'ਤੇ ਸਵਾ ਲੱਖ ਵਾਰ ਲਾ ਇਲਾ ਹਾ ਇੱਲਲੱਲਾਹੁ ਜਾਂ ਦਰੂਦ ਸ਼ਰੀਫ਼ ਪੜ੍ਹਦੇ ਹਨ ਅਤੇ ਉਸਦਾ ਸਵਾਬ ਮ੍ਰਿਤਕ ਨੂੰ ਪਹੁੰਚਾਉਂਦੇ ਹਨ। ਇਹਨਾਂ ਗੱਲਾਂ ਦਾ ਰਸੂਲੱਲਾਹ (ਸ.) ਅਤੇ ਸਹਾਬਾ (ਰਜ਼ੀ.) ਤੋਂ ਕੋਈ ਸਬੂਤ ਨਹੀਂ ਇਹ ਬਿਦਅਤ ਹਨ। ਇਹਨਾਂ ਤੋਂ ਬਚਣਾ ਵਾਜਿਬ ਹੈ ਅਤੇ ਸਵਾਬ ਪਹੁੰਚਾਉਣ ਦੇ ਉਹੀ ਤਰੀਕੇ ਅਪਨਾਉਣੇ ਚਾਹੀਦੇ ਹਨ ਜਿਹਨਾਂ ਦਾ ਸਬੂਤ ਰਸੂਲ ਦੀਆਂ ਹਦੀਸਾਂ ਵਿੱਚ ਮੌਜੂਦ ਹੈ।

ਹਜ਼ਰਤ ਇਬਨੇ ਉਮਰ (ਰਜ਼ੀ.) ਦੇ ਸਾਹਮਣੇ ਇੱਕ ਆਦਮੀ ਨੂੰ ਛਿੱਕ ਆਈ ਤਾਂ ਉਸ ਨੇ (اَلْحَمْدُ لِلّٰهِ وَالصَّلَاةُ وَالسَّلَامُ عَلٰى رَسُوْلِ اللّٰهِ) ਕਿਹਾ ਇਹ ਸੁਣ ਕੇ ਹਜ਼ਰਤ ਇਬਨੇ ਉਮਰ (ਰਜ਼ੀ:) ਫ਼ਰਮਾਉਣ ਲੱਗੇ "ਮੈਂ ਵੀ

(اَلْحَمْدُ لِلّٰهِ وَالصَّلَاةُ وَالسَّلَامُ عَلٰى رَسُوْلِ اللّٰهِ)

ਕਹਿ ਸਕਦਾ ਹਾਂ ਪਰ ਰਸੂਲੱਲਾਹ (ਸ.) ਨੇ ਇਸ ਮੌਕੇ 'ਤੇ ਸਾਨੂੰ ਇਹ ਸਿੱਖਿਆ ਨਹੀਂ ਦਿੱਤੀ ਸਗੋਂ ਇਹ ਫ਼ਰਮਾਇਆ ਕਿ: "ਛਿੱਕ ਆਉਣ ਉਪਰੰਤ (اَلْحَمْدُ لِلّٰهِ عَلٰى كُلِّ حَالٍ) ਪੜ੍ਹਿਆ ਜਾਵੇ।"

(ਤਿਰਮਿਜ਼ੀ-2738,ਇਸਨੂੰ ਇਮਾਮ ਹਾਕਿਮ-4/265,266 ਅਤੇ ਇਮਾਮ ਜ਼ਹਬੀ ਨੇ ਸਹੀ ਕਿਹਾ ਹੈ)

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿਰਸੂਲੱਲਾਹ (ਸ.) ਨੇ ਫ਼ਰਮਾਇਆ:

(مَنْ اَحْدَثَ فِيْ اَمْرِنَا هٰذَا مَا لَيْسَ مِنْهُ فَهُوَ رَدٌّ)

"ਜਿਸ ਨੇ ਸਾਡੇ ਇਸ ਦੀਨ ਵਿੱਚ ਕੋਈ ਅਜਿਹੀ ਗੱਲ ਸ਼ਾਮਿਲ ਕੀਤੀ ਜੋ ਇਸ ਵਿੱਚ ਨਹੀਂ ਹੈ ਤਾਂ ਉਹ ਮਰਦੂਦ ਹੈ।"

(ਬੁਖ਼ਾਰੀ-2697 ਅਤੇ ਮੁਸਲਿਮ-1718)

ਇੱਥੋਂ ਇਹ ਪਤਾ ਲੱਗਿਆ ਕਿ ਦੀਨ ਵਿੱਚ ਆਪਣੇ ਵੱਲੋਂ ਕਿਸੇ ਕਿਸਮ ਦਾ ਵਾਧਾ ਨਹੀਂ ਕਰਨਾ ਚਾਹੀਦਾ।

***

## ਸੂਰਤ ਅਲ-ਕਦਰ

بِسْمِ اللّٰهِ الرَّحْمٰنِ الرَّحِيْمِ

اِنَّاۤ اَنْزَلْنٰهُ فِيْ لَيْلَةِ الْقَدْرِ ☆ وَمَاۤ اَدْرٰىكَ مَا لَيْلَةُ الْقَدْرِ ☆ لَيْلَةُ الْقَدْرِ
خَيْرٌ مِّنْ اَلْفِ شَهْرٍ ☆ تَنَزَّلُ الْمَلٰٓئِكَةُ وَالرُّوْحُ فِيْهَا بِاِذْنِ
رَبِّهِمْ مِنْ كُلِّ اَمْرٍ ☆ سَلٰمٌ هِيَ حَتّٰى مَطْلَعِ الْفَجْرِ ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**
**ਇੰਨਾ ਅਨਜ਼ਲਨਾਹੁ ਫ਼ੀ ਲੈਲਾਤਿਲ ਕਦਰ। ਵ-ਮਾ ਅਦਰਾਕਾ ਮਾ-ਲੈਲਾਤੁਲ ਕਦਰਿ। ਲੈਲਾਤੁਲ ਕਦਰ ਖ਼ੈਰੁੰਮ ਮਿਨ ਅਲਫ਼ਿ ਸ਼ਹਰ। ਤਨੱਜ਼ਾਲੁਲ ਮਲਾਇਕਾਤੁ ਵੱਰੂਹੁ ਫ਼ੀਹਾ ਬਿ-ਇਜ਼ਨਿ ਰੱਬਿਹਿਮ ਮਿਨ-ਕੁੱਲਿ ਅਮਰ। ਸਲਾਮੁਨ ਹਿਯਾ ਹੱਤਾ ਮਤਲਾ ਇਲ ਫ਼ਜਰ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

ਬੇਸ਼ੱਕ ਅਸੀਂ ਇਸ (ਕੁਰਆਨ) ਨੂੰ (ਰਮਜ਼ਾਨ ਮਹੀਨੇ ਦੀ) ਇੱਕ ਭਾਗਾਂ ਵਾਲੀ ਰਾਤ ਵਿੱਚ (ਹਜ਼ਰਤ ਜਿਬਰਾਈਲ ਅਲੈ. ਰਾਹੀਂ ਆਪ (ਸ.) ਦੇ ਮਨ ਉੱਤੇ) ਉਤਾਰਿਆ ਹੈ। ਤੁਸੀਂ ਭਲਾ ਕੀ ਜਾਣੋ ਕਿ ਭਾਗਾਂ ਵਾਲੀ ਰਾਤ (ਦੀ ਮਹੱਤਤਾ) ਕੀ ਹੁੰਦੀ ਹੈ? ਇਸ ਭਾਗਾਂ ਵਾਲੀ ਰਾਤ (ਦੀ ਮਹੱਤਤਾ) ਹਜ਼ਾਰਾਂ ਮਹੀਨਿਆਂ (ਦੀ ਇਬਾਦਤ) ਤੋਂ ਵੱਧਕੇ ਹੈ। ਉਹ (ਇਸ ਲਈ ਕਿ) ਇਸ ਰਾਤ ਵਿੱਚ ਫ਼ਰਿਸ਼ਤੇ ਅਤੇ ਰੂਹ (ਭਾਵ ਜਿਬਰਾਈਲ ਅਲੈ.) ਆਪਣੇ ਰੱਬ ਦੇ ਹੁਕਮ ਅਨੁਸਾਰ ਹਰ ਕੰਮ ਲਈ ਧਰਤੀ ਉੱਤੇ ਉੱਤਰਦੇ ਹਨ। ਸੋ ਉਹ (ਪੂਰੀ ਰਾਤ ਭਾਵ) ਪਹੁ-ਫ਼ੁੱਟਣ ਤੱਕ ਸਲਾਮਤੀ ਹੀ ਸਲਾਮਤੀ ਵਾਲੀ ਹੈ।

***

## ਸੂਰਤ ਅਲ-ਅਸਰ

بِسْمِ اللّٰهِ الرَّحْمٰنِ الرَّحِيْمِ

وَالْعَصْرِ ☆ اِنَّ الْاِنْسَانَ لَفِيْ خُسْرٍ ☆ اِلَّا الَّذِيْنَ اٰمَنُوْا وَعَمِلُوا الصّٰلِحٰتِ
وَتَوَاصَوْا بِالْحَقِّ وَتَوَاصَوْا بِالصَّبْرِ ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**
**ਵਲ ਅਸਰਿ। ਇੰਨਲ ਇਨਸਾਨਾ ਲਫ਼ੀ ਖ਼ੁਸਰ। ਇੱਲੱਲਾਜ਼ੀਨਾ ਆਮਾਨੂ ਵ-**

**ਅਮਿਲੁਸ-ਸੁਆਲਿਹਾਤਿ ਵ-ਤਾਵਾ ਸੌਬਿਲ ਹੱਕਿ ਵ-ਤਾਵਾ ਸੌਬਿਸ-ਸਬਰ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

ਜ਼ਮਾਨੇ ਦੀ ਕਸਮ। ਬੇਸ਼ੱਕ ਮਨੁੱਖ ਘਾਟੇ ਵਿੱਚ (ਜੀਵਨ ਗੁਜ਼ਾਰ ਰਿਹਾ) ਹੈ। ਛੁੱਟ ਉਹਨਾਂ ਲੋਕਾਂ ਦੇ ਜਿਹੜੇ ਈਮਾਨ ਲੈ ਆਏ ਅਤੇ ਉਹਨਾਂ ਨੇ (ਸ਼ਰੀਅਤ ਅਨੁਸਾਰ) ਚੰਗੇ ਕੰਮ ਕੀਤੇ ਅਤੇ ਇੱਕ ਦੂਜੇ ਨੂੰ ਹੱਕ-ਸੱਚ (ਕਹਿਣ) ਦੀ ਨਸੀਹਤ ਕੀਤੀ ਅਤੇ ਇਸ ਰਾਹ ਵਿੱਚ ਆਉਣ ਵਾਲੀਆਂ ਔਖਿਆਈਆਂ ਉੱਤੇ ਇੱਕ ਦੂਜੇ ਨੂੰ ਸਬਰ (ਅਤੇ ਡਟੇ ਰਹਿਣ) ਦੀ ਨਸੀਹਤ ਵੀ ਕੀਤੀ।

***

## ਸੂਰਤ ਅਲ-ਕੌਸਰ:

بِسۡمِ اللّٰهِ الرَّحۡمٰنِ الرَّحِیۡم

اِنَّاۤ اَعۡطَيۡنٰكَ الۡكَوۡثَرَ☆ فَصَلِّ لِرَبِّكَ وَانۡحَرۡ☆ اِنَّ شَانِئَكَ هُوَالۡاَبۡتَرُ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**
**ਇੰਨਾ ਆਅਤੈਨਾ ਕਲ ਕੌਸਰ। ਫ਼-ਸੱਲਿ ਲਿਰੱਬਿਕਾ ਵਨਹਰ। ਇੰਨਾ ਸ਼ਾਅ ਨਿਆਕਾ ਹੁਵਲ-ਅਬਤਰ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(ਹੇ ਨਬੀ!) ਬੇਸ਼ੱਕ ਅਸੀਂ ਤੁਹਾਨੂੰ ਕੌਸਰ (ਜੰਨਤ ਦੀ ਨਹਿਰ) ਬਖ਼ਸ਼ ਛੱਡੀ ਹੈ। ਸੋ ਤੁਸੀਂ ਆਪਣੇ ਰੱਬ (ਦੀ ਰਜ਼ਾ ਲਈ) ਨਮਾਜ਼ ਪੜ੍ਹੋ ਅਤੇ (ਉਸਦੇ ਨਾਂ ਦੀ) ਕੁਰਬਾਨੀ ਕਰੋ। ਬੇਸ਼ੱਕ ਤੁਹਾਡਾ ਵੈਰੀ ਹੀ ਜੜ੍ਹ ਕਟਾ ਹੈ (ਭਾਵ ਤੁਹਾਡੇ ਵੈਰੀਆਂ ਦਾ ਨਾਂ ਤੱਕ ਨਹੀਂ ਰਹੇਗਾ)।

***

## ਸੂਰਤ ਅਲ-ਕਾਫ਼ਿਰੂਨ

بِسۡمِ اللّٰهِ الرَّحۡمٰنِ الرَّحِیۡم

قُلۡ يٰۤاَيُّهَا الۡكٰفِرُوۡنَ☆ لَاۤ اَعۡبُدُ مَا تَعۡبُدُوۡنَ☆ وَلَاۤ اَنۡتُمۡ عٰبِدُوۡنَ مَاۤ اَعۡبُدُ☆

وَلَاۤ اَنَا عَابِدٌ مَّا عَبَدۡتُّمۡ☆ وَلَاۤ اَنۡتُمۡ عٰبِدُوۡنَ مَاۤ اَعۡبُدُ☆

لَكُمۡ دِيۡنُكُمۡ وَلِىَ دِيۡنِ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**

**ਕੁਲ ਯਾ ਅੱਯੁਹਲ ਕਾਫ਼ਿਰੂਨ। ਲਾਆਅ ਬੁਦੂ ਮਾਤਾਅ ਬੁਦੂਨ। ਵ-ਲਾ ਅਨਤੁਮ ਆਬਿਦੂਨਾ ਮਾ ਆਅਬੁਦ। ਵ-ਲਾ ਅਨਾ ਆਬਿਦੁਮ ਮਾ ਅਬਦਤੁਮ। ਵ-ਲਾ ਅਨਤੁਮ ਆਬਿਦੂਨਾ ਮਾ ਆਅਬੁਦ। ਲ-ਕੁਮ ਦੀਨੁਕੁਮ ਵਲਿਯਾ ਦੀਨ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(ਹੇ ਨਬੀ! ਤੁਸੀਂ ਆਖ ਦਿਓ) ਕਿ ਹੇ ਅੱਲਾਹ! ਦੇ ਇਨਕਾਰੀਓ! ਮੈਂ ਉਹਨਾਂ (ਇਸ਼ਟਾਂ) ਦੀ ਬੰਦਗੀ ਤੁੱਕਾ ਹੀ ਨਹੀਂ ਕਰਦਾ ਜਿਹਨਾਂ ਦੀ ਬੰਦਗੀ ਤੁਸੀਂ ਕਰਦੇ ਹੋ। ਅਤੇ ਨਾ ਹੀ ਤੁਸੀਂ ਉਸ (ਸੱਚੇ ਇਸ਼ਟ) ਦੀ ਬੰਦਗੀ ਕਰਨ ਵਾਲੇ ਹੋ ਜਿਸ ਦੀ ਬੰਦਗੀ ਮੈਂ ਕਰਦਾ ਹਾਂ। ਅਤੇ ਮੈਂ ਉਹਨਾਂ ਦੀ ਬੰਦਗੀ ਕਰਨ ਵਾਲਾ ਵੀ ਨਹੀਂ ਜਿਹਨਾਂ ਦੀ ਬੰਦਗੀ ਤੁਸੀਂ ਕਰ ਰਹੇ ਹੋ। ਅਤੇ ਨਾ ਹੀ ਉਸਦੀ ਬੰਦਗੀ ਤੁਸੀਂ ਕਰਨ ਵਾਲੇ ਹੋ ਜਿਸ ਦੀ ਬੰਦਗੀ ਮੈਂ ਕਰ ਰਿਹਾ ਹਾਂ। ਸੋ ਤੁਹਾਡੇ ਲਈ ਤੁਹਾਡਾ ਦੀਨ (ਧਰਮ) ਅਤੇ ਮੇਰੇ ਲਈ ਮੇਰਾ ਦੀਨ।

***

**ਸੂਰਤ ਅਲ-ਨਸਰ**

بِسْمِ اللّٰهِ الرَّحْمٰنِ الرَّحِيْم

اِذَا جَآءَ نَصْرُ اللّٰهِ وَالْفَتْحُ☆وَرَاَيْتَ النَّاسَ يَدْخُلُوْنَ فِىْ دِيْنِ اللّٰهِ اَفْوَاجًا☆

فَسَبِّحْ بِحَمْدِ رَبِّكَ وَاسْتَغْفِرْهُ اِنَّهٗ كَانَ تَوَّابًا☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**

**ਇਜ਼ਾ ਜਾ-ਆ-ਨਸਰੁੱਲਾਹਿ ਵਲ ਫ਼ਤਹੁ। ਵਰਾਐਤਨ ਨਾਸਾ ਯਦਖ਼ੁਲੂਨਾ ਫ਼ੀ ਦਿਨਿੱਲਾਹਿ ਅਫ਼ਵਾਜਾ ਫ਼ਸੱਬਿਹ ਬਿਹਮਦਿਰੱਬਿਕਾ ਵਸਤਗ਼ਫ਼ਿਰਹੁ ਇੰਨਾਹੂ ਕਾਨਾ ਤੱਵਾਬਾ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(ਹੇ ਨਬੀ!) ਜਦੋਂ ਅੱਲਾਹ ਦੀ ਮਦਦ ਆਵੇਗੀ (ਅਤੇ ਕਾਫ਼ਿਰਾਂ ਉੱਤੇ) ਜਿੱਤ ਪ੍ਰਾਪਤ ਹੋਵੇਗੀ ਫਿਰ ਤੁਸੀਂ ਦੇਖਣਾ ਕਿ ਕਿਵੇਂ ਲੋਕਾਂ ਦੇ ਜੱਥੇ ਦੇ ਜੱਥੇ ਅੱਲਾਹ ਦੇ ਦੀਨ (ਇਸਲਾਮ) ਵਿੱਚ ਦਾਖ਼ਿਲ ਹੋਣਗੇ। ਸੋ ਤੁਸੀਂ ਆਪਣੇ ਰੱਬ ਦੀ ਤਾਰੀਫ਼ ਤੇ ਸ਼ੁਕਰਾਨਿਆਂ ਦੇ ਨਾਲ-ਨਾਲ ਉਸਦੀ ਤਸਬੀਹ (ਪਵਿੱਤਰਤਾ) ਦਾ ਵਰਨਣ ਕਰੋ। ਅਤੇ

ਉਸ ਤੋਂ (ਭੁੱਲਾਂ ਦੀ) ਬਖ਼ਸ਼ਿਸ਼ ਦੀ ਦੁਆ ਮੰਗੋ। ਬੇਸ਼ੱਕ ਉਹ ਵੱਡਾ ਤੌਬਾ ਕਬੂਲਣ ਵਾਲਾ ਹੈ।

***

## ਸੂਰਤ ਅਲ-ਇਖ਼ਲਾਸ

بِسۡمِ اللّٰہِ الرَّحۡمٰنِ الرَّحِیۡم

قُلۡ ھُوَاللّٰہُ اَحَدٌ☆اَللّٰہُ الصَّمَدُ☆لَمۡ یَلِدۡ وَلَمۡ یُوۡلَدۡ☆وَلَمۡ یَکُنۡ لَّہٗ
کُفُوًا اَحَدٌ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**
**ਕੁਲ ਹੁਵੱਲਾਹੁ ਅਹਦ। ਅੱਲਾ ਹੁੱਸਾ ਮਦ। ਲਮਯਾਲਿਦ ਵ-ਲਮ ਯੂਲਦ।**
**ਵ-ਲਮ ਯਾਕੁੱਲਾਹੂ ਕੁਫ਼ੁਵਨ ਅਹਦ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(ਹੇ ਨਬੀ! ਪੁੱਛਣ ਵਾਲਿਆਂ ਨੂੰ) ਆਖ ਦਿਓ ਕਿ ਉਹ ਅੱਲਾਹ ਇੱਕ ਹੈ। ਅੱਲਾਹ ਬੇ-ਨਿਆਜ਼ (ਬੇ-ਪਰਵਾਹ) ਹੈ। ਉਸ ਨੇ ਕਿਸੇ ਨੂੰ ਨਹੀਂ ਜਨਮਿਆ ਅਤੇ ਨਾ ਹੀ ਉਸ ਨੂੰ ਕਿਸੇ ਨੇ ਜਨਮਿਆ ਹੈ। ਉਸ ਜਿਹਾ ਕੋਈ ਹੋਰ ਵੀ ਨਹੀਂ।

***

## ਸੂਰਤ ਅਲ-ਫ਼ਲਕ

بِسۡمِ اللّٰہِ الرَّحۡمٰنِ الرَّحِیۡم

قُلۡ اَعُوۡذُ بِرَبِّ الۡفَلَقِ☆مِنۡ شَرِّ مَا خَلَقَ☆وَمِنۡ شَرِّ غَاسِقٍ اِذَا وَقَبَ☆
وَمِنۡ شَرِّ النَّفّٰثٰتِ فِی الۡعُقَدِ☆وَمِنۡ شَرِّ حَاسِدٍ اِذَا حَسَدَ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**
**ਕੁਲ ਅਊਜ਼ੁਬਿ ਰੱਬਿਲ ਫ਼ਲਕ। ਮਿਨ ਸ਼ੱਰਿ ਮਾ ਖ਼ਲਕ। ਵ-ਮਿਨ ਸ਼ੱਰਿ ਗ਼ਾਸਿਕਿਨ ਇਜ਼ਾ ਵਾ ਕਬ। ਵ-ਮਿਨ ਸ਼ੱਰਿਨ ਨੱਫ਼ਾਸਾਤਿ ਫ਼ਿਲ ਉਕਦ।**
**ਵ-ਮਿਨ ਸ਼ੱਰਿ ਹਾਸਿਦਿਨ ਇਜ਼ਾ ਹਸਦ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(ਹੇ ਨਬੀ!) ਤੁਸੀਂ ਆਖ ਦਿਓ ਕਿ ਮੈਂ ਸਵੇਰ ਦੀ ਰੱਬ ਦੇ ਸ਼ਰਨ ਵਿੱਚ

ਆਉਂਦਾ ਹਾਂ। ਹਰੇਕ ਉਸ ਚੀਜ਼ ਦੀ ਬੁਰਾਈ ਤੋਂ (ਬਚਣ ਲਈ) ਜਿਹੜੀ ਉਸ ਨੇ ਪੈਦਾ ਕੀਤੀ ਹੈ। ਅਤੇ ਹਨੇਰੀ ਰਾਤ ਦੀ ਬੁਰਾਈ ਤੋਂ ਜਦੋਂ ਉਹ ਛਾ ਜਾਂਦੀ ਹੈ। ਅਤੇ ਗੰਢਾਂ ਵਿੱਚ ਫੂਕਾਂ ਮਾਰਨ ਵਾਲਿਆਂ ਦੀ ਬੁਰਾਈ ਤੋਂ। ਅਤੇ ਈਰਖਾ ਰੱਖਣ ਵਾਲਿਆਂ ਦੀ ਬੁਰਾਈ ਤੋਂ ਬਚਣ ਲਈ ਜਦੋਂ ਉਹ ਈਰਖਾ ਕਰੇ।

***

## ਸੂਰਤ ਅਨ-ਨਾਸ

بِسْمِ اللّٰهِ الرَّحْمٰنِ الرَّحِيْمِ

قُلْ اَعُوْذُ بِرَبِّ النَّاسِ ☆ مَلِكِ النَّاسِ ☆ اِلٰهِ النَّاسِ ☆ مِنْ شَرِّ الْوَسْوَاسِ الْخَنَّاسِ ☆ الَّذِىْ يُوَسْوِسُ فِىْ صُدُوْرِ النَّاسِ ☆ مِنَ الْجِنَّةِ وَالنَّاسِ ☆

**ਬਿਸਮਿੱਲਾ ਹਿੱਰ-ਰਹਮਾ ਨਿੱਰ-ਰਹੀਮ।**
**ਕੁਲ ਅਊਜ਼ੁ ਬਿ-ਰੱਬਿੱਨਾਸ। ਮਲਿਕਿਨ ਨਾਸ। ਇਲਾਹਿੱਨਾਸ। ਮਿਨ ਸ਼ੱਰਿਲ ਵਸ ਵਾਸਿਲ ਖ਼ੱਨਾਸ। ਅੱਲਾਜ਼ੀ ਯੁਵਸਵਿਸੁ ਫ਼ੀ ਸੁਦੂਰਿੱਨਾਸ। ਮਿਨਲ ਜਿੱਨਾਤਿ ਵੱਨਾਸ।**

ਅਨੁਵਾਦ : ਸ਼ੁਰੂ ਕਰਦਾ ਹਾਂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(ਹੇ ਨਬੀ !) ਆਖ ਦਿਓ ਕਿ ਮੈਂ ਮਨੁੱਖਾਂ ਦੇ ਰੱਬ ਦੀ ਸ਼ਰਨ ਵਿੱਚ ਆਉਂਦਾ ਹਾਂ। ਸਾਰੇ ਮਨੁੱਖਾਂ ਦੇ ਪਾਤਸ਼ਾਹ ਦੀ (ਸ਼ਰਨ ਵਿੱਚ) ਅਤੇ ਸਾਰੇ ਮਨੁੱਖਾਂ ਦੇ (ਸੱਚੇ) ਇਸ਼ਟ (ਅੱਲਾਹ) ਦੀ (ਸ਼ਰਨ ਵਿੱਚ ਆਉਂਦਾ ਹਾਂ)। ਉਸ ਭਰਮ ਭੁਲੇਖੇ ਵਿੱਚ ਪਾਉਣ ਵਾਲੇ ਸ਼ੈਤਾਨ ਦੀ ਬੁਰਾਈ ਤੋਂ (ਬਚਣ ਲਈ) ਜਿਹੜਾ (ਅੱਲਾਹ ਦਾ ਨਾਮ ਸੁਣਦੇ ਹੀ) ਭੱਜ ਜਾਂਦਾ ਹੈ। ਜਿਹੜਾ ਲੋਕਾਂ ਦੇ ਮਨਾਂ ਵਿੱਚ ਭਰਮ ਭੁਲੇਖੇ ਪਾਉਂਦਾ ਹੈ, ਉਹ ਭਾਵੇਂ ਜਿੰਨਾਂ ਵਿੱਚੋਂ ਹੋਵੇ ਜਾਂ ਮਨੁੱਖਾਂ ਵਿੱਚੋਂ।